---

## ਜੀਵਨ ਇਤਿਹਾਸ

# ਹਰੀ ਸਿੰਘ ਨਲੂਆ

ਤਤਕਰਾ ਪੰਨਾ - 17 ਤੇ ਹੈ।

ਰਚਿਤ

*ਬਾਬਾ ਪ੍ਰੇਮ ਸਿੰਘ ਹੋਤੀ ਮਰਦਾਨ*

**ਲਾਹੌਰ ਬੁੱਕ ਸ਼ਾਪ**

**2, ਲਾਜਪਤ ਰਾਏ ਮਾਰਕੀਟ, ਲੁਧਿਆਣਾ**

**Jeewan Birtant Hari Singh Nalwa**

*by*

**Baba Prem Singh Hoti Mardan**

2016

ਮੁੱਲ : 200/- ਰੁਪਏ

ਪ੍ਰਕਾਸ਼ਕ : ਲਾਹੌਰ ਬੁੱਕ ਸ਼ਾਪ,
2-ਲਾਜਪਤ ਰਾਏ ਮਾਰਕੀਟ,
ਨੇੜੇ ਸੁਸਾਇਟੀ ਸਿਨੇਮਾ, ਲੁਧਿਆਣਾ।

Ph. : 2740738, 6540738

E-Mail:- lahorebookshop40@Rediffmail.com

Printed in India

ਛਾਪਕ : ਆਰ. ਕੇ. ਆਫ਼ਸੈੱਟ, ਦਿੱਲੀ।

# ਸਮਰਪਣ

ਚੂੰਕਿ ਸਰਦਾਰ ਹਰੀ ਸਿੰਘ ਜੀ ਨਲੂਆ ਸ਼ੇਰਿ ਪੰਜਾਬ ਨੂੰ ਅਤਯੰਤ ਪਿਆਰਾ ਸੀ,
ਇਸ ਲਈ ਆਪ ਜੀ ਦਾ ਜੀਵਨ ਇਤਿਹਾਸ ਸ੍ਰੀ ਹਜ਼ੂਰ ਸਿੰਘ ਸਾਹਿਬ
ਮਹਾਰਾਜਾ ਰਣਜੀਤ ਸਿੰਘ ਜੀ ਦੇ ਨਾਮ ਪਰ ਸਮਰਪਣ
ਕਰਦਾ ਹਾਂ।

—ਬਾਬਾ ਪ੍ਰੇਮ ਸਿੰਘ

ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ॥

# ਮੁੱਖ ਬੰਦ

(ਸ੍ਰੀਮਾਨ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਲਿਖਤ)

ਜਿਤਨੀ ਘਾਲ ਇਸ ਪ੍ਰਿਥਵੀ ਦੇ ਤਖ਼ਤੇ ਉੱਤੇ ਖ਼ਾਲਸਾ ਜੀ ਨੇ ਘਾਲੀ ਹੈ ਉਤਨੀ ਸ਼ਾਇਦ ਹੀ ਕਿਸੇ ਹੋਰ ਕੌਮ ਨੇ ਇਨੇ ਥੋੜ੍ਹੇ ਚਿਰ ਵਿਚ ਘਾਲ ਕੇ ਦਿਖਾਈ ਹੋਵੇ, ਪਰ ਜਿੰਨੀ ਬੇਪ੍ਰਵਾਹੀ ਇਸ ਨੇ ਆਪਣੇ ਕਾਰਨਾਮਿਆਂ ਦੇ ਇਤਿਹਾਸ ਲਿਖਣ ਵਿਚ ਕੀਤੀ ਹੈ ਉਤਨੀ ਬੇ-ਪ੍ਰਵਾਹੀ ਸ਼ਾਇਦ ਹੀ ਕਿਸੇ ਹੋਰ ਕੌਮ ਨੇ ਕੀਤੀ ਹੋਵੇ। ਇਸ ਬਜ਼ੁਰਗ ਪਿੱਛੇ ਵਾਲੀ ਕੌਮ ਦਾ ਰਾਜ-ਭਾਗ ਬੜੀ ਹੀ ਛੇਤੀ ਉਡਿਆ ਹੈ, ਉਸ ਦੇ ਕਈ ਕਾਰਨਾਂ ਵਿਚੋਂ ਇਕ ਕਾਰਨ ਇਸ ਦੀ ਇਹ ਬੇ-ਪ੍ਰਵਾਹੀ ਭੀ ਸਹੀ ਹੁੰਦੀ ਹੈ। ਫਿਰ ਇਸ ਕੌਮ ਵਿਚ ਜੋ ਕਮਜ਼ੋਰੀਆਂ ਹੁਣ ਮਲਕੜੇ ਵੜਦੀਆਂ ਜਾਂਦੀਆਂ ਹਨ ਤੇ ਇਸ ਦੀ ਜਥੇਬੰਦੀ ਨੂੰ ਅਡੋਲ ਹੀ ਢਿਲਿਆਂ ਕਰੀ ਜਾਂਦੀਆਂ ਹਨ, ਉਹ ਭੀ ਇਸੇ ਕਾਰਨ ਕਰਕੇ ਹਨ ਕਿ ਇਨ੍ਹਾਂ ਵਿਚ ਆਪਣਾ ਇਤਿਹਾਸ ਸਵਿਸਥਾਰ ਤੇ ਵੇਰਵੇ ਵਾਰ ਨਹੀਂ ਹੈ। ਜੇ ਕਦੇ ਇਤਿਹਾਸ ਦੀ ਥੁੜ ਪੂਰੀ ਹੋ ਜਾਵੇ ਤਾਂ ਅਸਚਰਜ ਨਹੀਂ ਕਿ ਕੌਮ ਵਿਚ ਇਕ ਨਵੀਂ ਰੂਹ ਫੂਕੀ ਜਾਵੇ। ਜੋ ਕੁਝ ਜਾਗ੍ਰਤੀ ਕੌਮ ਵਿਚ ਪਿਛਲੇ ਚਾਲੀ ਪੰਜਾਹ ਬਰਸਾਂ ਵਿਚ ਨਵੇਂ ਸਿਰੇ ਆਈ ਹੈ, ਉਸ ਵਿਚ ਵਿਸ਼ੇਸ਼ ਹਿੱਸਾ ਉਸ ਯਤਨ ਦਾ ਹੈ, ਜਿਸ ਨੇ ਕੌਮ ਦੇ ਇਤਿਹਾਸਕ ਪ੍ਰਸੰਗ ਤੇ ਵਾਕਯਾਤ ਕੌਮ ਦੀ ਨਜ਼ਰ ਅੱਗੇ ਲਿਆ ਕੇ ਰੱਖੇ ਹਨ। ਇਸ ਦੇ ਨਾਲ ਸੀਨਾ-ਬ-ਸੀਨਾ ਜੋ ਕੁਝ ਪਿਛਲੇ ਹਾਲਾਤ ਸਾਡੇ ਘਰਾਂ ਵਿਚ ਚਲੇ ਆਏ ਤੇ ਅਰਦਾਸੇ ਵਿਚ ਉਚਰੇ ਜਾਣ ਵਾਲੇ ਕੌਮੀ ਸ਼ਹੀਦਾਂ ਦੀਆਂ ਕਰਨੀਆਂ ਦੀ ਯਾਦ ਦਿਲਾਵੇ-ਜੋ ਰੋਜ਼ ਸਾਡੇ ਕੰਨੀ ਪੈਂਦੇ ਹਨ, ਇਹ ਇਤਿਹਾਸ ਦੀ ਸਿਜਾਫ਼ ਦੇ ਕ੍ਰਿਸ਼ਮੇ ਹਨ ਕਿ ਜਿਸ ਨੇ ਕੌਮ ਵਿਚ ਅਜੇ ਭੀ ਤਾਣ ਭਰ ਰੱਖਿਆ ਹੈ। ਪਰੰਪਰਾ ਜੋ ਦਿਲਾਂ ਵਿਚ ਆਪਣੇ ਪਿੱਛੇ ਦੀ ਹੈ ਉਹ ਆੜੇ ਵੇਲਿਆਂ 'ਤੇ ਬੀਰਤਾ ਤੇ ਆਪਾਵਾਰ ਕਾਰਨਾਮਿਆਂ ਦੀ ਵੰਗਾਰ ਪੈਣ ਵੇਲੇ ਅਕਹਿ ਬਹਾਦਰੀਆਂ ਤੇ ਕੁਰਬਾਨੀਆਂ ਕਰਵਾਉਂਦੀ ਰਹੀ ਹੈ। ਸਾਡੇ ਸੰਖੇਪ ਇਤਿਹਾਸ ਦੀ ਯਾਦ ਹੀ ਸਾਡੀ ਇਸ ਵੇਲੇ ਦੀ ਰੁਕ ਰਹੀ ਜ਼ਿੰਦਗੀ ਦਾ ਕਾਰਨ ਹੈ। ਸਾਡੇ ਵਿਚ ਨਵੀਂ ਜਾਗ੍ਰਤੀ ਤੇ ਪਿਛਲੇ ੫੦ ਬਰਸ ਵਿਚ ਕੁਰਬਾਨੀਆਂ ਦੀ ਦੁਹਰਾਉਣੀ ਸਾਡੇ ਇਤਿਹਾਸ ਦੀ ਮੁੜ ਕਰਾਈ ਗਈ ਯਾਦ ਨੇ ਹੀ ਅਮਲ ਵਿਚ ਲਿਆਂਦੀ ਹੈ, ਪਰ ਸ਼ੋਕ ਕਿ ਅਜੇ ਤੱਕ ਕੌਮ ਦਾ ਖ਼ਾਸ ਤੇ ਜ਼ੋਰਦਾਰ ਧਿਆਨ ਇਤਿਹਾਸ ਦੀ ਖੋਜ ਤੇ ਇਸ ਦੇ ਪਰਚਾਰ ਵੱਲ ਨਹੀਂ ਪਿਆ।

ਇਤਿਹਾਸ ਕੌਮਾਂ ਦੀ ਸ਼ਾਨ ਹੈ, ਇਹ ਰੂਹਾਂ ਫੂਕਦਾ ਤੇ ਨਵੇਂ ਜੋਸ਼ ਪੈਦਾ ਕਰਦਾ ਹੈ। ਇਹ ਸਿੱਖਿਆ ਦਿੰਦਾ ਤੇ ਸਿੱਧੇ ਰਸਤੇ ਟੋਰਦਾ ਹੈ, ਪਰ ਜਿਸ ਕੌਮ ਦਾ ਇਤਿਹਾਸ ਕਮਾਲ

ਦਾ ਸ਼ਾਨਦਾਰ ਹੋਵੇ ਤੇ ਕੌਮ ਦੀਆਂ ਅੱਖਾਂ ਤੋਂ ਓਹਲੇ ਹੋਵੇ, ਉਹ ਆਪਣੇ ਪਿੱਛੇ ਦੇ ਮਾਣ ਤੇ ਫ਼ਖਰ ਵਿਚ ਆ ਸਕਦੀ ਤੇ ਉਹ ਸ਼ਰਾਫ਼ਤ, ਉਹ ਬਜ਼ੁਰਗੀ, ਉੱਚਤਾ ਆਪਣੇ ਅੰਦਰ ਪ੍ਰਤੀਤ ਨਹੀਂ ਕਰ ਸਕਦੀ ਜੋ ਕਿ ਆਪਣੇ ਇਤਿਹਾਸ ਦੇ ਪਾਠ ਤੋਂ ਪ੍ਰਾਪਤ ਹੁੰਦੀ ਹੈ। ਜੋ ਸੱਜਣ ਆਪਣੀ ਕੌਮ ਦੀ ਇਹ ਲੋੜ ਪੂਰੀ ਕਰਨ ਵਿਚ ਕੋਈ ਤਾਣ ਲਾਉਂਦਾ ਹੈ ਉਹ ਆਪਣੀ ਕੌਮ ਦੀ ਸੱਚੀ ਸੇਵਾ ਕਰਦਾ ਹੈ, ਹਾਂ, ਉਹ ਇਨਸਾਨ ਪਾਠਕ ਨੂੰ ਸਿੱਖਿਆ ਦੇ ਸੂਰਜ ਦੀ ਰੋਸ਼ਨੀ ਵਿਚ ਖੜਾ ਕਰਦਾ ਹੈ ਜਿਸ ਦੀ ਰੋਸ਼ਨੀ ਕਿ ਇਨਸਾਨ ਨੂੰ ਇਨਸਾਨੀਅਤ ਸਿਖਾਲਦੀ, ਗ਼ਲਤੀਆਂ ਤੋਂ ਬਚਣ ਦੀ ਜਾਚ ਦੱਸਦੀ ਤੇ ਨੇਕੀ ਦਾ ਉਤਸ਼ਾਹ ਦੇਂਦੀ ਹੈ। ਸ਼ੁਕਰ ਹੈ ਕਿ ਅੱਜ ਇਸ ਥੋੜ ਨੂੰ ਪੂਰਨ ਵਾਲੇ ਯਤਨ ਮੰਡਲ ਵਿਚ ਇਕ ਕਾਬਲੇ-ਕਦਰ ਸ਼ੈ ਹੋਰ ਆਈ ਹੈ ਜੋ ਇਸ ਵੇਲੇ ਸਾਡੇ ਪਾਸ ਪਈ ਹੈ, ਇਹ ਹੈ 'ਜੀਵਨ ਇਤਿਹਾਸ ਸਰਦਾਰ ਹਰੀ ਸਿੰਘ ਜੀ ਨਲੂਆ'। ਇਹ ਪੰਜਾਬੀ ਦੀ ਨਵੀਨ ਪੁਸਤਕ ਹੈ ਜੋ ਹੁਣ ਪਬਲਿਕ ਦੇ ਸਾਹਮਣੇ ਜਾ ਰਹੀ ਹੈ। ਇਸ ਨੂੰ ਲਿਖਿਆ ਹੈ ਸ੍ਰੀ ਬਾਬਾ ਪ੍ਰੇਮ ਸਿੰਘ ਹੋਤੀ ਮਰਦਾਨ ਵਾਲਿਆਂ ਨੇ।

ਸ੍ਰੀ ਬਾਬਾ ਜੀ ਸ੍ਰੀ ਗੁਰੂ ਅਮਰ ਦੇਵ ਜੀ ਦੀ ਪਵਿੱਤਰ ਬੰਸ ਵਿਚੋਂ ਹਨ ਤੇ ਰਹਿਣ ਵਾਲੇ ਹੋਤੀ (ਮਰਦਾਨ) ਦੇ ਹਨ। ਆਪ ਅਜੇ ਚੜ੍ਹਦੀ ਜੁਆਨੀ ਵਿਚ ਸਨ ਕਿ ਜਦੋਂ (੧੯੦੮-੧੯੦੯) ਵਿਚ ਆਪ ਦੇ ਦਰਸ਼ਨ ਮੇਲੇ ਹੋਏ ਸਨ। ਸੰਸਾਰ ਯਾਤਰਾ ਲਈ ਉਪਜੀਵਕਾ ਤੇ ਜੋ ਵਕਤ ਖ਼ਰਚ ਸਭ ਕਿਸੇ ਨੂੰ ਕਰਨਾ ਪੈਂਦਾ ਹੈ, ਉਸ ਤੋਂ ਬਚੇ ਵਕਤ ਨੂੰ ਸਫ਼ਲ ਕਰਨ ਦੀ ਬਾਬਾ ਜੀ ਨੂੰ ਐਸੀ ਰਹਿਨੁਮਾਈ ਸਾਈਂ-ਮਿਹਰ ਨਾਲ ਮਿਲੀ ਹੈ ਕਿ ਆਪ ਦਾ ਉਹ ਵਕਤ ਆਪਣੀ ਕੌਮ ਦੀ ਇਸ ਇਤਿਹਾਸਕ ਸੇਵਾ ਵਿਚ ਸਫਲ ਹੋਇਆ ਹੈ। ਆਪ ਨੂੰ ਆਪਣੀ ਕਦਰ ਦੀ ਲੋੜ ਸੁੱਖ ਹੋਵੇ, ਪਰ ਆਪ ਜੀ ਦੀ ਇਹ ਕੀਮਤੀ ਘਾਲ ਇਹ ਜ਼ਰੂਰੀ ਕਰਦੀ ਹੈ ਕਿ ਇਸ ਦੀ ਜਿੰਨੀ ਕੁ ਕਦਰ-ਕੂਤ ਵਧਾਈ ਜਾਵੇ ਉੱਨੀ ਥੋੜ੍ਹੀ ਹੈ ਕਿਉਂਕਿ ਇਹ ਸ਼ੈ ਕੌਮ ਦੀ ਇਕ ਭਾਰੀ ਊਣਤਾ ਨੂੰ ਪੂਰਨ ਕਰਦੀ ਹੈ, ਇਸ ਲਈ ਹਰ ਸਿੱਖ ਨੂੰ ਇਸ ਦਾ ਮਾਣ ਕਰਨਾ ਚਾਹੀਏ। ਆਪਣੀਆਂ ਸੰਸਾਰਕ ਲੋੜਾਂ ਲਈ ਵਕਤ ਖਰਚ ਕੇ ਫੇਰ ਕੋਈ ਵਕਤ ਭਲੇ ਪਾਸੇ ਲਾ ਸਕਣਾ ਸਾਈਂ ਦੀ ਬਖ਼ਸ਼ੀ ਬਰਕਤ ਬਿਨਾਂ ਹੋ ਸਕਣਾ ਕਠਿਨ ਹੈ। ਸ਼ੁਕਰ ਹੈ ਕਿ ਬਾਬਾ ਜੀ ਨੂੰ ਇਹ ਦਾਤ ਮਿਲੀ ਹੈ ਤੇ ਭਲੇ ਅਰਥ ਲੱਗੀ ਹੈ । ਇਹ ਪੁਸਤਕ ਆਪ ਦੀ ਪਹਿਲੀ ਸੇਵਾ ਨਹੀਂ, ਇਸ ਤੋਂ ਪਹਿਲਾਂ ਆਪ 'ਜੀਵਨ ਬਾਬਾ ਫੂਲਾ ਸਿੰਘ ਅਕਾਲੀ', 'ਜੀਵਨ ਮਹਾਰਾਜਾ ਰਣਜੀਤ ਸਿੰਘ' 'ਜੀਵਨ ਕੰਵਰ ਨੌਨਿਹਾਲ ਸਿੰਘ' ਲਿਖ ਚੁੱਕੇ ਹਨ ਤੇ ਉਹ ਛਪ ਕੇ ਪ੍ਰਕਾਸ਼ਿਤ ਵੀ ਹੋ ਚੁੱਕੇ ਹਨ ਤੇ ਵਿਦਵਾਨਾਂ ਦੀਆਂ ਨਜ਼ਰਾਂ ਵਿਚ ਬਹੁਤ ਸਤਿਕਾਰ ਤੇ ਮਾਣ ਪਾ ਚੁੱਕੇ ਹਨ। ਹੁਣ ਆਪ ਨੇ ਪੰਥ ਦੇ ਅਦੁੱਤੀ ਤੇ ਜਗਤ ਦੇ ਚੋਟੀ ਦੇ ਗੇਣਵੇਂ ਜਰਨੈਲਾਂ ਵਿਚ ਗਿਣੇ ਜਾਣ ਵਾਲੇ 'ਸਰਦਾਰ ਹਰੀ ਸਿੰਘ ਜੀ ਨਲੂਏ ਦਾ ਜੀਵਨ' ਲਿਖਿਆ ਹੈ। ਬਾਬਾ ਜੀ ਨੇ ਇਹ ਰਚਨਾ ਕਰਕੇ ਅਸਾਂ ਪਾਸ ਘੱਲੀ ਹੈ ਕਿ ਇਸ ਦੇ ਮੁੱਢ ਵਿਚ ਇਸ ਦੇ ਮੁੱਖਬੰਧ ਵੱਜੋਂ ਕੁਝ ਖ਼ਿਆਲ ਸਾਡੀ ਕਲਮ ਤੋਂ ਲਿਖੇ ਜਾਣ।

ਸਭ ਤੋਂ ਪਹਿਲੀ ਗੱਲ ਇਸ ਪੋਥੀ ਦੀ ਖ਼ੂਬੀ ਦੀ, ਜੋ ਕਿ ਵਡਿਆਈ ਲਈ ਨਹੀਂ, ਪਰ ਠੀਕ ਤੁਲਨਾ ਲਈ, ਨਜ਼ਰੀਂ ਪੈਂਦੀ ਹੈ ਤੇ ਨਜ਼ਰੀਂ ਪੁਵਾਉਣੀ ਚਾਹੀਏ, ਇਹ ਹੈ ਕਿ ਇਸ ਵਿਚ ਇਤਿਹਾਸਕ ਖੋਜ ਦਾ ਕੰਮ ਬੜੀ ਛਾਣਬੀਣ ਤੇ ਮਿਹਨਤ ਨਾਲ ਕੀਤਾ ਗਿਆ ਹੈ। ਵਿਦਵਾਨ ਲੇਖਕ ਜੀ ਨੇ ਇਤਿਹਾਸ ਦੇ ਜੋ ਵਾਕਿਆਤ ਦਿੱਤੇ ਹਨ ਉਨ੍ਹਾਂ ਦੇ ਜਿੱਥੋਂ ਤੱਕ ਹੋ ਸਕਿਆ ਹੈ, ਇਤਿਹਾਸਕ ਸਬੂਤ ਸਿਰੇ ਚਾੜ੍ਹੇ ਹਨ। ਸਾਰੇ ਅਹਿਮ ਮਾਮਲੇ ਇਸ ਤਰ੍ਹਾਂ ਦੇ ਸਬੂਤ ਨਾਲ ਨਿਰਣੇ ਕਰ ਦਿੱਤੇ ਹਨ। ਇਹ ਤਰੀਕਾ ਲੇਖਾਂ ਦੀ ਕੀਮਤ ਨੂੰ ਵਿਦਵਾਨਾਂ ਤੇ ਪਾਰਖੂਆਂ ਦੀ ਨਜ਼ਰ ਵਿਚ ਬਹੁਤ ਵਧਾ ਦੇਂਦਾ ਹੈ ਤੇ ਜਿਨ੍ਹਾਂ ਵਾਕਿਆਤ ਬਾਬਤ ਉਹ ਸਬੂਤ ਦਿੱਤੇ ਜਾਣ ਉਨ੍ਹਾਂ ਦੀ ਸਭਿਅਤਾ ਬੇਸ਼ੱਕ ਨਿਸ਼ਚੇ ਹੋ ਜਾਂਦੀ ਹੈ। ਇਹ ਲੋੜ ਬਾਬਾ ਜੀ ਨੇ ਇਸ ਪੋਥੀ ਵਿਚ ਯੋਗਤਾ ਨਾਲ ਪੂਰਨ ਕਰ ਦਿੱਤੀ ਹੈ।

ਜੇ ਕਦੇ ਉਸ ਵੇਲੇ ਕੋਈ ਸਿੱਖ ਇਤਿਹਾਸਕਾਰ ਆਪਣੀ ਅੱਖੀਂ ਡਿੱਠੇ ਸੁਣੇ ਸਵਿਸਥਾਰ ਹਾਲਾਤ ਲਿਖ ਜਾਂਦੇ ਤਾਂ ਅੱਜ ਔਕੜਾਂ ਤੇ ਥੁੜਾਂ ਨਾ ਪੈਂਦੀਆਂ। ਕੀ ਜਾਣੀਏ ਕਿਸੇ ਲਿਖੇ ਹੀ ਨਹੀਂ ਕਿ ਲਿਖੇ ਤੇ ਗੁੰਮ ਹੋ ਗਏ, ਜੈਸਾ ਕਿ ਅਸਾਂ ਚਿਰ ਹੋਇਆ ਸੁਣਿਆ ਸੀ ਕਿ ਸਰਦਾਰ ਹਰੀ ਸਿੰਘ ਜੀ ਦੀ ਇਕ ਫ਼ਤਹ ਦੇ ਕੁਝ ਹਾਲ ਕਿਸੇ ਦੇ ਪਾਸ ਲਿਖਤੀ ਪਏ ਸਨ, ਕਈ ਵੇਰ ਦੇ ਕਹਿਣ ਤੇ ਵੀ ਉਨ੍ਹਾਂ ਨੇ ਆਪਣੇ ਸੰਚੇ ਨੂੰ ਹਵਾ ਨਾ ਲੁਆਈ। ਉਹ ਸੱਜਣ ਹੁਣ ਚੜ੍ਹ ਗਏ ਹਨ ਤੇ ਉਹ ਲੇਖ ਪਤਾ ਨਹੀਂ ਕਿੱਥੇ ਗਏ। ਹਰ ਹਾਲ ਜ਼ਾਹਰਾ ਤੌਰ ਪਰ ਇਸ ਵਕਤ ਤਕ ਉਸ ਸਮੇਂ ਦੇ ਸਿੱਖ ਇਤਿਹਾਸ ਦੇ ਲਿਖੇ ਸਵਿਸਥਾਰ ਸਮਾਚਾਰ ਪ੍ਰਕਾਸ਼ ਨਹੀਂ ਪਾ ਰਹੇ। ਐਸੀ ਹਾਲਤ ਵਿਚ ਦੂਸਰੇ ਲੇਖਕਾਂ, ਦੂਜੀਆਂ ਕੌਮਾਂ ਦੇ ਮੁਸਾਫ਼ਿਰਾਂ ਤੇ ਮਹਾਰਾਜਾ ਸਾਹਿਬ ਦੇ ਆਪਣੇ ਫ਼ਾਰਸੀ ਦਫ਼ਤਰ ਦੇ ਕਾਗ਼ਜ਼ਾਤ ਵਗੈਰਾ ਦੇ ਸਾਰੇ ਸਬੂਤ ਪੈਦਾ ਕਰਕੇ ਐਸਾ ਇਤਿਹਾਸ ਲਿਖ ਦੇਣਾ ਇਕ ਭਾਰੀ ਯੋਗਤਾ ਦਾ ਕੰਮ ਹੈ ਕਿ ਪੁਸਤਕ ਦੀ ਕੀਮਤ ਕੂਮਤ ਨੂੰ ਸਭ ਦੁਨੀਆਂ ਦੀਆਂ ਨਜ਼ਰਾਂ ਵਿਚ ਸੱਚਾਈ ਤੇ ਪਰਵਾਨਗੀ ਵਾਲਾ ਇਤਿਹਾਸ ਬਣਾ ਦੇਣ ਵਿਚ ਕਸਰ ਨਹੀਂ ਰੱਖਦਾ। ਬਾਬਾ ਜੀ ਇਸ ਵਿਸ਼ੇ ਵਿਚ ਆਪਣੇ ਯਤਨ ਵਿਚ ਪੂਰੇ ਕਾਮਯਾਬ ਹੋ ਗਏ ਹਨ।

ਸਿੱਖ ਬੱਚਿਆਂ ਤੇ ਸਿੱਖ ਜਵਾਨਾਂ, ਬਲਕਿ ਸਿੱਖ ਆਗੂਆਂ ਨੂੰ ਸਿੱਖ ਰਾਜ ਹੋਇਆ ਤੇ ਹੋ ਬੀਤਿਆ ਇਕ ਅੱਖ ਦਾ ਪਲਕਾਰਾ ਲੱਗਦਾ ਹੈ। ਨੌਵੀਂ ਪਾਤਸ਼ਾਹੀ ਦੀ ਪਵਿੱਤਰ ਰੂਹਾਨੀ ਸ਼ਹਾਦਤ ਤੋਂ ਲੈ ਕੇ ਸਿੱਖ ਰਾਜ ਦੀ ਸਮਾਪਤੀ ਤਕ ਦੀ ਲਗਪਗ ੨੦੦ ਸਾਲ ਦੇ ਲੰਬੇ ਅਰਸੇ ਦੀ ਜੰਜੀਰ ਤੇ ਉਸ ਲੰਮੀ ਜ਼ੰਜੀਰ ਦੇ ਵਾਕਿਆਤ ਦੀ ਕੜੀ ਦਰ ਕੜੀ ਬਣੇ ਹੋਣ ਦਾ ਵਿਸਥਾਰ ਅੱਖਾਂ ਅੱਗੋਂ ਕਿਸੇ ਦੇ ਨਹੀਂ ਲੰਘਦਾ। ਜੋ ਵਾਕਿਅਤ ਹੋਏ ਜਿਨ੍ਹਾਂ ਖੁਦੀਆਂ, ਕੁਰਬਾਨੀਆਂ ਤੇ ਉਚਿਆਈਆਂ ਨਾਲ ਉਹ ਭਰੇ ਸਨ ਉਹ ਰੂਪ ਧਾਰਕੇ ਅੱਖਾਂ ਅੱਗੇ ਨਹੀਂ ਆਉਂਦੇ। ਬੀਤਿਆ ਸਮਾਂ ਐਉਂ ਹੀ ਆਪਣੇ ਆਪ ਨੂੰ ਇਕ ਬਿੰਦੂ ਜੇਹੇ ਦਿਖਾਲਿਆ ਕਰਦਾ ਹੈ ਪਰ ਉਹ ਹੁੰਦਾ ਹੈ ਇਕ ਲੰਮਿੱਤ ਵਾਲੀ ਰੇਖਾ ਦੀ ਸ਼ਕਲ ਵਿਚ ਤੇ ਉਸਦਾ ਹਰ ਨੁਕਤਾ ਪ੍ਰੋਤਾ ਹੋਇਆ ਹੁੰਦਾ ਹੈ ਵਾਕਿਆਤ ਨਾਲ। ਇਹ ਵਾਕਿਆਤ ਦਾ ਦਰਸ਼ਨ ਕੇਵਲ ਇਤਿਹਾਸ ਦੇ ਪਤਰੇ ਹੀ ਦਿਖਾ ਸਕਦੇ ਹਨ, ਜਿਥੇ ਹੋ ਬੀਤੀਆਂ ਦੇ

ਨਕਸ਼ ਨਕਸ਼ੇ ਵਾਂਙੂ ਖਿੱਚੇ ਹੋਏ ਸਾਰੇ ਬਹੁ ਪਤੇ ਤੇ ਵੇਰਵੇ ਦੱਸਦੇ ਹਨ। ਇਸ ਤਰ੍ਹਾਂ ਦੀ ਨਜ਼ਰ ਪਾਇਆਂ ਸ੍ਰੀ ਬਾਬਾ ਜੀ ਨੇ ਉਸ ਲੰਮੇ ਅਰਸੇ ਵਿਚੋਂ ਮਹਾਰਾਜਾ ਰਣਜੀਤ ਸਿੰਘ ਜੀ ਤੇ ਉਨ੍ਹਾਂ ਦੇ ਮਗਰੋਂ ਸਮੇਂ ਨੂੰ—ਜੋ ਲਗਪਗ ੫੦ ਬਰਸ ਦੀ ਲੰਮਾਣ ਰੱਖਦਾ ਹੈ—ਆਪਣੀ ਲੰਮਿੱਤ ਵਿਚ ਦਿਖਾਣ ਦਾ ਕੰਮ ਕੀਤਾ ਹੈ, ਜਿਸ ਵਿਚੋਂ ਕਿ ਇਹ ਪੁਸਤਕ ਇਕ ਭਾਰੀ ਗੌਰਵਤਾ ਵਾਲੇ ਹਿੱਸੇ ਦੇ ਦਰਸ਼ਨ ਕਰਾਉਂਦੀ ਹੈ। ਫਿਰ ਵਾਕਯਾਤ ਦੀਆਂ ਕੜੀਆਂ ਪ੍ਰੋਣ ਵਿਚ ਹੋਰ ਵਿਸਥਾਰ ਇਸ ਪੋਥੀ ਵਿਚ ਪਾਠਕ ਇਹ ਦੇਖਣਗੇ ਕਿ ਉਸ ਸਮੇਂ ਦੇ ਬਾਕੀ ਇਤਿਹਾਸਕ ਵਿਅਕਤੀਆਂ ਦਾ ਜੀਵਨ ਵੀ ਅੱਖਾਂ ਅੱਗੇ ਆ ਜਾਂਦਾ ਹੈ।

ਸਰਦਾਰ ਹਰੀ ਸਿੰਘ ਜੀ ਦਾ ਜੀਵਨ ਨਿਰਾ ਭੀ ਲਿਖਿਆ ਜਾ ਸਕਦਾ ਸੀ, ਪਰ ਲਾਇਕ ਕਰਤਾ ਜੀ ਨੇ ਸਰਦਾਰ ਜੀ ਦੇ ਨਾਲ ਕੁਰਬਾਨੀਆਂ ਕਰਨ ਤੇ ਮੱਲਾਂ ਮਾਰਨ ਵਾਲੇ ਸਰਦਾਰਾਂ ਦੇ ਨਾਮ, ਸੰਖੇਪ ਜੀਵਨ ਭੀ ਦਰਸਾਏ ਹਨ। ਪਾਠਕ ਵੇਖਣਗੇ ਕਿ ਸ੍ਰੀ ਨਲੂਆ ਜੀ ਦੀ ਜੀਵਨ ਕਥਾ ਪੜ੍ਹਦਿਆਂ ਫੁਟਨੋਟ (ਟੂਕਾਂ) ਆ ਜਾਂਦੇ ਹਨ। ਜਦ ਉਨ੍ਹਾਂ ਨੂੰ ਪੜ੍ਹੋ ਤਾਂ ਇਕ ਇਕ ਵਿਚ ਇਕ ਇਤਿਹਾਸਕ ਵਿਅਕਤੀ ਦਾ ਸੰਖੇਪ, ਪਰ ਕਾਫੀ ਰੌਸ਼ਨੀ ਪਾ ਦੇਣ ਵਾਲਾ 'ਜੀਵਨ' ਆ ਜਾਂਦਾ ਹੈ। ਸੋ ਹੁਣ ਇਹ ਪੁਸਤਕ ਨਾ ਕੇਵਲ ਜਰਨੈਲ ਹਰੀ ਸਿੰਘ ਦਾ ਜੀਵਨ ਹੈ ਬਲਕਿ ਉਸ ਵੇਲੇ ਦੇ ਅਣਗਿਣਤ ਸਰਦਾਰਾਂ ਦਾ ਜੀਵਨ ਹੈ, ਜਿਨ੍ਹਾਂ ਨੇ ਸਿੱਖ ਰਾਜ ਦੀ ਕਾਇਮੀ ਵਿਚ ਆਪਾਵਾਰ ਕੁਰਬਾਨੀਆਂ ਕੀਤੀਆਂ ਸਨ।

ਪੰਜਾਬ ਦੇ ਅੰਗਰੇਜ਼ੀ ਰਾਜ ਵਿਚ ਸ਼ਾਮਲ ਕੀਤੇ ਜਾਣ ਦੇ ਥੋੜ੍ਹੇ ਹੀ ਅਰਸੇ ਬਾਅਦ ਜੋ ਹਾਲਾਤ ਸਿੱਖ ਰਾਜ ਬਾਬਤ ਦੂਸਰੇ ਲੇਖਕਾਂ ਨੇ ਲਿਖੇ ਤੇ ਛਾਪੇ ਉਨ੍ਹਾਂ ਵਿਚੋਂ ਬਹੁਤਿਆਂ ਨੂੰ ਪੜ੍ਹਕੇ ਇਕ ਕਮੀ ਨਜ਼ਰ ਪੈਂਦੀ ਹੈ। ਉਨ੍ਹਾਂ ਦਾ ਤਰਜ਼ੇ ਬਿਆਨ ਐਸੇ ਢੰਗ ਦਾ ਹੈ ਕਿ ਪਾਠਕਾਂ ਨੂੰ ਸਿੱਖ ਰਾਜ ਨਾਲ ਕੋਈ ਪਿਆਰ ਤੇ ਸਿੱਖ ਨੌਜਵਾਨਾਂ ਵਿਚ ਉਸ ਦਾ ਫ਼ਖ਼ਰ ਪੈਦਾ ਨਾ ਹੋਵੇ। ਇਹ ਅਸੀਂ ਨਹੀਂ ਕਹਿੰਦੇ ਕਿ ਇਹ ਜਾਣਕੇ ਕੀਤਾ ਗਿਆ ਯਾ ਆਮੁਹਾਰੇ ਉਨ੍ਹਾਂ ਤੋਂ ਹੋ ਗਿਆ, ਪਰ ਉਨ੍ਹਾਂ ਨੂੰ ਪੜ੍ਹਕੇ ਅਸਰ ਇਹੋ ਪੈਂਦਾ ਸੀ। ਅਸਾਂ ਕਈ ਨੌਜਵਾਨ ਐਸੇ ਅਸਰ ਨਾਲ ਮੁਤਾਸਰ ਹੋਏ ਵੇਖੇ ਸਨ। ਬਾਬਾ ਜੀ ਦੀ ਇਸ ਪੁਸਤਕ ਵਿਚੋਂ ਮਹਾਰਾਜਾ ਰਣਜੀਤ ਸਿੰਘ ਦਾ ਤਰਜ਼ੇ-ਹਕੂਮਤ ਤੇ ਉਸ ਦੇ ਸਰਦਾਰ ਹਰੀ ਸਿੰਘ ਵਰਗੇ ਅਹਿਲਕਾਰਾਂ ਦਾ ਰਾਜ-ਪ੍ਰਬੰਧ ਐਸਾ ਨਯਾਸ਼ੀਲ ਸਹੀ ਹੁੰਦਾ ਹੈ ਕਿ ਪਰਜਾ ਉਸ ਰਾਜ ਤੋਂ ਸਦਕੇ ਹੁੰਦੀ ਸੀ ਤੇ ਸਾਰੀਆਂ ਕੌਮਾਂ ਸੁਖੀ ਤੇ ਖ਼ੁਸ਼ ਸਨ। ਲਾਹੌਰ ਲੈਣ ਲਈ ਮਹਾਰਾਜਾ ਨੂੰ ਸ਼ਹਿਰ ਦੇ ਸਿਰਕਰਦਾ ਹਿੰਦੂ ਤੇ ਮੁਸਲਮਾਨ ਰਲ ਕੇ ਬੁਲਾਉਂਦੇ ਹਨ, ਉਨ੍ਹਾਂ ਦੇ ਲਾਹੌਰ ਲੈ ਲੈਣ ਤੇ ਸਾਰੀ ਪਰਜਾ ਦੀਪਮਾਲਾ ਕਰਦੀ ਹੈ। ਕਸ਼ਮੀਰ ਫ਼ਤਹ ਹੁੰਦਾ ਹੈ ਤਾਂ ਸ਼ਹਿਰ ਦੇ ਹਿੰਦੂ ਮੁਸਲਮਾਨ ਖ਼ੁਸ਼ ਹੁੰਦੇ ਹਨ ਤੇ ਲਾਹੌਰ ਅੰਮ੍ਰਿਤਸਰ ਤਕ ਦੀ ਸਾਰੀ ਪਰਜਾ ਦੀਪਮਾਲਾ ਕਰਦੀ ਹੈ। ਪਿਸ਼ਾਵਰ ਫ਼ਤਹ ਹੁੰਦਾ ਹੈ ਤਾਂ ਸ਼ਹਿਰ ਦੀ ਹਿੰਦੂ ਮੁਸਲਮਾਨ ਸਾਰੀ ਵਸੋਂ ਪ੍ਰਸੰਨ ਹੁੰਦੀ ਹੈ। ਬਾਬਾ ਜੀ ਨੇ ਇਹ ਪਹਿਲੂ ਭੀ ਇਸ ਪੋਥੀ ਵਿਚ ਇਤਿਹਾਸਕ ਸਬੂਤਾਂ ਨਾਲ ਦਰਸਾਇਆ ਹੈ ਪਰ ਸਿੱਖ ਰਾਜ ਨਾਲ ਜੋ ਅਨਯਾਯ ਹੋ ਰਿਹਾ ਸੀ ਉਸ ਨੂੰ ਦੂਰ ਕਰਕੇ ਉਸ ਸਮੇਂ ਦੀ ਯਥਾਰਥ ਬੀਤੀ ਹਾਲਤ ਅੱਖਾਂ ਅੱਗੇ ਲਿਆ ਧਰੀ ਹੈ।

ਆਮ ਖਿਆਲ ਹੈ ਕਿ ਮਹਾਰਾਜਾ ਰਣਜੀਤ ਸਿੰਘ ਅਨਪੜ੍ਹ ਸੀ, ਪਰ ਫੇਰ ਤਮਾਸ਼ਾ ਹੈ ਕਿ ਉਹ ਇਲਮ-ਦੋਸਤ ਭੀ ਹੈ। ਇਕ ਪ੍ਰਸਿੱਧ ਗੱਲ ਉਸ ਸਮੇਂ ਦੇ ਬ੍ਰਿਧ ਸੁਣਾਇਆ ਕਰਦੇ ਸਨ ਕਿ ਬਾਗ ਵਿਚ ਕਿਸੇ ਫੁੱਲਾਂ ਵਾਲੇ ਬੂਟੇ ਤੇ ਪੱਤਿਆਂ 'ਤੇ ਕੁਝ ਸ਼ੇਅਰ ਲਿਖੇ ਸਨ ਜੋ ਕਿ ਮਾਲੀ ਨੇ ਲਿਖੇ ਨਹੀਂ, ਪਰ ਕਿਸੇ ਹਿਕਮਤ ਨਾਲ ਪੈਦਾ ਕੀਤੇ ਸਨ, ਮਹਾਰਾਜਾ ਸਾਹਿਬ ਨੇ ਦੇਖੇ ਤੇ ਮਾਲੀ ਦੀ ਇੱਜ਼ਤ ਅਫ਼ਜ਼ਾਈ ਕੀਤੀ। ਤਦੋਂ ਖਿਆਲ ਕਰੀਦਾ ਸੀ ਕਿ ਇਹ ਗੱਲ ਹੀ ਹੋਊ ਪਰ ਹੁਣ ਬਾਬਾ ਜੀ ਨੇ ਇਤਿਹਾਸਕ ਸਬੂਤ ਦੇ ਕੇ ਦੱਸਿਆ ਹੈ ਕਿ ਮਾਹਾਰਾਜਾ ਸਾਹਿਬ ਇਲਮ-ਦੋਸਤ ਸਨ, ਵਿਦਿਆ ਦੇ ਖ਼ਜ਼ਾਨਿਆਂ ਨੂੰ ਵਧਾਉਂਦੇ ਤੇ ਪੈਦਾ ਹੋਇਆਂ ਨੂੰ ਰੱਖਿਆ ਦਿੰਦੇ ਸਨ। ਬਾਬਾ ਜੀ ਲਿਖਦੇ ਹਨ ਕਿ ਪਿਸ਼ਾਵਰ ਦੇ ਧਾਵੇ ਵੇਲੇ ਜਦ ਫ਼ੌਜ ਚੜ੍ਹੀ ਤਾਂ ਸਰਦਾਰ ਹਰੀ ਸਿੰਘ ਜੀ ਨੂੰ ਮਹਾਰਾਜਾ ਸਾਹਿਬ ਦਾ ਫੁਰਮਾਨ ਪਹੁੰਚਾ ਕਿ ਚਮਕਨੀ ਵਿਚ ਇਕ ਪੁਰਾਣਾ ਪੁਸਤਕਾਲਯ ਸੁਣੀਦਾ ਹੈ, ਜੰਗ ਵੇਲੇ ਕਿਸੇ ਗੱਲ ਦਾ ਧੁਰ ਸਿਰ ਨਹੀਂ ਰਹਿੰਦਾ, ਪਰ ਤੁਸਾਂ ਨੇ ਖ਼ਾਸ ਖਿਆਲ ਰੱਖਣਾ ਕਿ ਇਹ ਪੁਸਤਕਾਲਯ ਬਰਬਾਦ ਹੋਣੋਂ ਬਚਾ ਲਿਆ ਜਾਵੇ। ਪਿਛਲੇ ਜੰਗ ਵਿਚ ਜਰਮਨ ਜੈਸੀ ਇਲਮ-ਦੋਸਤ ਬੈਲਜੀਅਮ ਦੇ ਪੁਰਾਤਨ ਪੁਸਤਕਾਲਯ ਆਪਣੀ ਅੱਗ ਤੋਂ ਨਹੀਂ ਬਚਾ ਸਕੀ ਪਰ ਮਹਾਰਾਜਾ ਸਾਹਿਬ ਖ਼ਾਸ ਹਦਾਇਤ ਕਰਦੇ ਹਨ ਕਿ ਪੁਸਤਕਾਲਯ ਬਚਾਓ ਤੇ ਉਨ੍ਹਾਂ ਦੇ ਜਰਨੈਲ ਸਰਦਾਰ ਹਰੀ ਸਿੰਘ ਜੀ ਇਸ 'ਤੇ ਅਮਲ ਕਰਦੇ ਹਨ। ਅਸਲ ਗੱਲ ਇਹ ਹੈ ਕਿ ਮਹਾਰਾਜਾ ਦੇ ਦਰਬਾਰ ਵਿਚ ਪੰਜਾਬੀ ਕਵੀ, ਫ਼ਾਰਸੀ ਤੇ ਬ੍ਰਿਜ ਭਾਸ਼ਾ ਦੇ ਵਿਦਵਾਨ ਤੇ ਲਾਇਕ ਲੋਕ ਚੰਗੀ ਤਰ੍ਹਾਂ ਸਨਮਾਨੇ ਜਾਂਦੇ ਸਨ।

ਇਸੀ ਤਰ੍ਹਾਂ ਇਹ ਰਾਜ ਕਾਰੀਗਰੀ ਤੇ ਵਪਾਰ ਦਾ ਭੀ ਰੱਖਯਕ ਤੇ ਤਾਜ਼ਾ ਕਰਨੇ ਵਾਲਾ ਸੀ।

ਸਰਦਾਰ ਹਰੀ ਸਿੰਘ ਜੀ ਜਦ ਕਸ਼ਮੀਰ ਦੇ ਗਵਰਨਰ ਥਾਪੇ ਗਏ ਤਾਂ ਆਪ ਨੇ ਉਥੇ ਕਾਗ਼ਜ਼ ਦੀ ਕਾਰੀਗਰੀ ਵਿਚ ਨਵੀਂ ਜਾਨ ਪਾਈ, ਕੇਸਰ ਦੀ ਖਿਜਾਈ ਤੇ ਪੈਦਾਵਾਰ ਜੋ ਪਹਿਲੇ ਰਾਜ-ਜ਼ੁਲਮਾਂ ਕਰਕੇ ਤਬਾਹ ਹੋ ਗਈ ਸੀ, ਆਪਣੀ ਸਰਪ੍ਰਸਤੀ ਤੇ ਮਦਦ ਨਾਲ ਸਿਰੇ ਚਾੜ੍ਹੀ। ਸ਼ਾਲਬਾਫ਼ੀ ਤਾਂ ਇਸ ਕਮਾਲ ਤੇ ਗਏ ਕਿ ਸਿੱਖ ਰਾਜ ਦੇ ਵੇਲੇ ਦੇ ਪੁਰਾਣੇ ਸ਼ਾਲ ਹੁਣ ਤੱਕ ਭਾਰੀਆਂ ਕੀਮਤਾਂ ਤੋਂ ਯੂਰਪੀਨ ਤੇ ਅਮਰੀਕਨ ਖਰੀਦ ਕੇ ਲੈ ਜਾਂਦੇ ਹਨ। ਕਸ਼ਮੀਰ ਦੀ ਸ਼ਾਲਬਾਫ਼ੀ ਦੀ ਸਨਅਤ ਵਿਚ ਸਿੱਖ ਰਾਜ ਦਾ ਸਮਾਂ ਇਕ ਸਿਖਰ ਦੀ ਕਾਰੀਗਰੀ ਤੇ ਹੁਨਰ ਦੀ ਤਰੱਕੀ ਦਾ ਹੁਣ ਤੱਕ ਸਮਝਿਆ ਜਾਂਦਾ ਹੈ। ਇਸ ਤਰ੍ਹਾਂ ਪਰਜਾ ਪਾਲਣ, ਕਾਸ਼ਤਕਾਰਾਂ ਦੀਆਂ ਮਦਦਾਂ ਤੇ ਹੋਰ ਵਾਕਿਆਤ ਆਪਨੇ ਲਿਖੇ ਹਨ, ਜਿਨ੍ਹਾਂ ਤੋਂ ਰਾਜ ਪ੍ਰਬੰਧ ਦੀਆਂ ਖ਼ੂਬੀਆਂ ਸਾਫ਼ ਦਿਸਦੀਆਂ ਹਨ ਤੇ ਮਹਾਰਾਜੇ ਦਾ ਸਮਾਂ ਇਕ ਬੜੀ ਸਭਯਤਾ, ਹਮਦਰਦੀ ਤੇ ਪਿਆਰ ਵਾਲਾ ਰਾਜ ਸਹੀ ਹੁੰਦਾ ਹੈ । ਸਫ਼ਾ ੧੧੭ ਪਰ ਆਪ ਲਿਖਦੇ ਹਨ—

"ਗ਼ਰਜ਼ ਇਹ ਕਿ ਸਰਦਾਰ ਹਰੀ ਸਿੰਘ ਨੇ ਆਪਣੇ ਦੋ ਸਾਲਾਂ ਦੀ ਗਵਰਨਰੀ ਸਮੇਂ ਕੋਈ ਕੰਮ ਤੇ ਦਸਤਕਾਰੀ ਮਰਨ ਨਾ ਦਿੱਤੀ, ਜਿਸ ਨਾਲ ਕਸ਼ਮੀਰ ਤੇ ਕਸ਼ਮੀਰੀਆਂ ਨੂੰ

ਲਾਭ ਪਹੁੰਚ ਸਕਦਾ ਹੋਵੇ। ਮਰ ਚੁੱਕੀਆਂ ਦਸਤਕਾਰੀਆਂ ਨੂੰ ਬੜੀਆਂ ਕੋਸ਼ਿਸ਼ਾਂ ਨਾਲ ਮੁੜ ਜਾਰੀ ਕਰਵਾ ਦਿੱਤਾ। ਸ਼ਾਲਾਂ, ਦੁਸ਼ਾਲੇ, ਪਸ਼ਮੀਨੇ ਅਤੇ ਰੇਸ਼ਮ ਦਾ ਵਪਾਰ ਆਪਣੇ ਪੂਰੇ-ਪੂਰੇ ਜੋਬਨ ਪਰ ਆ ਗਿਆ। ਹਿੰਦੂ, ਸਿੱਖਾਂ ਅਤੇ ਮੁਸਲਮਾਨਾਂ ਦਾ ਆਪਸ ਵਿਚ ਭਾਈਆਂ ਵਰਗਾ ਵਰਤਾਰਾ ਹੋ ਗਿਆ। ਸ਼ੀਆ ਤੇ ਸੁੰਨੀਆਂ ਦਾ ਮੇਲ ਕਸ਼ਮੀਰ ਲਈ ਇਕ ਨਵੀਂ ਗੱਲ ਸੀ। ਮਾਲੀਆ ਤੇ ਹੋਰ ਸਾਰੇ ਸਰਕਾਰੀ ਲਗਾਨ ਬਿਨਾਂ ਫ਼ੌਜੀ ਤਾਕਤ ਵਰਤਣ ਦੇ ਸੁਖਾਲੇ ਹੀ ਸ਼ਾਹੀ ਖ਼ਜ਼ਾਨੇ ਵਿਚ ਦਾਖਲ ਹੋਣ ਲੱਗ ਪਏ। ਫ਼ੌਜ ਅਤੇ ਹੋਰ ਅਹਿਲਕਾਰਾਂ ਦੀਆਂ ਬਕਾਇਆ ਤਲਬਾਂ ਸਭ ਤਾਰ ਦਿੱਤੀਆਂ।"

ਪੰਜਾਬ ਪੁਰਾਤਨ ਆਰਯਵਰਤ ਤੇ ਭਾਰਤ ਵਰਸ਼ ਹੈ, ਰਿਗ ਵੇਦ ਇਥੇ ਉਚਾਰਿਆ ਗਿਆ, ਇਸ ਕਰਕੇ ਇਸ ਦੇ ਟਿਕਾਣੇ ਅਤਿ ਪੁਰਾਤਨ ਹਨ। ਗੰਧਾਰ ਦੇਸ਼—ਜੋ ਹੁਣ ਫਰੰਟੀਅਰ ਪ੍ਰਾਵਿਨਸ ਕਹਿਲਾਉਂਦਾ ਹੈ-ਕਦੇ ਪੰਜਾਬ ਦਾ ਹੀ ਹਿੱਸਾ ਸੀ। ਉਸ ਸਮੇਂ ਪੰਜਾਬ, ਸਰਹੱਦੀ ਸੂਬਾ ਤੇ ਸਿੰਧ ਦਾ ਰਲਵਾਂ ਨਾਮ 'ਸਪਤ ਸਿੰਧੂ' ਦੇਸ਼ ਹੁੰਦਾ ਸੀ। ਇਸ ਪੋਥੀ ਵਿਚ ਲਾਇਕ ਕਰਤਾ ਜੀ ਨੇ ਜਿੱਥੇ ਕਿਧਰੇ ਲੋੜ ਪਈ ਹੈ ਪੁਰਾਤਨ ਆਰਯ ਸਮੇਂ ਦੇ ਇਤਿਹਾਸਕ ਪਤੇ ਭੀ ਲਾ ਦਿੱਤੇ ਹਨ। ਪਿਸ਼ਾਵਰ ਦਾ ਇਤਿਹਾਸ ਤ੍ਰੈ ਹਜ਼ਾਰ ਵਰਸ਼ ਤੋਂ ਲੈ ਕੇ ਹੁਣ ਤੱਕ ਦਾ ਸੰਖੇਪ ਝਾਕਾ ਦਿਖਾ ਕੇ ਪਾਠਕਾਂ ਦੇ ਰਸ ਨੂੰ ਇਤਿਹਾਸਕ ਡੂੰਘਾਈਆਂ ਵਿਚ ਲੈ ਜਾਣ ਦੀ ਰਹਿਨੁਮਾਈ ਕੀਤੀ ਹੈ। ਚੀਨੀ ਮੁਸਾਫਿਰਾਂ ਤੇ ਅਲਬਰੂਨੀ ਆਦਿ ਹੋਰ ਬਦੇਸ਼ੀ ਲੇਖਕਾਂ ਦੀਆਂ ਟੂਕਾਂ ਲੈ ਲੈ ਕੇ ਕਈ ਗੱਲਾਂ ਪੰਜਾਬੀ ਪਾਠਕਾਂ ਲਈ ਚਾਨਣੇ ਵਿਚ ਆਂਦੀਆਂ ਹਨ। ਇਸ ਤਰ੍ਹਾਂ ਗੰਧਾਰਾ ਦੇ ਪੁਰਾਤਨ ਇਤਿਹਾਸ ਉੱਤੇ ਸਰਸਰੀ ਨਜ਼ਰ ਐਸੀ ਮਾਰੀ ਹੈ ਕਿ ਪਾਠਕਾਂ ਨੂੰ ਉਸ ਸਮੇਂ ਦਾ ਚੰਗਾ ਝਲਕਾ ਮਿਲ ਜਾਂਦਾ ਹੈ। ਪਿਸ਼ਾਵਰ ਦਾ ਇਤਿਹਾਸ ਤਾਂ ਆਪ ਨੇ ਲਗਪਗ ੩੦੦੦ ਵਰ੍ਹੇ ਪਿੱਛੇ ਦਾ ਦਿੱਤਾ ਹੈ। ਰਾਜਾ ਅਸ਼ੋਕ ਤੇ ਕਨਿਸ਼ਕ ਤਕ ਦੇ ਪੁਰਾਤਨ ਸਮੇਂ ਭੀ ਦਿਖਾਏ ਹਨ। ਪਿਸ਼ਾਵਰ ਦੇ ੧੩ ਨਾਮ ਬਦਲ ਚੁੱਕੇ ਹਨ, ਇਹ ਵੀ ਕ੍ਰਮਵਾਰ ਸਹੀ ਕਰਕੇ ਲਿਖੇ ਹਨ। ਫੇਰ ਪਿਸ਼ਾਵਰ ਪਰ ਸੈਂਕੜੇ ਬਰਸਾਂ ਦੀ ਇਸਲਾਮੀ ਹਕੂਮਤ ਦਿਖਾ ਕੇ ਸਾਬਤ ਕੀਤਾ ਹੈ ਕਿ ਸੱਤ ਅੱਠ ਸਦੀਆਂ ਦੇ ਬਾਅਦ ਇਹ ਫ਼ਖ਼ਰ ਮਹਾਰਾਜਾ ਦੇ ਦਿਮਾਗ਼ ਤੇ ਸਰਦਾਰ ਹਰੀ ਸਿੰਘ ਦੀ ਕਰਨੀ ਤੇ ਜ਼ਹਿਨੀਅਤ ਨੂੰ ਹੈ ਕਿ ਉਨ੍ਹਾਂ ਨੇ ਇਹ ਹਿੰਦੀ ਇਲਾਕਾ ਹਿੰਦ ਨਾਲ ਮੁੜ ਸ਼ਾਮਿਲ ਕੀਤਾ ਜੋ ਹੁਣ ਤੱਕ ਸ਼ਾਮਿਲ ਹੈ। ਹਜ਼ਾਰੇ ਦਾ ਇਤਿਹਾਸ, ਕਸ਼ਮੀਰ ਦੇ ਪੁਰਾਣੇ ਸਮਾਚਾਰ, ਕੱਲ੍ਹਣ ਇਤਿਹਾਸਕਾਰ ਦੇ ਲੇਖ ਆਦਿ ਭੀ ਇਸ ਪੋਥੀ ਵਿਚੋਂ ਮਿਲਦੇ ਹਨ।

ਜਗਤ ਪ੍ਰਸਿੱਧ ਤੁੰਦ ਤੇ ਘਮਸਾਨ ਦੇ ਯੁੱਧ ਜੋ ਹੋਏ ਹਨ, ਨੁਸ਼ਹਿਰੇ ਦਾ ਯੁੱਧ ਉਨ੍ਹਾਂ ਵਿਚੋਂ ਇਕ ਹੈ। ਇਸ ਯੁੱਧ ਦੇ ਹਾਲਾਤ ਬੜੇ ਜ਼ੋਰਦਾਰ ਹਨ। ਸਿੱਖ ਇਤਿਹਾਸ ਵਿਚ ਇਹ ਯੁੱਧ ਬੜੀ ਅਹਿਮੀਅਤ ਦਾ ਹੈ, ਪਰ ਇਸ ਦੇ ਹਾਲਾਤ ਹੁਣ ਸਹੀ ਤਰ੍ਹਾਂ ਨਹੀਂ ਮਿਲਦੇ ਤੇ ਆਮ ਤੌਰ 'ਤੇ ਸਿੱਖ ਨੌਜਵਾਨਾਂ ਨੂੰ ਇਸ ਦੀ ਅਹਿਮੀਅਤ ਦਾ ਥਹੁ ਹੀ ਨਹੀਂ ਰਿਹਾ। ਖ਼ੁਸ਼ੀ ਦੀ ਗੱਲ ਹੈ ਕਿ ਲਾਇਕ ਲੇਖਕ ਜੀ ਨੇ ਇਸ ਯੁੱਧ ਦੇ ਹਾਲਾਤ ਇਤਿਹਾਸਿਕ ਤੁਲਨਾ ਵਿਚ ਤੋਲ ਕੇ ਇਸ ਪੋਥੀ ਵਿਚ ਲਿਖ ਦਿੱਤੇ ਹਨ।

ਇਸੇ ਤਰ੍ਹਾਂ ਪੰਜਾ ਸਾਹਿਬ ਦੀ ਸੇਵਾ ਜਿਥੋਂ ਕਿ ਇਹ ਸਰਦਾਰ ਹਰੀ ਸਿੰਘ ਦੇ ਵੇਲੇ ਆਰੰਭ ਹੋਈ, ਉਸ ਦਾ ਇਤਿਹਾਸਕ ਹਾਲ ਭੀ ਇਸ ਵਿਚ ਆ ਗਿਆ ਹੈ। ਜੋ ਸੇਵਾ ਸਰੋਵਰ, ਮੰਦਿਰ ਦੀ ਸਰਦਾਰ ਜੀ ਨੇ ਆਪ ਕਰਾਈ, ਜਾਗੀਰ ਲੁਵਾਈ ਤੇ ਪ੍ਰਬੰਧ ਬੰਨ੍ਹਕੇ ਟੋਰਿਆ, ਉਸ ਦਾ ਫ਼ਖ਼ਰ ਸਰਦਾਰ ਹਰੀ ਸਿੰਘ ਜੀ ਨੂੰ ਹੈ, ਜਿਸ ਤੋਂ ਉਨ੍ਹਾਂ ਦੀ ਬੁੱਧੀ ਦੀ ਵਿਸ਼ਾਲਤਾ ਤੇ ਧਰਮ ਭਾਵਨਾ ਦਾ ਪਤਾ ਲੱਗਦਾ ਹੈ । ਇਹ ਜਰਨੈਲ ਕਿੰਨਾ ਵੱਡੇ ਗੁਣਾਂ ਦਾ ਆਗਾਰ ਸੀ।

ਕਨ੍ਹਯਾ ਦੀ ਮਿਸਲ ਦੇ ਅਖ਼ੀਰਲੇ ਸਰਦਾਰ ਗੁਰਬਖਸ਼ ਸਿੰਘ ਜੀ ਜਦ ਅਕਾਲ ਚਲਾਣਾ ਕਰ ਗਏ ਤਾਂ ਉਨ੍ਹਾਂ ਦੇ ਬਿਧ ਪਿਤਾ ਜੀ ਆਪਣੀ ਰਿਆਸਤ ਦਾ ਪਰਬੰਧ ਕਰਨੋਂ ਸਰੀਰਕ ਕਮਜ਼ੋਰੀ ਕਰਕੇ ਨਿਰਾਸ਼ ਹੋ ਰਹੇ ਸਨ ਕਿ ਆਪ ਦੀ ਨੂੰਹ ਸਰਦਾਰਨੀ ਸਦਾ ਕੌਰ ਨੇ ਦਿਲਬਰੀ ਦਿੱਤੀ ਤੇ ਰਾਜ ਦੀ ਵਾਗਡੋਰ ਸੰਭਾਲ ਲਈ। ਇਸ ਇਤਿਹਾਸ ਵਿਚ ਇਹ ਭੀ ਇਕ ਬਹੁਤ ਦਲੇਰ, ਸੂਰਬੀਰ ਤੇ ਮੁਦੱਬਰ ਸਰਦਾਰਨੀ ਹੋਈ ਹੈ। ਇਸ ਦੀ ਕਾਕੀ ਦਾ ਮਹਾਰਾਜਾ ਰਣਜੀਤ ਸਿੰਘ ਨਾਲ ਵਿਆਹ ਹੋਇਆ ਸੀ ਪਰ ਤਦੋਂ ਆਪ ਸੁੱਕਰਚਕੀਆ ਮਿਸਲ ਦੇ ਸਰਦਾਰ ਮਾਤ੍ਰ ਸਨ। ਇਸ ਸਰਦਾਰਨੀ ਨੇ ਆਪ ਦੀ ਉਸ ਅਹਿਲ ਜੁਆਨੀ ਦੀ ਉਮਰੇ ਰਹਿਨੁਮਾਈ ਤੇ ਹਰ ਤਰ੍ਹਾਂ ਦੀ ਸਹਾਇਤਾ ਐਸੀ ਕੀਤੀ ਕਿ ਉਨ੍ਹਾਂ ਦੇ ਐਸ਼੍ਵਰਜ ਦੀ ਢੇਰ ਸਾਰੀ ਵਡਿਆਈ ਇਸ ਅਦੁੱਤੀ ਸਿੱਖ ਬੀਰਾਂ ਨੂੰ ਹੈ। ਲਾਹੌਰ ਲੈਣ ਵਿਚ ਇਸ ਦੀ ਫ਼ੌਜੀ ਮਦਦ ਤੇ ਆਪਣੀ ਅਗਵਾਨੀ ਦੀ ਮਦਦ ਤ੍ਰੇਏ ਨਾਲ ਸਨ। ਲਾਹੌਰ ਵਿਚ ਦਾਖਲ ਹੋਣ ਵੇਲੇ ਆਖਦੇ ਹਨ ਕਿ ਆਪਣੀ ਫ਼ੌਜ ਦੇ ਮੁਹਰੇ ਨੰਗੀ ਤਲਵਾਰ ਸੂਤੀ ਇਹ ਬੀਰ ਸਰਦਾਰਨੀ ਦਿੱਲੀ ਦਰਵਾਜ਼ੇ ਵੱਲੋਂ ਦਾਖ਼ਲ ਹੋਈ ਸੀ। ਇਸ ਬੀਬੀ ਦੇ ਜੀਵਨ ਪਰ ਇਸ ਪੋਥੀ ਵਿੱਚ ਕਾਫੀ ਰੌਸ਼ਨੀ ਪਾਈ ਗਈ ਤੇ ਸਿੱਖ ਬੀਬੀਆਂ ਲਈ ਇਕ ਹੋਰ ਬੀਰਤਾ ਦੀ ਮਿਸਾਲ ਇਤਿਹਾਸ ਦੇ ਪਰਦੇ ਪਿੱਛੇ ਛਿਪੀ ਰੰਗਭੂਮੀ ਵਿਚੋਂ ਨਿਕਲ ਕੇ ਰੰਗ ਭੂਮੀ ਦੇ ਪਰਦੇ ਤੋਂ ਅਗਲੇ ਹਿੱਸੇ ਵਿਚ ਨਜ਼ਰਾਂ ਦੇ ਸਾਹਮਣੇ ਆ ਗਈ ਹੈ। ਇਹ ਚੰਗਾ ਹੋਵੇ ਕਿ ਸ੍ਰੀ ਬਾਬਾ ਜੀ ਇਸ ਬੀਬੀ ਦਾ ਸਵਿਸਥਾਰ ਜੀਵਨ ਕਿਸੇ ਵੇਲੇ ਲਿਖ ਦੇਣ।

ਮਹਾਰਾਜਾ ਰਣਜੀਤ ਸਿੰਘ ਜੀ ਦੀ ਇਕ ਸਲਤਨਤ ਬਣ ਜਾਵੇ ਤੇ ਆਪਣੇ ਆਪ ਵਿਚ ਇਤਨੀ ਮਜ਼ਬੂਤ ਹੋ ਜਾਵੇ ਕਿ ਫੇਰ ਇਸ ਨੂੰ ਕੋਈ ਬਦੇਸ਼ੀ ਫ਼ਤਹ ਨਾ ਕਰ ਸਕੇ ਤੇ ਇਸ ਧਰਤੀ ਦੀ ਸੁਤੰਤਰਤਾ ਸਦਾ ਲਈ ਕਾਇਮ ਹੋ ਜਾਵੇ ਇਸ ਲਈ ਉਹ ਇਸ ਦੇ ਛੋਟੇ-ਛੋਟੇ ਹਿੱਸਿਆਂ ਦੇ ਆਪੋ ਵਿਚ ਸਦਾ ਲੜਦੇ ਰਹਿੰਦੇ ਹਿੱਸੇ ਫ਼ਤਹ ਕਰ ਕਰਕੇ ਇਕ ਸਲਤਨਤ ਬਣਾ ਰਹੇ ਸਨ ਤੇ ਜਿਨ੍ਹਾਂ ਨੂੰ ਫਤਹਿ ਕਰਦੇ ਸਨ ਉਨ੍ਹਾਂ ਨੂੰ ਸਰਦਾਰੀਆਂ ਤੇ ਜਾਗੀਰਾਂ ਦੇ ਕੇ ਸਨਮਾਨ ਵਾਲੇ ਰਈਸ ਬਣਾ ਲੈਂਦੇ ਸਨ ਤੇ ਆਪਣੇ ਸੁਚੱਜੇ ਵਰਤਾਉ ਨਾਲ ਨਵੀਂ ਬਣ ਰਹੀ ਸੁਦੇਸ਼ੀ ਸਲਤਨਤ ਦੇ ਥੰਮ੍ਹ ਬਣਾ ਲੈਂਦੇ ਸਨ। ਉਨ੍ਹਾਂ ਦੇ ਇਸ ਇਰਾਦੇ ਨੂੰ ਸਭ ਤੋਂ ਵਧੀਕ ਸਰਦਾਰ ਹਰੀ ਸਿੰਘ ਜੀ ਸਮਝਦੇ ਜਾਪਦੇ ਹਨ ਤੇ ਇਨ੍ਹਾਂ ਨੇ ਹੀ ਉਸ ਦੀ ਪੂਰਣਤਾ ਵਿਚ ਸਭ ਤੋਂ ਵਧਵਾਂ ਹਿੱਸਾ ਲੀਤਾ ਸੀ ਅਤੇ ਇਸ ਨੂੰ ਇਸ ਯੋਗਤਾ

ਨਾਲ ਨਿਭਾਇਆ ਕਿ ਸਰਦਾਰ ਜੀ ਦੀ ਵੀਰਤਾ ਦੇ ਨਾਲ ਉਨ੍ਹਾਂ ਦੀ ਨੀਤੀ ਦਾ ਭੀ ਕਮਾਲ ਦਿਸ ਪੈਂਦਾ ਹੈ। ਸੋ ਇਸ ਮਾਤ੍ਰ ਭੂਮੀ ਦੀ ਸੁਤੰਤਰਤਾ ਦੇ ਸਭ ਤੋਂ ਵੱਡੇ ਆਗੂ ਸ੍ਰੀ ਨਲੂਆ ਜੀ ਦੀ ਮਹਾਰਾਜਾ ਸਾਹਿਬ ਨੇ ਪੂਰੀ ਕਦਰਦਾਨੀ ਕੀਤੀ। ਜਾਗੀਰਾਂ, ਇਨਾਮ-ਇੱਜ਼ਤ-ਵਧਾਉਣੀਆਂ ਤੋਂ ਵੱਖਰੇ ਦੋ ਵੇਰ ਆਪ ਨੂੰ ਆਪਣਾ ਸਿੱਕਾ ਚਲਾਉਣ ਦੀ ਆਗਿਆ ਦਿੱਤੀ: ਇਕ ਵੇਰ ਕਸ਼ਮੀਰ ਤੇ ਇਕ ਵੇਰ ਪਿਸ਼ਾਵਰ। ਚਾਹੇ ਸਰਦਾਰ ਸਾਹਿਬ ਨਾਂਹ ਕੀਤੀ, ਪਰ ਕਦਰਦਾਨਾਂ ਦੇ ਸਰਦਾਰ ਮਹਾਰਾਜਾ ਸਾਹਿਬ ਨੇ ਆਪ ਨੂੰ ਮੰਨਣ ਲਈ ਮਜਬੂਰ ਕੀਤਾ। ਚੁਨਾਂਚਿ ਹੁਣ ਤੱਕ ਆਪ ਦੇ ਨਾਮ ਦੇ ਸਿੱਕੇ—ਜਿਨ੍ਹਾਂ ਨੂੰ ਹਰੀ ਸਿੰ ਗਿਏ ਰੁਪਏ ਕਹਿੰਦੇ ਹਨ—ਦੇਖਣ ਵਿਚ ਆਉਂਦੇ ਹਨ। ਇਸ ਪ੍ਰਕਾਰ ਦੇ ਮਾਮਲੇ ਇਸ ਪੋਥੀ ਵਿਚ ਸੁਹਣੀ ਖੂਬੀ ਨਾਲ ਦੁਹਰਾਏ ਗਏ ਹਨ।

ਕਈ ਇਕ ਪ੍ਰਸਿੱਧ, ਪਰ ਗ਼ਲਤੀ ਦੇ ਖੰਭਾਂ ਨਾਲ ਉੱਡੀਆਂ ਖ਼ਬਰਾਂ—ਜੋ ਇਸ ਲਾਇਕ ਸਿੱਖ ਜਰਨੈਲ ਦੇ ਨਾਲ ਲੋਕੀਂ ਲਾ ਕੇ ਕਥਾ ਕਰਦੇ ਹਨ—ਇਸ ਪੋਥੀ ਦੇ ਪੜ੍ਹਨ ਤੋਂ ਅਸਲੀ ਰੰਗ ਵਿਚ ਦਿਸ ਪੈਂਦੀਆਂ ਹਨ। ਜਿਵੇਂ ਲੋਕੀਂ ਕਹਿੰਦੇ ਹਨ ਕਿ ਇਕ ਇਲਾਕੇ ਵਿਚ ਰਾਤੀਂ ਮੀਂਹ ਪਿਆ, ਸਵੇਰੇ ਲੋਕੀਂ ਛੱਤਾਂ ਕੁੱਟਣ ਲੱਗ ਪਏ। ਸਰਦਾਰ ਜੀ ਨੇ ਪਤਾ ਕੀਤਾ ਕਿ ਇਹ ਕਿਉਂ? ਤਾਂ ਦੱਸਿਆ ਗਿਆ ਕਿ ਜੇ ਮੀਂਹ ਮਗਰੋਂ ਛੱਤਾਂ ਨਾ ਕੁੱਟਣ ਤਾਂ ਛੱਤਾਂ ਚ੍ਰਿਣ ਜਾਂਦੀਆਂ ਹਨ, ਆਪ ਹੱਸੇ ਤੇ ਕਿਹਾ—"ਮਾਰੋ ਲੋਕਾਂ ਨੂੰ, ਇਨ੍ਹਾਂ ਦੀ ਮਿੱਟੀ ਕੁਟਿਆਂ ਹੀ ਠੀਕ ਹੁੰਦੀ ਹੈ।" ਹੁਣ ਇਹ ਗੱਲ ਬੇਤਰਸੀ ਦਾ ਅਸਰ ਪਾਉਂਦੀ ਹੈ। 'ਰ ਬਾਬਾ ਜੀ ਨੇ ਇਸ ਦੀ ਇਤਿਹਾਸਕ ਅਸਲ ਖੁਹਲ ਦਿੱਤੀ ਹੈ ਕਿ ਜਦੋਂ ਆਪ ਕਸ਼ਮੀਰ ਤੋਂ ਆ ਰਹੇ ਸਨ ਤੇ ਆਪ ਦੇ ਨਾਲ ਕੇਵਲ ੭੦੦੦ ਫ਼ੌਜ ਸੀ ਤਾਂ ਮਾਂਗਲੀ ਦੀ ਘਾਟੀ ਵਿਚ ਰਸਤੇ ਨੂੰ ੩੦੦੦੦ ਗ਼ਨੀਮ ਰੋਕ ਖੜੋਤੇ, ਇਹ ਉਹ ਲੋਕ ਸਨ ਜੋ ਖ਼ਾਲਸਾ ਰਾਜ ਦੇ ਤਾਬੇ ਸਨ। ਕਈ ਦਿਨ ਆਪ ਅਟਕੇ ਤੇ ਸੁਲਹ ਨਾਲ ਲੰਘ ਜਾਣ ਦੇ ਯਤਨ ਕੀਤੇ, ਪਰ ਰਾਹ ਰੋਕੂਆਂ ਨੇ ਸ਼ਾਂਤੀ ਤੇ ਪਿਆਰ ਨੂੰ ਕੁਝ ਭੀ ਨਾ ਮੰਨਿਆ। ਆਪ ਦੀ ਫ਼ੌਜ ਥੋੜ੍ਹੀ, ਰਾਹ ਤੰਗ ਤੇ ਪਹੁੰਚਣਾ ਸੀ ਮਹਾਰਾਜਾ ਸਾਹਿਬ ਦੇ ਸੱਦੇ ਉੱਤੇ ਉਨ੍ਹਾਂ ਪਾਸ। ਜਦ ਕੋਈ ਪੇਸ਼ ਨਾ ਗਈ ਤਾਂ ਆਪ ਨੂੰ ਜੰਗ ਕਰਕੇ ਲੰਘਣ ਦੇ ਸਿਵਾ ਕੋਈ ਚਾਰਾ ਨਹੀਂ ਸੀ। ਇਸ ਵਿਚਾਰ ਵਿਚ ਸਨ, ਛੱਤਾਂ ਕੁੱਟਣ ਵਾਲੀ ਘਟਨਾ ਹੋਈ, ਤਦ ਆਪ ਨੂੰ ਇਕ ਰਾਹ ਸੁੱਝਾ ਕਿ ਹੱਲਾ ਕਰਕੇ ਵਿਚ ਦੀ ਨਿਕਲ ਚੱਲੋਂ। ਸੋ ਹੱਲਾ ਬੋਲ ਦਿੱਤਾ। ੭੦੦੦ ਦੀ ਫ਼ੌਜ ੩੦੦੦੦ ਵਿਚੋਂ ਕੱਢ ਕੇ ਸਫਲਤਾ ਨਾਲ ਲੈ ਗਏ ਅਰ ਸਾਰੀ ਘਾਟੀ ਤੇ ਕਬਜ਼ਾ ਕਰ ਲਿਆ। ਬਾਗ਼ੀਆਂ ਨੇ ਅਗਲੇ ਦਿਨ ਸ਼ਰਨ ਮੰਗੀ ਤਾਂ ਆਪ ਨੇ ਮਾਮੂਲੀ ਤਾਵਾਨ ਲਾ ਕੇ ਮਾਫ਼ ਕੀਤਾ। ਜਰਨੈਲ ਹਰੀ ਸਿੰਘ ਦੀ ਸਫਤੋੜ ਕਾਰੀਗਰੀ ਐਸੀ ਸੀ ਕਿ ਇਸ ਘਮਸਾਨ ਵਿਚ ਆਪ ਦੇ ਕੇਵਲ ੧੮੦ ਜਵਾਨ ਮਾਰੇ ਗਏ ਤੇ ੩੫੦ ਫੱਟੜ ਹੋਏ। ਸੋ ਇਸ ਤਰ੍ਹਾਂ ਸਾਰੇ ਹਾਲ ਨੂੰ ਇਤਿਹਾਸਕ ਸਭਯਤਾ ਵਿਚ ਅੱਖਾਂ ਅੱਗੇ ਆਇਆਂ ਦਰੁਸਤ ਰਾਇ ਕਾਇਮ ਹੋ ਸਕਦੀ ਹੈ, ਜੋ ਗੱਲ ਕਿ ਇਸ ਪੋਥੀ ਵਿਚ ਦਿਖਾ ਕੇ ਸਰਦਾਰ ਜੀ ਦੇ ਉੱਚੇ ਕੈਰੈਕਟਰ ਬਾਬਤ ਦਰੁਸਤ ਰਾਇ ਕਾਇਮ ਹੋਣ ਦਾ ਮੌਕਾ ਪੈਦਾ ਕਰ ਦਿੱਤਾ।

ਦੂਰੰਦੇਸ਼ੀ ਅਤੇ ਨਿਧੜਕਤਾ ਦੋ ਐਸੇ ਪਰਸਪਰ ਵਿਰੋਧੀ ਭਾਵ ਹਨ, ਕਿਸੇ ਇਕ ਹਸਤੀ ਵਿਚ ਇਨ੍ਹਾਂ ਦੋਵਾਂ ਦਾ ਇਕੱਠਾ ਹੋ ਜਾਣਾ ਬੜਾ ਕਠਿਨ ਹੈ, ਪਰ ਸ: ਹਰੀ ਸਿੰਘ ਜੀ ਦੀ ਜ਼ਿੰਦਗੀ ਦੇ ਕਰਤੱਬ ਇਸ ਗੱਲ ਦੀ ਗਵਾਹੀ ਭਰਦੇ ਹਨ ਕਿ ਉਸ ਦੀ ਸ਼ਖ਼ਸੀਅਤ ਦੀ ਵਿਸ਼ਾਲਤਾ ਵਿਚ ਇਹ ਦੋਨੋਂ ਚੀਜ਼ਾਂ ਉਤਪੋਤ ਸਮਾਈਆਂ ਹੋਈਆਂ ਸਨ। ਵਕਤ ਸਿਰ ਉਸ ਜਿਹਾ ਨਿਧੜਕ ਕੋਈ ਹੋਰ ਟਾਵਾਂ ਹੀ ਹੋਣਾ ਹੈ ਤੇ ਮੌਕੇ ਸਿਰ ਉਸ ਜੈਸੇ ਨਿਧੜਕ ਬੰਦਿਆਂ ਵਿਚੋਂ ਇਤਨਾ ਦੂਰੰਦੇਸ਼ ਹੋਰ ਕੋਈ ਭੀ ਨਹੀਂ। ਨਲੂਏ ਸਰਦਾਰ ਦੀ ਸਾਰੀ ਜ਼ਿੰਦਗੀ ਇਕ ਚਮਤਕਾਰ ਮਾਤ੍ਰ ਹੈ, ਕੁਦਰਤ ਦੇ ਕਿਸੇ ਜੀਵਨ ਤਤ ਤੇ ਉਸ ਕ੍ਰਿਸ਼ਮੇ ਦਾ, ਜੋ ਦੀਰਘ ਦ੍ਰਿਸ਼ਟੀ ਦੀ ਅਟਾਰੀ ਤੋਂ ਮੌਕੇ ਦੀ ਲੋੜ ਨੂੰ ਤੱਕਦਾ ਹੋਇਆ ਆਪਣੀ ਛੋਟੀ ਜਿਹੀ ਆਯੂ ਨੂੰ ਨਿਰਭੈਤਾ ਦੀ ਖੇਤਰ-ਭੂਮੀ ਵਿਚ ਭੇਟ ਚੜ੍ਹਾ ਦੇਂਦਾ ਹੈ; ਬੱਸ ਇਤਨਾ ਹੀ ਤੇ ਇਸ ਤੋਂ ਵੱਧ ਨਹੀਂ ਕਿਉਂਕਿ ਕੁਦਰਤ ਨੇ ਇਹ ਪ੍ਰਬੰਧ ਕੀਤਾ ਹੋਇਆ ਸੀ ਕਿ ਇਸ ਬੇਬਾਕ ਤੇ ਨਿਧੜਕ ਬੰਦੇ ਦੀਆਂ ਦੂਰਅੰਦੇਸ਼ੀ ਦੀਆਂ ਸੋਚਾਂ—ਜਿਨ੍ਹਾਂ ਦਾ ਡੂੰਘਾ ਅਸਰ ਪੰਜਾਬ ਦੇ ਅਗਲੇ ਇਤਿਹਾਸ ਉਪਰ ਹੋਣਾ ਹੈ-ਪ੍ਰਵਾਨ ਨਾ ਹੋਣਾ। ਅਮਲ ਵਿਚ ਨਾ ਆ ਸਕੀਆਂ ਦੂਰਅੰਦੇਸ਼ੀਆਂ ਦੀ ਇਕ ਵੱਡੀ ਮਿਸਾਲ ਪੁਸਤਕ ਦੇ ਸਫੇ ੧੯੨ ਉਪਰ ਹੈ। ਸਵਾਲ ਇਹ ਸੀ ਕਿ ਸ਼ਾਹਜ਼ਾਦਾ ਖੜਗ ਸਿੰਘ ਨੂੰ ਮਹਾਰਾਜਾ ਰਣਜੀਤ ਸਿੰਘ ਦਾ ਵਲੀ ਅਹਿਦ ਮੁਕੱਰਰ ਕੀਤਾ ਜਾਏ ਤੇ ਇਹ ਫੈਸਲਾ ਲਾਰਡ ਬੈਂਟਿਗ ਨੂੰ ਜੋ ਉਸ ਵੇਲੇ ਹਿੰਦੁਸਤਾਨ ਦਾ ਗਵਰਨਰ ਜਨਰਲ ਸੀ—ਦੱਸ ਕੇ ਪੱਕਾ ਕੀਤਾ ਜਾਵੇ। ਇਸ ਵਿਚਾਰ ਦੀ ਕਿ ਸ਼ਹਿਜ਼ਾਦਾ ਖੜਗ ਸਿੰਘ ਵਲੀਅਹਿਦ ਹੋਵੇ, ਬਹੁਤ ਸਾਰਿਆਂ ਦਰਬਾਰੀਆਂ ਤਾਈਦ ਕੀਤੀ, ਪਰ ਇਨ੍ਹਾਂ ਵਿਚੋਂ ਇਕ ਬੀਰ ਬਹਾਦਰ ਜੁਰਅਤ ਵਾਲਾ ਸਰਦਾਰ ਹਰੀ ਸਿੰਘ ਹੀ ਸੀ ਜੋ ਐਸਾ ਨਿਕਲਿਆ, ਜਿਸ ਨੇ ਇਸ ਦੀ ਵਿਰੋਧਤਾ ਕੀਤੀ। ਆਪ ਨੇ ਦੱਸਿਆ ਕਿ ਜ਼ਾਤੀ ਤੌਰ ਪਰ ਮੇਰੇ ਦਿਲ ਵਿਚ ਸ਼ਹਿਜ਼ਾਦਾ ਖੜਗ ਸਿੰਘ ਲਈ ਭਾਰੀ ਸਤਿਕਾਰ ਹੈ ਅਤੇ ਇਹ ਗੱਲ ਸਮੂਹ ਖ਼ਾਲਸੇ ਪਰ ਸੂਰਜ ਵਤ ਰੋਸ਼ਨ ਹੈ ਕਿ ਮੇਰੀ ਸ਼ਹਿਜ਼ਾਦਾ ਖੜਗ ਸਿੰਘ ਗੂੜ੍ਹੀ ਮਿਤ੍ਰਤਾਈ ਹੈ; ਪਰ ਮੈਂ ਖ਼ਾਲਸਾ ਰਾਜ ਨੂੰ ਪੰਥ ਖ਼ਾਲਸੇ ਦੀ ਇਕ ਅਮਾਨਤ ਸਮਝਦਾ ਹਾਂ, ਇਸ ਦੀ ਵਾਗਡੋਰ ਕਿਸੇ ਦੇ ਹੱਥ ਸੌਂਪਣ ਲੱਗਿਆਂ ਕੁਝ ਹੋਰ ਵਧੇਰੀ ਸੋਚ ਦੀ ਲੋੜ ਹੈ।

ਸ਼ਹਿਜ਼ਾਦੇ ਖੜਗ ਸਿੰਘ ਦੀ ਚੋਣ ਬਾਬਤ ਸ: ਹਰੀ ਸਿੰਘ ਦੀ ਲੰਮੀ ਸੋਚ ਤੇ ਫੇਰ ਖੁੱਲ੍ਹੇ ਲਫਜ਼ਾਂ ਵਿਚ ਇਸ ਵਿਚਾਰ ਦੀ ਵਿਰੋਧਤਾ ਉਸ ਦੇ ਦਾਨਾ ਸ਼ੁੱਧ ਆਚਰਨ ਦੀ ਪਾਰਦਰਸ਼ਕ ਸਫਾਈ ਦਾ ਇਕ ਨਮੂਨਾ ਹੈ। ਇਸ ਗੱਲ ਦਾ ਪਤਾ ਨਹੀਂ ਲੱਗ ਸਕਿਆ ਕਿ ਸਰਦਾਰ ਹਰੀ ਸਿੰਘ ਦੀ ਆਪਣੀ ਵਿਉਂਤ ਏਸ ਬਾਰੇ ਕੀ ਸੀ ਕਿ ਪੰਜਾਬ ਰਾਜ ਦੀ ਗੱਦੀ-ਨਸ਼ੀਨੀ ਘਰੋਗੀ ਵਰਾਸਤ ਦੇ ਸਿਲਸਿਲੇ ਵਿਚ ਨਾ ਜਕੜਕੇ ਕਿਸੇ ਚੋਣ ਦੇ ਅਸੂਲਾਂ ਉੱਪਰ ਕੀਤੀ ਜਾਵੇ? ਸਰਦਾਰ ਹਰੀ ਸਿੰਘ ਪੂਰਨ ਸਿੱਖ ਸੀ ਤੇ ਇਸ ਦੁਨਿਆਈ ਰਾਜ ਦੀ ਨੀਂਹ ਭੀ ਉਹ ਸਿੱਖ ਧਰਮ ਦੇ ਉਨ੍ਹਾਂ ਰੂਹਾਨੀ ਅਸੂਲਾਂ ਉੱਪਰ ਹੀ ਸ਼ਾਇਦ ਰੱਖਣੀ ਚਾਹੁੰਦਾ ਹੋਵੇ ਜੋ

ਗੁਰਿਆਈ ਦੀ ਗੱਦੀ ਨਸ਼ੀਨੀ ਵੇਲੇ ਵਰਤੋਂ ਵਿਚ ਆਉਂਦੇ ਸਨ ਤੇ ਜੋ ਅਧਿਕਾਰ ਦੀ ਪ੍ਰੀਖਿਆ ਨੂੰ ਰਿਸ਼ਤੇਦਾਰੀ ਦੇ ਦਾਅਵੇ ਕੋਲੋਂ ਸਦਾ ਸੁਤੰਤਰ ਰੱਖਦੇ ਸਨ। ਇਹ ਮੁਮਕਿਨ ਹੈ ਕਿ ਮਹਾਰਾਜਾ ਰਣਜੀਤ ਸਿੰਘ ਦੀ ਕੁਲ ਵਿਚੋਂ ਕੋਈ ਵੀ ਉਸ ਦੀ ਜਾਨਸ਼ੀਨੀ ਲਈ ਅਧਿਕਾਰੀ ਨਹੀਂ ਸੀ। ਉਸ ਹਾਲਤ ਵਿਚ ਕੀ ਹੁੰਦਾ? ਇਸ ਗੱਲ ਦਾ ਇਸ਼ਾਰਾ ਅੱਗੇ ਦਿੱਤੇ ਇਸ ਫ਼ਿਕਰੇ ਵਿਚ ਹੈ:—

"ਮੈਂ ਖ਼ਾਲਸਾ ਰਾਜ ਨੂੰ ਪੰਥ ਖ਼ਾਲਸੇ ਦੀ ਇਕ ਅਮਾਨਤ ਸਮਝਦਾ ਹਾਂ, ਇਸ ਦੀ ਵਾਗ ਡੋਰ ਕਿਸੇ ਦੇ ਹੱਥ ਸੌਂਪਣ ਲੱਗਿਆਂ ਕੁਝ ਹੋਰ ਵਧੇਰੀ ਸੋਚ ਦੀ ਲੋੜ ਹੈ।"

ਇਸ ਫ਼ਿਕਰੇ ਤੋਂ ਇਹ ਟੋਹ ਲਗਦੀ ਹੈ ਕਿ ਨਲੂਏ ਸਰਦਾਰ ਦੇ ਦਿਲ ਵਿਚ ਪੰਜਾਂ ਪਿਆਰਿਆਂ ਦੀ ਮਸਾਲ ਉੱਪਰ ਰਾਜ ਪ੍ਰਬੰਧ ਲਈ ਭੀ ਕੋਈ ਪੰਚਾਇਤ ਦੀ ਸਕੀਮ ਬਣਾਉਣ ਦਾ ਨਕਸ਼ਾ ਤਿਆਰ ਹੋ ਰਿਹਾ ਸੀ ਤੇ ਨਵੀਂ ਕਿਸਮ ਦੀ ਪਰਜਾਤੰਤਰ ਰਿਆਸਤ (Republic) ਬਣਾਨਾ ਸੀ, ਪਰ ਕੁਦਰਤ ਨੂੰ ਇਹ ਗਲ ਮਨਜ਼ੂਰ ਨਹੀਂ ਸੀ, ਸੋ ਮਹਾਰਾਜਾ ਰਣਜੀਤ ਸਿੰਘ ਨੇ ਸ਼ਹਿਜ਼ਾਦਾ ਖੜਗ ਸਿੰਘ ਨੂੰ ਹੀ ਵਲੀ-ਅਹਿਦ ਮੁੱਕਰਰ ਕੀਤਾ। ਇਸ ਗੱਲ ਦੇ ਜੋ ਭਿਆਨਕ ਨਤੀਜੇ ਹੋਏ ਉਸ ਵਿਚ ਪੰਜਾਬ ਦੀ ਹੁਣ ਦੀ ਤਵਾਰੀਖ਼ ਦੇ ਬੀਜ ਬੋਏ ਗਏ ਪਰ ਕੁਦਰਤ ਨੇ ਨਾਲ ਹੀ ਇਹ ਬੰਦੋਬਸਤ ਕੀਤਾ ਕਿ ਨਲੂਆ ਸਰਦਾਰ ਨੇ ਇਹ ਭਿਆਨਕ ਨਤੀਜੇ ਆਪ ਤਕ ਕੇ ਬੇਬਸੀ ਦੇ ਕੰਮਾਂ ਨੂੰ ਨਾ ਸਹਾਰੇ। ਸਰਦਾਰ ਹਰੀ ਸਿੰਘ ਸ਼ਹਿਜ਼ਾਦੇ ਖੜਗ ਸਿੰਘ ਦੀ ਗੱਦੀ ਨਸ਼ੀਨੀ ਤੋਂ ਪਹਿਲੇ ਹੀ ਖ਼ੈਬਰ ਦੀ ਘਾਟੀ ਵਿਚ ਘਾਇਲ ਹੋ ਗਿਆ, ਉਸ ਦੀ ਦੀਰਘ ਦ੍ਰਿਸ਼ਟੀ ਵਾਲੀ ਸਕੀਮ ਸਿਰੇ ਨਾ ਚੜ੍ਹੀ ਤੇ ਅੱਜ ਦਰਾ ਖ਼ੈਬਰ ਵਿਚ ਉਸ ਦੀ ਨਿਧੜਕਤਾ ਨੇ ਆਪਣਾ ਅਖ਼ੀਰੀ ਜ਼ੋਰ ਦਿਖਾ ਦਿੱਤਾ। ਸਰਦਾਰ ਘਾਇਲ ਹੋ ਗਿਆ, ਜ਼ਖ਼ਮ ਹਲਾਕੂ ਸਨ, ਹੋਰ ਕੋਈ ਹੁੰਦਾ ਤਾਂ ਉਥੇ ਹੀ ਜਾਨ ਤੋੜ ਕੇ ਬੇਬੱਸ ਹੋ ਜਾਂਦਾ, ਪਰ ਸਰਦਾਰ ਨੇ ਹਠ ਕੀਤਾ, ਜਮਰੌਦ ਦੇ ਕਿਲ੍ਹੇ ਵਿਚ ਜਿਊਂਦੇ ਹੀ ਵਾਪਸ ਪਹੁੰਚਣ ਲਈ ਘੋੜੇ ਦੀ ਵਾਗ ਮੋੜ ਲਈ; ਇਸ ਤੇ ਕਾਦਰਯਾਰ ਲਿਖਦਾ ਹੈ :-

ਨੂਨ ਨਿਕਲ ਚਲ ਘੋੜਿਆ ਕਿਲ੍ਹੇ ਦੀ ਵਲ,
ਅਸਾਂ ਪਾਵਣਾ ਨਹੀਂ ਦੂਜੀ ਵਾਰ ਫੇਰਾ।
ਗੋਲੀ ਲੱਗੀ ਏ ਕਹਿਰ ਕਲੋਰ ਵਾਲੀ,
ਘਾਇਲ ਹੋਇਆ ਏ ਅਜ ਅਸਵਾਰ ਤੇਰਾ।

....... .......... .......... ........

ਵਾ ਵਗਿਆ ਹਵਾ ਦੇ ਵਾਂਗ ਘੋੜਾ,
ਜਿਵੇਂ ਨਿਕਲਦਾ ਤੀਰਾ ਕਮਾਨ ਵਿਚੋਂ।
ਕਾਦਰਯਾਰ ਹਠ ਨਾਲ ਸਰਦਾਰ ਬੈਠਾ,
ਐਪਰ ਨਿਕਲਦੀ ਸੀ ਪਈ ਜਾਨ ਵਿਚੋਂ।

ਅੰਮ੍ਰਿਤਸਰ
੨੬-੧੦-੩੭ ਵੀਰ ਸਿੰਘ

# ਭੂਮਿਕਾ

ਬੀਰਾਂ ਅਤੇ ਸ਼ਹੀਦਾਂ ਦਾ ਜੀਵਨ-ਇਤਿਹਾਸ ਕੌਮਾਂ ਦੀ ਜਿੰਦਜਾਨ ਹੋਇਆ ਕਰਦਾ ਹੈ। ਇਤਿਹਾਸ ਦੇ ਭਾਸ ਨਾਲ ਪ੍ਰਭਾਵਿਤ ਹੋ ਕੇ ਕੌਮਾਂ ਦੇ ਭਵਿਖਯਤ ਸੌਰਿਆ ਕਰਦੇ ਹਨ। ਸਫਲ ਜੀਵਨ ਦੀ ਪ੍ਰਾਪਤੀ ਲਈ ਆਪਣੇ ਬੀਰਾਂ ਦੇ ਇਤਿਹਾਸ ਅਤੇ ਉਨ੍ਹਾਂ ਦੀਆਂ ਯਾਦਗਾਰਾਂ ਨਾਲ ਦਿਮਾਗੀ, ਮਾਨਸਕ ਤੇ ਆਤਮਕ ਸੰਬੰਧ ਕਾਇਮ ਰੱਖਣਾ ਜੀਂਵਦੀਆਂ ਕੌਮਾਂ ਦਾ ਮੁੱਖ ਆਦਰਸ਼ ਹੁੰਦਾ ਹੈ। ਸਫ਼ਲਤਾ ਦੇ ਸਿਖ਼ਰ ਪਰ ਪਹੁੰਚ ਚੁੱਕੀਆਂ ਕੌਮਾਂ ਦੇ ਵਿਦਵਾਨਾਂ ਦਾ ਇਹ ਨੈਤਿਕ ਫੈਸਲਾ ਹੈ ਜੋ ਜਾਤੀ ਇਤਿਹਾਸਕ ਖ਼ਜ਼ਾਨੇ ਦੀ ਮਾਲਕ ਹੈ ਉਹ ਕਦੇ ਨਹੀਂ ਮਰਦੀ। ਜਿਨ੍ਹਾਂ ਕੌਮਾਂ ਨੇ ਇਸ ਸੁਨਹਿਰੀ ਆਦਰਸ਼ ਨੂੰ ਅੱਖਾਂ ਅੱਗੇ ਰੱਖਿਆ ਉਹ ਸਮੇਂ ਦੀਆਂ ਔਕੜਾਂ ਦੇ ਘੁਮਣਘੇਰ ਸਾਗਰਾਂ ਨੂੰ ਚੀਰਦੀਆਂ ਹੋਈਆਂ ਕਾਮਯਾਬੀ ਤੇ ਸਫਲਤਾ ਦੀ ਟੀਸੀ ਪੁਰ ਚੜ੍ਹ ਗਈਆਂ।

ਖ਼ਾਲਸੇ ਦਾ ਇਤਿਹਾਸ ਜੋ ਭਾਸਕਰ ਵਤ ਉਜਾਗਰ ਹੈ ਅਤੇ ਬਹੁਮੁੱਲੇ ਰਤਨਾਂ ਦਾ ਭਰਪੂਰ ਖ਼ਜ਼ਾਨਾ ਹੈ; ਸ਼ੋਕ ਹੈ ਕਿ ਪੰਥ ਇਸ ਅਮੋਲਕ ਦਾਤ ਵੱਲੋਂ ਕੋਈ ਲਾਭ ਪ੍ਰਾਪਤ ਨਹੀਂ ਕਰ ਰਿਹਾ। ਸਾਡੇ ਪੜ੍ਹੇ-ਲਿਖੇ ਨੌਜਵਾਨਾਂ ਦੇ ਪਤਿਤ ਹੋਣ ਤੇ ਸਿੱਖੀ ਵੱਲੋਂ ਅਰੁੱਚੀ ਦਾ ਵੱਡਾ ਕਾਰਨ ਇਹ ਹੈ ਕਿ ਉਹ ਆਪਣੇ ਵੱਡਿਆਂ ਦੇ ਇਤਿਹਾਸ ਤੋਂ ਅਜਾਣੂ ਹਨ।

ਸੰਸਾਰ ਵਿੱਚ ਸਭ ਤੋਂ ਵਧੇਰੇ ਬੀਰ ਤੇ ਸ਼ਹੀਦ ਪੈਦਾ ਕਰਨ ਦਾ ਮਾਣ ਖ਼ਾਲਸਾ ਕੌਮ ਨੂੰ ਪ੍ਰਾਪਤ ਹੈ। ਇਨ੍ਹਾਂ ਮਾਨਯੋਗ ਹਸਤੀਆਂ ਦਾ ਜੀਵਨ ਇਨ੍ਹਾਂ ਪ੍ਰਭਾਵਸ਼ਾਲੀ ਤੇ ਜੀਵਨਦਾਤਾ ਹੈ ਕਿ ਇਸ ਦੇ ਪੜ੍ਹਨ ਨਾਲ ਸੁੱਕੀਆਂ ਰਗਾਂ ਵਿਚ ਮੁੜ ਸੂਰਮਤਾ ਦਾ ਲਹੂ ਗੇੜੇ ਲਾਉਣ ਲੱਗਦਾ ਹੈ ਅਤੇ ਮੁਰਦਾ ਦਿਲਾਂ ਵਿਚ ਵਰਯਾਮਤਾ ਦਾ ਅਗਾਧ ਜੋਸ਼ ਉਛਾਲ ਖਾਣ ਲੱਗ ਪੈਂਦਾ ਹੈ। ਚਾਹੀਦਾ ਤਾਂ ਇਹ ਸੀ ਕਿ ਸਿੱਖ ਕੌਮ ਆਪਣੇ ਇਨ੍ਹਾਂ ਮਹਾਂਪੁਰਖਾਂ ਦੇ ਇਤਿਹਾਸਕ ਖ਼ਜ਼ਾਨੇ ਨਾਲ ਮਾਲਾਮਾਲ ਹੁੰਦੀ, ਪਰ ਜਦ ਇਸ ਪਾਸੇ ਨਜ਼ਰ ਮਾਰੀਏ ਤਾਂ ਹਨੇਰਾ ਹੀ ਹਨੇਰਾ ਦਿੱਸਦਾ ਹੈ।

ਸਾਡਾ ਕੁਝ ਕੁ ਲਿਖਤੀ ਇਤਿਹਾਸ ਹੈ, ਪਰ ਉਹ ਮੂਲੋਂ ਹੀ ਅਪੂਰਨ ਹੈ ਅਤੇ ਉਸ ਵਿਚੋਂ ਵਧੇਰਾ ਅਨਮਤ ਦੇ ਲੇਖਕਾਂ ਨੇ ਆਪਣੀਆਂ ਜ਼ਾਤੀ ਗਰਜ਼ਾਂ ਨੂੰ ਮੁੱਖ ਰੁੱਖ ਕੇ ਲਿਖਿਆ ਹੈ, ਜਿਸ ਦੇ ਪੜ੍ਹਨ ਨਾਲ ਲਾਭ ਦੀ ਥਾਂ ਉਲਟਾ ਅਸਰ ਪੈਂਦਾ ਹੈ, ਇਸ ਲਈ ਸਾਡਾ ਲਿਖਤੀ ਇਤਿਹਾਸ ਡੂੰਘੀ ਖੋਜ ਤੇ ਲੰਮੀ ਪੜਚੋਲ ਦਾ ਮੁਥਾਜ ਬਣਿਆ ਹੋਇਆ ਹੈ।

ਅਜੇ ਭੀ ਸਮਾਂ ਹੈ ਕਿ ਜੇ ਪੰਥ ਦੇ ਵਿਦਵਾਨ ਆਪਣਾ ਕੀਮਤੀ ਦਿਮਾਗ਼ ਕੌਮ ਦੇ ਇਸ ਅਤਿ ਲੋੜੀਂਦੇ ਕੰਮ ਤੋਂ ਵਾਰ ਕੇ ਸਮੇਂ ਦੀ ਕਾਲੀ ਚਾਦਰ ਹੇਠ ਲੋਪ ਹੋ ਰਹੇ ਇਤਿਹਾਸ ਨੂੰ ਬਚਾਉਣਾ ਚਾਹੁਣ ਤਾਂ ਬਚਾ ਸਕਦੇ ਹਨ। ਮਾਲੂਮ ਰਹੇ ਕਿ ਸਿੱਖ ਇਤਿਹਾਸ ਨੂੰ ਉਸ ਸਪਿਰਟ ਵਿਚ ਲਿਖਣਾ—ਜਿਸ ਵਿਚ ਉਹ ਬਣਾਇਆ ਗਿਆ ਸੀ—ਕੇਵਲ ਸਿੱਖ ਲਿਖਾਰੀਆਂ ਦਾ ਕੰਮ ਹੈ। ਅਨਮਤੀ ਇਸ ਦੀ ਅਸਲੀਅਤ ਨੂੰ ਸਮਝ ਹੀ ਨਹੀਂ ਸਕਦੇ, ਇਸ ਲਈ ਹੋਰ ਭੀ ਜ਼ਰੂਰੀ ਹੋ ਜਾਂਦਾ ਹੈ ਕਿ ਪੰਥ ਦੇ ਸ਼ੁਭਚਿੰਤਕ ਸਾਹਿਤਯਕ ਸੁਭਾ ਵਾਲੇ ਸੱਜਣ ਮੈਦਾਨ ਵਿਚ ਆਵਣ ਤੇ ਆਪਣੀ ਹੱਥੀਂ ਆਪਣੀ ਤਰਸਯੋਗ ਹਾਲਤ ਵਿਚ ਵਿਕੋਲਿਤ੍ਰਾ ਪਿਆ ਇਤਿਹਾਸ ਇਕੱਠਾ ਕਰਕੇ ਮੁਕੰਮਲ ਕਰ ਦੇਣ; ਇਸ ਦਾ ਫਲ ਇਹ

ਨਿਕਲੇਗਾ ਕਿ ਆਪਣੇ ਬਜ਼ੁਰਗਾਂ ਦੇ ਜੀਵਨ-ਇਤਿਹਾਸ ਨੂੰ ਪੜ੍ਹਕੇ ਸਾਡੇ ਬੱਚੇ ਆਪਣੇ ਆਪ ਵਿਚ ਉਨ੍ਹਾਂ ਵਡਵਡੇਰਿਆਂ ਦੀਆਂ ਹੱਡੀਆਂ ਦੀ ਆਪਣੀ ਹੱਡੀ ਅਤੇ ਉਨ੍ਹਾਂ ਦੇ ਹੀ ਮਾਸ ਤੇ ਲਹੂ ਦਾ ਬਣਿਆ ਆਪਣਾ ਜਿਸਮ ਸਮਝ ਕੇ ਉਨ੍ਹਾਂ ਜਿਹਾ ਹੀ ਬਣ ਜਾਣਗੇ।

ਸਰਦਾਰ ਹਰੀ ਸਿੰਘ ਜੀ ਨਲੂਏ ਦਾ ਨਾਮ ਜਿਨਾ ਖ਼ਾਲਸਾ ਕੌਮ ਵਿਚ ਪਿਆਰਿਆ ਜਾਂਦਾ ਹੈ ਸ਼ਾਇਦ ਹੀ ਕੋਈ ਹੋਰ ਨਾਮ ਏਨਾ ਸਤਿਕਾਰਿਆ ਜਾਂਦਾ ਹੋਵੇ। ਰਾਜ ਸਮੇਂ ਤੋਂ ਲੈ ਕੇ ਅੱਜ ਤੀਕ ਕੌਮ ਦਾ ਦਿਲ ਤੇ ਦਿਮਾਗ਼ ਸਦਾ ਆਪ ਦੇ ਨਾਲ ਰਿਹਾ ਹੈ, ਪਰ ਇਹ ਗੱਲ ਜ਼ਰਾ ਅਫਸੋਸ ਨਾਲ ਲਿਖਣੀ ਪੈਂਦੀ ਹੈ ਕਿ ਕੌਮ ਨੇ ਆਪ ਜੀ ਦੀ ਇਸ ਸੌ ਸਾਲ ਦੇ ਅੰਦਰ ਨਾ ਕੋਈ ਪੱਕੀ ਯਾਦਗਾਰ ਕਾਇਮ ਕੀਤੀ ਅਤੇ ਨਾ ਹੀ ਆਪ ਦੇ ਕਾਰਨਾਮਿਆਂ ਦਾ ਕੋਈ ਸਣਵੇਰਵੇ ਇਤਿਹਾਸ ਲਿ.ਖਆ।

ਕਈ ਸਾਲਾਂ ਦੀ ਲੰਬੀ ਖੋਜ, ਦੁਰਲੱਭ ਪੁਰਾਣੀਆਂ ਤੇ ਨਵੀਆਂ ਪੁਸਤਕਾਂ ਦੀ ਪੜਚੋਲ ਉਸ ਸਮੇਂ ਦੇ ਬਿਰਧਾਂ ਤੋਂ ਸੁਣੇ ਹਾਲ, ਪਸ਼ਤੋ ਦੇ ਗੀਤਾਂ ਤੇ ਰਵਾਇਤਾਂ ਤੋਂ ਇਕੱਤਰ ਕੀਤਾ ਮਸਾਲਾ, ਆਪ ਦੇ ਜੀਵਨ ਦੀ ਜਿਥੋਂ ਕੋਈ ਘਟਨਾ ਹੋਈ, ਉਥੇ ਪਹੁੰਚ ਕੇ ਮੌਕੇ ਦੀ ਪੜਤਾਲ ਆਦਿ ਦੇ ਆਧਾਰ ਪਰ ਇਹ ਪੁਸਤਕ 'ਜੀਵਨ ਇਤਿਹਾਸ ਸਰਦਾਰ ਹਰੀ ਸਿੰਘ ਜੀ ਨਲੂਆ' ਦੀ ਸ਼ਕਲ ਵਿਚ ਪੰਥ ਦੇ ਸਾਹਮਣੇ ਹਾਜ਼ਰ ਹੈ। ਮੈਂ ਆਪਣੇ ਵੱਲੋਂ ਯਤਨ ਕੀਤਾ ਹੈ ਕਿ ਇਸ ਪੁਸਤਕ ਦੀ ਕੋਈ ਘਟਨਾ ਬਿਨਾਂ ਪ੍ਰਮਾਣੀਕ ਸਬੂਤ ਤੇ ਹਵਾਲੇ ਦੇ ਨਾ ਲਿਖੀ ਜਾਏ।

ਇਥੇ ਇਹ ਲਿਖਣਾ ਜ਼ਰੂਰੀ ਨਹੀਂ ਸਮਝਦਾ ਕਿ ਇਸ ਜੀਵਨ ਦੇ ਲਿਖਣ ਵਿਚ ਕਿੰਨੀ ਕੁ ਘਾਲ ਘਾਲੀ ਗਈ ਹੈ, ਇਹ ਆਪਣੇ ਆਪ ਅਗਲਿਆਂ ਵਰਕਿਆਂ ਤੋਂ ਪੜ੍ਹਨ ਤੋਂ ਆਪ ਸਪੱਸ਼ਟ ਹੋ ਜਾਏਗਾ। ਨਲੂਏ ਸਰਦਾਰ ਦਾ ਜੀਵਨ ਲਿਖਦੇ ਹੋਏ ਮੈਂ ਇਹ ਯਤਨ ਵੀ ਨਾਲ ਕੀਤਾ ਹੈ ਕਿ ਸਰਦਾਰ ਹਰੀ ਸਿੰਘ ਜੀ ਦੇ ਨਾਲ ਮੈਦਾਨੇ-ਜੰਗ ਵਿਚ ਕੌਮ ਦੇ ਜਿਹੜੇ ਬਹਾਦਰ ਸੂਰਮੇ ਸ਼ਹੀਦ ਯਾ ਫੱਟੜ ਹੋਏ, ਉਨ੍ਹਾਂ ਸੂਰਬੀਰਾਂ ਦੇ ਘਰਾਣਿਆਂ ਦੇ ਹਾਲ ਸੰਖੇਪ ਫੁਟਨੋਟਾਂ ਵਿਚ ਲਿਖ ਦਿੱਤੇ ਹਨ ਅਤੇ ਇਸ ਦੇ ਨਾਲ ਹੀ ਇਸ ਗੱਲ ਦੀ ਵੀ ਖ਼ਾਸ ਕੋਸ਼ਿਸ਼ ਕੀਤੀ ਗਈ ਹੈ ਕਿ ਸਿੱਖ ਇਤਿਹਾਸ ਸਬੰਧੀ ਵੱਧ ਤੋਂ ਵੱਧ ਮਸਾਲਾ ਇਸ ਪੁਸਤਕ ਵਿਚ ਇਕੱਠਾ ਕੀਤਾ ਜਾਏ ਤਾਂ ਕਿ ਇਹ ਪਾਠਕਾਂ ਦੀ ਆਮ ਵਾਕਫ਼ੀ ਦੇ ਵਾਧੇ ਦਾ ਕਾਰਨ ਬਣੇ।

ਅਖੀਰ ਵਿੱਚ ਮੈਂ ਉਨ੍ਹਾਂ ਸਾਰਿਆਂ ਸੁਹਿਰਦ ਸਨੇਹੀਆਂ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਇਸ ਪੁਸਤਕ ਦੀ ਪੂਰਨਤਾ ਵਿਚ ਮੇਰੀ ਸਹਾਇਤਾ ਕੀਤੀ, ਖ਼ਾਸ ਕਰ ਡਾਕਟਰ ਬਲਬੀਰ ਸਿੰਘ ਜੀ ਬੀ. ਐਸ ਸੀ., ਪੀ. ਐਚ. ਡੀ. ਲੰਡਨ ਦਾ ਹਾਰਦਿਕ ਸ਼ੁਕਰੀਆ ਹੈ ਜਿਨ੍ਹਾਂ ਨੇ ਆਪਣਾ ਬਹੁਮੁੱਲਾ ਸਮਾਂ ਕੱਢ ਕੇ ਇਸ ਪੁਸਤਕ ਦੇ ਪਰੂਫ਼ ਪੜ੍ਹਨ ਦੀ ਖੇਚਲ ਕੀਤੀ।

ਇਸ ਪੁਸਤਕ ਦੇ ਪੜ੍ਹਨ ਨਾਲ ਜੇ ਕਿਸੇ ਪੰਥ ਪਿਆਰੇ ਦੀ ਰੁਚੀ ਆਪਣੇ ਲੋਪ ਹੋ ਰਹੇ ਅਮੋਲਕ ਇਤਿਹਾਸ ਦੇ ਬਚਾਉ ਵਲ ਹੋ ਜਾਏ ਤਾਂ ਮੈਂ ਸਮਝਾਂਗਾ ਮੇਰੀ ਘਾਲ ਥਾਏਂ ਪਈ ਹੈ।

੨੦ ਅਪ੍ਰੈਲ, ੧੯੩੭

ਹੋਤੀ ਮਰਦਾਨ

ਬਾਬਾ ਪ੍ਰੇਮ ਸਿੰਘ

# ਤਤਕਰਾ





ਨਾਮ ਪ੍ਰਕਰਣ ਸਫ਼ਾ

ਨਾਮ ਪ੍ਰਕਰਣ ਸਫ਼ਾ

ੴ ਸਤਿਗੁਰੂ ਪ੍ਰਸਾਦਿ॥

# ਜੀਵਨ ਬ੍ਰਿਤਾਂਤ

# ਸਰਦਾਰ ਹਰੀ ਸਿੰਘ ਨਲੂਆ

## ਗਵਰਨਰ ਕਸ਼ਮੀਰ, ਹਜ਼ਾਰਾ ਤੇ ਪਿਸ਼ਾਵਰ ਅਤੇ ਕਮਾਂਡਰ-ਇਨਚੀਫ਼ ਖ਼ਾਲਸਾ ਫ਼ੌਜ।

## ਜਨਮ

## *ਲਾਡਲਾ ਹਰੀ ਸਿੰਘ*

ਸਰਦਾਰ ਗੁਰਦਿਆਲ ਸਿੰਘ ਉੱਪਲ ਖੱਤਰੀ ਗੁਜਰਾਂਵਾਲੇ ਦਾ ਵਸਨੀਕ ਅਤੇ 'ਸੁਕਰ-ਚਕੀਆ ਮਿਸਲ' ਦਾ ਕੁਮੇਦਾਨ ਸੀ। ਭਾਵੇਂ ਉਸ ਨੇ ਆਪਣੇ ਜੀਵਨ ਵਿਚ ਵੱਡੀਆਂ ਲੜਾਈਆਂ ਲੜ ਕੇ ਕੁਮੇਦਾਨੀ ਦਾ ਮੁਰਾਤਬਾ ਪਾਇਆ ਸੀ ਪਰ ਉਸ ਦੀ ਪਰਸਿੱਧਤਾ ਕੇਵਲ ਇਸ ਲਈ ਹੀ ਨਹੀਂ ਸੀ ਕਿ ਉਸ ਨੇ ਉਪਰੋਕਤ ਮਿਸਲ ਲਈ ਘੋਰ ਸੰਗਰਾਮ ਮਾਰੇ ਸਨ, ਸਗੋਂ ਆਪ ਦਾ ਨਾਮ ਜਿਸ ਗਲ ਨਾਲ ਸਦੀਵੀ ਵਡਿਆਈ ਪ੍ਰਾਪਤ ਕਰ ਗਿਆ, ਉਹ ਇਹ ਸੀ ਕਿ ਆਪ ਨੇ ਸੰਸਾਰ ਦੀ ਉਸ ਮਹਾਂ ਅਦੁੱਤੀ ਹਸਤੀ ਨੂੰ ਜਨਮ ਦਿੱਤਾ, ਜਿਸ ਦਾ ਸਤਿਕਾਰ ਯੋਗ ਨਾਉਂ 'ਸਰਦਾਰ ਹਰੀ ਸਿੰਘ ਨਲੂਆ' ਸੀ। ਸੰਮਤ ੧੮੪੮ ਬਿ. (੧੭੯੧ ਈ.) ਦਾ ਨਵਾਂ ਸਾਲ ਅਜੇ ਆਰੰਭ ਹੋਇਆ ਹੀ ਸੀ ਕਿ ਕਰਤਾਰ ਨੇ ਸਰਦਾਰ ਗੁਰਦਿਆਲ ਸਿੰਘ ਦੇ ਘਰ ਗੁਜਰਾਂਵਾਲੇ ਵਿਚ ਇਕ ਪੁੱਤਰ ਦਿੱਤਾ, ਜਿਸ ਦਾ ਨਾਮ 'ਹਰੀ ਸਿੰਘ' ਰੱਖਿਆ ਗਿਆ[1]।

ਸਰਦਾਰ ਹਰੀ ਸਿੰਘ ਸਰਦਾਰ ਗੁਰਦਿਆਲ ਸਿੰਘ ਦੇ ਘਰ ਉਸ ਦੀ ਛੇਕੜਲੀ ਉਮਰੇ ਜਨਮਿਆ ਸੀ ਅਤੇ ਸਾਰੇ ਘਰਾਣੇ ਵਿਚ ਇੱਕੋ ਇਕ ਲਾਲ ਸੀ, ਜਿਸ ਕਰਕੇ ਉਸ ਦੀ ਬਾਲ ਅਵਸਥਾ ਬੜੇ ਹੀ ਲਾਡਾਂ ਤੇ ਮਲ੍ਹਾਰਾਂ ਵਿਚ ਗੁਜ਼ਰੀ। ਸਰਦਾਰ ਗੁਰਦਿਆਲ ਸਿੰਘ ਨੇ ਯੋਗ ਸਮੇਂ ਆਪਣੇ ਪੁੱਤਰ ਦੀ ਵਿਦਿਆ ਲਈ ਇਕ ਵਿਦਵਾਨ ਸਿੰਘ ਅਤੇ ਇਕ ਚੰਗਾ ਫ਼ਾਜ਼ਲ ਮੌਲਵੀ ਘਰ ਵਿਚ ਹੀ ਪੜ੍ਹਾਉਣ ਲਈ ਰੱਖ ਦਿੱਤਾ।

ਸਿੰਘ ਜੀ ਗੁਰਮੁਖੀ ਵਿਚ ਧਾਰਮਿਕ ਵਿਦਿਆ ਦੇਂਵਦੇ ਅਤੇ ਮੌਲਾਨਾ ਜੀ ਫ਼ਾਰਸੀ ਪੜ੍ਹਾਉਂਦੇ ਸਨ।

ਇਸ ਤਰ੍ਹਾਂ ਹਰੀ ਸਿੰਘ ਨੇ ਲਾਡਲੇ ਜੀਵਨ ਦੀਆਂ ਸੱਤ ਗਰਮੀਆਂ ਅਤੇ ਸੱਤ ਹੀ ਸਰਦੀਆਂ ਅਜੇ ਬਿਤਾਈਆਂ ਸਨ ਕਿ ਭਾਣਾ ਕਰਤਾਰ ਦਾ ਇਹ ਵਰਤਿਆ ਕਿ ਇਕਾ

---

1. ਪੰ: ਚੀ: ਸ.ਲ. ਗ੍ਰਿਫ਼ਨ ਜਿ: ੨, ਸਫ਼ਾ ੧੪੫।

ਇਕ ਸਰਦਾਰ ਗੁਰਦਿਆਲ ਸਿੰਘ ਬਿਮਾਰ ਪੈ ਗਏ ਅਤੇ ਅਜੇ ਪੂਰਾ ਸਾਤਾ ਭੀ ਨਾ ਬੀਤਿਆ ਕਿ ਆਪ ਦਾ ਭੌਰ ਉਡਾਰੀਆਂ ਲਾ ਕੇ ਗੁਰੂ-ਚਰਨਾਂ ਵਿਚ ਜਾ ਵਸਿਆ। ਹੁਣ ਨਿੱਕਾ ਜਿਹਾ ਲਾਡਲਾ ਹਰੀ ਸਿੰਘ ਸੰਸਾਰ, ਤੇ ਇਕੱਲਾ ਰਹਿ ਗਿਆ। ਇਹ ਗੱਲ ਵਿਸਾਖ ਸੰਮਤ ੧੮੫੫[1] ਦੀ ਹੈ।

## ਯਤੀਮ ਹਰੀ ਸਿੰਘ

ਅਸੀਂ ਉਪਰ ਦੱਸ ਆਏ ਹਾਂ ਕਿ ਲਾਡਲਾ ਹਰੀ ਸਿੰਘ ਮਸਾਂ ਅਜੇ ਸੱਤਾਂ ਵਰ੍ਹਿਆਂ ਦਾ ਸੀ ਕਿ ਇਸ ਦਾ ਪਿਆਰਾ ਪਿਤਾ ਇਸ ਨੂੰ ਸੰਸਾਰ 'ਤੇ ਇਕੱਲਾ ਛੱਡ ਕੇ ਆਪ ਤੁਰ ਗਿਆ। ਜਿਸ ਤਰ੍ਹਾਂ ਸਰਦਾਰ ਹਰੀ ਸਿੰਘ ਆਪਣੇ ਪਿਤਾ ਸਰਦਾਰ ਗੁਰਦਿਆਲ ਸਿੰਘ ਦੇ ਘਰ ਇਕਲੌਤਾ ਪੁੱਤਰ ਸੀ ਇਸੇ ਤਰ੍ਹਾਂ ਸਰਦਾਰ ਗੁਰਦਿਆਲ ਸਿੰਘ ਭੀ ਆਪਣੇ ਪਿਤਾ ਸਰਦਾਰ ਹਰਦਾਸ ਸਿੰਘ ਦੇ ਵੇਹੜੇ ਇਕੋ-ਇਕ ਹੀ ਅੱਖਾਂ ਦਾ ਤਾਰਾ ਸੀ। ਸਰਦਾਰ ਗੁਰਦਿਆਲ ਸਿੰਘ ਦੀਆਂ ਅੱਖਾਂ ਮੀਟਣ ਨਾਲ ਹਰੀ ਸਿੰਘ ਨਾ-ਕੇਵਲ ਆਪਣੇ ਸਿਰ ਤੋਂ ਆਪਣੇ ਅਤਿ ਪਿਆਰੇ ਪਿਤਾ ਦੀ ਛਤਰ-ਛਾਇਆ ਹੀ ਗਵਾ ਬੈਠਾ ਸਗੋਂ ਇਸ ਦਾ ਸਭ ਕੁਝ ਲੁੱਟਿਆ ਗਿਆ।

ਬਸ, ਖੋਜ ਤੋਂ ਜੋ ਕੁਝ ਪਤਾ ਮਿਲ ਸਕਿਆ ਹੈ ਉਹ ਇਥੋਂ ਤੀਕ ਹੀ ਪਹੁੰਚਾਉਣ ਦੀ ਸਹਾਇਤਾ ਕਰਦਾ ਹੈ ਕਿ ਕੁਝ ਦਿਨਾਂ ਉਪਰੰਤ ਆਪ ਜੀ ਦੀ ਸਤਿਕਾਰ ਯੋਗ ਮਾਤਾ (ਸਰਦਾਰਨੀ ਧਰਮ ਕੌਰ ਜੀ) ਦਾ ਭਰਾਤਾ ਹਰੀ ਸਿੰਘ ਨੂੰ ਆਪਣੇ ਘਰ ਲੈ ਗਿਆ ਤੇ ਉਥੇ ਹੀ ਉਸ ਦੀ ਆਮ ਸਿੱਖ ਬੱਚਿਆਂ ਦੀ ਤਰ੍ਹਾਂ ਪ੍ਰਤਿਪਾਲਣਾ ਹੁੰਦੀ ਰਹੀ।

ਉਸ ਸਮੇਂ ਕੌਣ ਜਾਣਦਾ ਸੀ ਕਿ ਇਹੋ ਸੱਤ ਸਾਲ ਦਾ 'ਨਿਆਸਰਾ' ਬੱਚਾ ਕਿਸੇ ਦਿਨ ਹਜ਼ਾਰਾਂ ਨਿਆਸਰਿਆਂ ਦਾ 'ਆਸਰਾ' ਬਣੇਗਾ। ਇਹ ਕਿਸ ਨੂੰ ਪਤਾ ਸੀ ਕਿ ਇਹ 'ਨਿਤਾਣਾ' ਬਾਲਕ ਲੱਖਾਂ ਦਾ 'ਸਤਾਣ' ਹੋਵੇਗਾ ਅਤੇ ਇਹ ਕਿਸੇ ਦੇ ਫੁਰਨੇ ਵਿਚ ਭੀ ਨਹੀਂ ਸੀ ਗੁਜ਼ਰਦਾ ਕਿ ਕਿਸੇ ਸਮੇਂ ਇਹ ਮਹਿੱਟਰ ਹਰੀ ਸਿੰਘ ਖ਼ਾਲਸਾ ਸਲਤਨਤ ਦਾ ਬਿਜਈ (ਫ਼ਾਤਹ) ਕਮਾਂਡਰ-ਇਨ-ਚੀਫ ਤੇ ਕਾਮਯਾਬ ਗਵਰਨਰ ਬਣੇਗਾ ਅਤੇ ਇਸ ਦੇ ਨਾਮ ਦਾ ਸਿੱਕਾ ਚੱਲੇਗਾ। ਹਾਂ, ਇਹ ਕਿਸੇ ਦੇ ਸੁਪਨੇ ਵਿਚ ਭੀ ਨਹੀਂ ਸੀ ਆਇਆ ਕਿ ਇਹ ਇਕੱਲਾ ਰਹਿ ਗਿਆ ਮੁੰਡਾ, ਕਿਸੇ ਵਕਤ ਖ਼ਾਲਸਾ ਰਾਜ ਵਿਚ ਕੇਵਲ ਸ਼ੇਰਿ ਪੰਜਾਬ ਮਹਾਰਾਜਾ ਰਣਜੀਤ ਸਿੰਘ ਜੀ ਤੋਂ ਉਤਰ ਕੇ, ਸਭ ਤੋਂ ਵੱਧ ਸਤਕਾਰਿਆ ਤੇ ਪਿਆਰਿਆ ਜਾਏਗਾ। ਮਲੂਮ ਹੁੰਦਾ ਹੈ ਕਿ ਇਸ ਨਿੱਕੀ ਜਿਹੀ ਜਿੰਦੜੀ ਦੇ ਸਿਰ ਆ ਪਈਆਂ ਮਸੀਬਤਾਂ ਤੇ ਕਠਿਨਾਈਆਂ ਦੇ ਦੁੱਖ ਸਰਦਾਰ ਹਰੀ ਸਿੰਘ ਨੂੰ ਆਪਣੀ ਸਾਰੀ ਉਮਰ ਨਹੀਂ ਸੀ ਭੁੱਲੇ ਕਿਉਂਕਿ ਆਪ ਜਦ ਕਦੀ ਕਿਸੇ 'ਅਨਾਥ' ਦੀ ਪੁਕਾਰ ਸੁਣਦੇ ਤਾਂ ਆਪ ਦਾ ਬਹਾਦਰ ਦਿਲ ਐਸਾ ਬੇਵਸਾ ਜਿਹਾ ਹੋ ਕੇ ਪੰਘਰ ਪੈਂਦਾ ਤੇ ਬਖਸ਼ਸ਼ਾਂ ਦਾ ਬੱਦਲ ਬਣ ਕੇ ਉਨ੍ਹਾਂ 'ਤੇ ਐਸੀ ਖੁੱਲ੍ਹ ਦਿਲੀ ਨਾਲ ਵੱਸਦਾ ਕਿ ਲੋੜਵੰਦਾਂ ਦੀਆਂ ਪੀੜ੍ਹੀਆਂ ਦੇ

---

1. ਪੰਜਾਬ ਚੀਫ਼ਸ ਜਿ: ੨, ਸਫ਼ਾ ੧੪੫।

ਧੋਣ ਧੋ ਦਿੰਦਾ। ਇਥੇ ਹੀ ਬੱਸ ਨਹੀਂ, ਉਹ ਘੰਟਿਆਂ ਬੱਧੀ ਇਨ੍ਹਾਂ ਨਾਲ ਪਿਆਰ ਭਰੇ ਬਚਨ ਬਿਲਾਸ ਕਰਦਾ ਤੇ ਉਨ੍ਹਾਂ ਦੇ ਦੁੱਖ ਵੰਡਾਉਂਦਾ ਹੁੰਦਾ ਸੀ।

ਆਪ ਜੀ ਦੀਆਂ ਇਹ ਦਿੱਤਾਂ ਕਿਸੇ ਖ਼ਾਸ ਨਸਲ ਯਾ ਫ਼ਿਰਕੇਬੰਦੀ ਦੀਆਂ ਹੱਦਾਂ ਦੇ ਅੰਦਰ ਨਹੀਂ ਸਨ ਹੁੰਦੀਆਂ, ਸਗੋਂ ਜੋ ਭੀ ਹਜ਼ੂਰੀ ਵਿਚ ਹਾਜ਼ਰ ਹੁੰਦਾ ਇਸ ਬਰਕਤ ਤੋਂ ਸਾਂਝਾ ਲਾਭ ਉਠਾਉਂਦਾ ਸੀ :

ਸਮਾਂ ਜੋ ਸਦਾ ਆਪਣੀ ਤੋਰੇ ਤੁਰਦਾ ਰਹਿੰਦਾ ਹੈ, ਤੁਰਦਾ ਰਿਹਾ। ਸਰਦਾਰ ਹਰੀ ਸਿੰਘ ਆਪਣੇ ਮਾਮਿਆਂ ਦੇ ਘਰ ਆਮ ਬੱਚਿਆਂ ਵਾਂਗ ਪ੍ਰਵਰਸ਼ ਪਾਂਦਾ ਰਿਹਾ। ਨਿੱਕੇ ਹੁੰਦਿਆਂ ਤੋਂ ਹੀ ਕੁਦਰਤ ਨੇ ਉਸ ਨੂੰ ਬੜੀ ਵਚਿੱਤਰ ਬੁਧੀ ਤੇ ਰੌਸ਼ਨ-ਦਿਮਾਗ਼ ਦਿੱਤਾ ਸੀ। ਉਹ ਇਕ ਵਾਰੀ ਜੋ ਕੁਝ ਦੇਖਦਾ ਜਾਂ ਸੁਣਦਾ ਝਟ ਉਸ ਨੂੰ ਬਿਨਾਂ ਕਿਸੇ ਘਾਲ ਜਾਂ ਕਮਾਈ ਕੀਤੇ ਦੇ ਹਿਰਦੇ ਵਿਚ ਬਿਠਾ ਲੈਂਦਾ। ਇਸ ਤਰ੍ਹਾਂ ੧੪-੧੫ ਬਰਸਾਂ ਦੀ ਉਮਰ ਵਿਚ ਦੇਖੋ ਦੇਖੀ ਉਸ ਨੇ ਲਗਪਗ ਸਾਰੇ ਜੰਗੀ ਕਰਤੱਬਾਂ ਵਿਚ ਪੂਰੀ-ਪੂਰੀ ਨਿਪੁਨਤਾ ਪ੍ਰਾਪਤ ਕਰ ਲਈ। ਉਹ ਨੇਜ਼ਾਬਾਜ਼ੀ ਤੇ ਸ਼ਮਸ਼ੇਰਜ਼ਨੀ ਵਿਚ ਆਪਣੀ ਨਜ਼ੀਰ ਆਪ ਹੀ ਸੀ। ਤੀਰ ਅਤੇ ਬੰਦੂਕ ਦੀ ਗੋਲੀ ਨਾਲ ਸਹੀ ਨਿਸ਼ਾਨਾ ਫੁੰਡਣ ਲਈ ਸਰਦਾਰ ਹਰੀ ਸਿੰਘ ਉਨ੍ਹੀਂ ਦਿਨੀਂ ਬੜੀ ਮਸ਼ਹੂਰੀ ਰੱਖਦਾ ਸੀ। ਇਨ੍ਹਾਂ ਸਾਰੇ ਜੰਗੀ ਹੁਨਰਾਂ ਦੇ ਨਾਲ ਨਾਲ ਕਰਤਾਰ ਨੇ ਆਪ ਨੂੰ ਐਸਾ ਮਨਮੋਹਣਾ ਸਰੂਪ ਅਤੇ ਸੁਡੌਲ, ਬਲਵਾਨ ਤੇ ਫੁਰਤੀਲਾ ਸਰੀਰ ਬਖਸ਼ਿਆ ਸੀ ਕਿ ਦੇਖਣ ਵਾਲਾ ਇਕ ਨਿਗਾਹ ਵਿਚ ਹੀ ਆਪ 'ਤੇ ਮੋਹਤ ਹੋ ਜਾਂਦਾ ਸੀ।

ਜੰਗੀ ਕਰਤੱਬਾਂ ਦੇ ਨਾਲ ਆਪ ਨੇ ਗੁਰਮੁਖੀ ਦੁਵਾਰਾ ਧਾਰਮਿਕ ਵਿਦਿਆ ਅਤੇ ਫ਼ਾਰਸੀ ਦੀ ਜ਼ਬਾਨਦਾਨੀ ਅਤੇ ਖ਼ੁਸ਼ਖ਼ਤ ਲਿਖਤ ਲਈ ਆਪ ਆਪਣੇ ਸਮੇਂ ਦੇ ਵੱਡੇ ਸੁੰਦਰ ਲਿਖਾਰੀ ਤੇ ਫ਼ਾਜ਼ਲ ਵਿਦਵਾਨ ਸਨ[1]। ਆਪ ਦੀ ਫ਼ਾਰਸੀ ਦੀ ਵਿਦਵਤਾ ਬਾਬਤ ਬੈਰਨ ਹੁਗਲ ਆਪਣੇ ਸਫ਼ਰਨਾਮੇ ਵਿਚ ਲਿਖਦਾ ਹੈ ਕਿ ਸਰਦਾਰ ਦੀ ਮਾਲੂਮਾਤ ਨੂੰ ਦੇਖ ਕੇ ਮੈਂ ਹੈਰਾਨ ਰਹਿ ਗਿਆ ਹਾਂ, ਉਹ ਫ਼ਾਰਸੀ ਵਿਚ ਬੜਾ ਨਿਪੁੰਨ ਹੈ ਅਤੇ ਬੜੀ ਤੇਜ਼ੀ ਨਾਲ ਫ਼ਾਰਸੀ ਲਿਖਦਾ ਤੇ ਬੋਲਦਾ ਹੈ[2]। ਪਸ਼ਤੋ (ਅਫ਼ਗਾਨ) ਵਿਚ ਆਪ ਐਸੀ ਰਵਾਨਗੀ ਨਾਲ ਬੋਲਿਆ ਕਰਦੇ ਸਨ ਕਿ ਸੁਣਨ ਵਾਲੇ ਅਚੰਭਾ ਹੋ ਜਾਂਦੇ ਸਨ।

## ਮਹਾਰਾਜਾ ਰਣਜੀਤ ਸਿੰਘ ਦਾ ਦਰਬਾਰ!

ਸ਼ੇਰਿ ਪੰਜਾਬ ਮਹਾਰਾਜਾ ਰਣਜੀਤ ਸਿੰਘ ਦਾ ਦਿਲ ਖ਼ਾਲਸਾ ਕੌਮ ਦੇ ਬੱਚਿਆਂ ਦੀ ਉੱਨਤੀ ਦੇ ਪਿਆਰ ਨਾਲ ਲਬਾ-ਲਬ ਭਰਿਆ ਹੋਇਆ ਸੀ। ਪੰਥ ਦੇ ਨੌਜਵਾਨਾਂ ਦੇ ਦਿਲ ਵਧਾਉਣ ਲਈ ਸਰਕਾਰ ਪੰਜਾਬ ਦੀ ਰਾਜਧਾਨੀ ਵਿਚ ਹਰ ਸਾਲ ਬਸੰਤ ਪੰਚਮੀ

---

1. ਲੇਖਕ ਨੂੰ ਸਰਦਾਰ ਹਰੀ ਸਿੰਘ ਦੀਆਂ ਦਸਖਤੀ ਲਿਖਤਾਂ ਦੇ ਦੇਖਣ ਦਾ ਸਮਾਂ ਮਿਲਿਆ ਹੈ ਜੋ ਅੱਜ ਤੀਕ ਸਰਹੱਦ ਦੇ ਕਈ ਖ਼ਾਨਾਂ ਕੋਲ ਸਨਦਾਂ ਅਤੇ ਫ਼ੁਰਮਾਨ ਦੀ ਸ਼ਕਲ ਵਿਚ ਮੌਜੂਦ ਹਨ।

2. ਬੈਰਨ ਹੁਗਲ ਦਾ ਸਫ਼ਰਨਾਮਾ ਕਸ਼ਮੀਰ ਅਤੇ ਪੰਜਾਬ, ਸਫ਼ਾ ੨੫੫।

ਦੇ ਦਿਨ ਤੋਂ ਆਰੰਭ ਕਰਕੇ ਦਸ ਦਿਨਾਂ ਤੀਕ ਬੜਾ ਭਾਰੀ ਦਰਬਾਰ ਲਾਇਆ ਕਰਦੇ ਸੀ ਜਿਸ ਵਿਚ ਸਾਰੇ ਪੰਜਾਬ ਦੇ ਨੌ-ਨਿਹਾਲਾਂ ਨੂੰ ਇਕੱਠਾ ਕਰਨ ਦਾ ਪ੍ਰਬੰਧ ਕੀਤਾ ਜਾਂਦਾ ਸੀ। ਇਸ ਸਮੇਂ ਹਰ ਕੌਮ ਦੇ ਨੌਜਵਾਨ ਆਪਣੇ ਜੰਗੀ ਕਰਤੱਬ ਅਤੇ ਜਿਸਮਾਨੀ ਤਾਕਤ ਦੇ ਕਮਾਲ ਦੱਸਿਆ ਕਰਦੇ ਸਨ। ਕਾਮਯਾਬ ਨੌਜਵਾਨਾਂ ਨੂੰ ਨਕਦ ਇਨਾਮਾਂ ਤੋਂ ਛੁੱਟ ਜਿਸ ਜਿਸ ਸੇਵਾ ਦੇ ਯੋਗ ਕਿਸੇ ਨੂੰ ਸਮਝਿਆ ਜਾਂਦਾ, ਉਨ੍ਹਾਂ ਨੂੰ ਯੋਗਤਾ ਅਨੁਸਾਰ ਅਹੁਦੇ ਆਦਿ ਦੇ ਕੇ ਫ਼ੌਜ ਵਿਚ ਭਰਤੀ ਕਰ ਲਿਆ ਜਾਂਦਾ। ਇਸ ਤਰ੍ਹਾਂ ਦੇ ਇਕੱਠ ਤੋਂ ਕਈ ਲਾਭ ਸਨ: ਇਕ ਤਾਂ ਇਸ ਤਰ੍ਹਾਂ ਰਾਜ ਪ੍ਰਬੰਧ ਲਈ ਸੌਖੇ ਹੀ ਯੋਗ ਜੁਆਨ ਭਰਤੀ ਲਈ ਮਿਲ ਜਾਂਦੇ ਸਨ, ਦੂਜਾ ਮਹਾਰਾਜਾ ਸਾਹਿਬ ਨਾਲ ਸਿੱਧੇ ਮੇਲ ਮਿਲਾਪ ਨਾਲ ਜਾਣ ਪਛਾਣ ਦਾ ਸਿਲਸਿਲਾ ਬਣਿਆ ਰਹਿੰਦਾ ਸੀ, ਤੀਜਾ ਇਨਾਮ ਆਦਿ ਮਿਲਣ ਨਾਲ ਉਨ੍ਹਾਂ ਦੀ ਇੰਨੀ ਹੌਸਲਾ-ਅਫ਼ਜ਼ਾਈ ਹੋ ਜਾਂਦੀ ਕਿ ਆਉਣ ਵਾਲੀ ਪੀੜ੍ਹੀ ਦੇ ਨੌਨਿਹਾਲ ਆਪਣੇ ਆਪ ਨੂੰ ਵੱਧ ਤੋਂ ਵੱਧ ਰਾਜ ਦੀ ਸੇਵਾ ਲਈ ਤਿਆਰ ਕਰਨ ਵਿਚ ਉਤਸ਼ਾਹ ਦੱਸਦੇ ਰਹਿੰਦੇ ਸਨ। ਇਹੀ ਕਾਰਨ ਸੀ ਕਿ ਸਿੱਖ ਨੌਜਵਾਨਾਂ ਦੇ ਫ਼ੌਜ ਵਿਚ ਭਰਤੀ ਹੁੰਦਿਆਂ ਬਹੁਤ ਥੋੜ੍ਹੀ ਸਿਖਲਾਈ ਨਾਲ, ਚੰਦ ਦਿਨਾਂ ਦੇ ਅੰਦਰ-ਅੰਦਰ ਹੀ ਉਹ ਮੈਦਾਨ ਜੰਗਾਂ ਵਿਚ ਪੁਰਾਣੇ ਸਿਪਾਹੀਆਂ ਦੇ ਨਾਲ ਇਕੋ ਜਿਹਾ ਕੰਮ ਕਰ ਸਕਦੇ ਸਨ, ਅਰਥਾਤ ਖ਼ਾਲਸਾ ਫ਼ੌਜਾਂ ਲਈ ਘਰੋਂ ਸਿੱਖੇ ਸਿਖਾਏ ਜੁਵਾਨ ਬੜੀ ਭਾਰੀ ਗਿਣਤੀ ਵਿਚ ਹਰ ਵਕਤ ਮਿਲ ਸਕਦੇ ਸਨ।

ਉਪਰੋਕਤ ਮਰਯਾਦਾ ਅਨੁਸਾਰ ਸੰਮਤ ੧੮੬੨ ਬਿ. ਦਾ ਬਸੰਤੀ ਦਰਬਾਰ ਜਦ ਲਾਹੌਰ ਵਿਚ ਲੱਗਾ ਤਾਂ ਦੱਸਿਆ ਜਾਂਦਾ ਹੈ ਕਿ ਇਸ ਵਿਚ ਨੌਜਵਾਨਾਂ ਦਾ ਬਹੁਤ ਵੱਡਾ ਇਕੱਠ ਹੋਇਆ ਸੀ। ਇਸ ਸਮੇਂ ਜਿਹੜੇ ਨੌਨਿਹਾਲ ਆਪਣੇ ਕਮਾਲ ਦੱਸਣ ਲਈ ਮੈਦਾਨ ਵਿਚ ਨਿਕਲੇ, ਉਨ੍ਹਾਂ ਵਿਚੋਂ ਇਕ ਅਲੌਕਿਕ ਡੀਲ-ਡੌਲ ਵਾਲਾ ਨੌਜਵਾਨ ਪਿੜ ਵਿਚ ਆਇਆ, ਜਿਸ ਦੇ ਸਿਪਾਹੀਗਰੀ ਦੇ ਹੁਨਰ ਹੈਰਾਨੀ ਵਿਚ ਪਾ ਰਹੇ ਸਨ। ਇਸ ਦੀ ਚਾਬਕ ਸਵਾਰੀ, ਇਸ ਦੀ ਸ਼ਮਸ਼ੇਰ ਜ਼ਨੀ, ਇਸ ਦੀ ਫੁਰਤੀ ਤੇ ਸੁਘੜਤਾ ਅਦਭੁੱਤ ਸੀ। ਸਭ ਤੋਂ ਵੱਧ ਇਸ ਜੋਧੇ ਦੇ ਚਿਹਰੇ ਦਾ ਜਮਾਲ ਕੁਝ ਐਸਾ ਪ੍ਰਭਾਵਸ਼ਾਲੀ ਸੀ ਕਿ ਝੱਲਿਆ ਨਹੀਂ ਸੀ ਜਾਂਦਾ।

ਸ਼ੇਰਿ ਪੰਜਾਬ ਇਸ ਦੇ ਗੁਣ ਦੇਖ ਕੇ ਇਸ 'ਤੇ ਮੋਹਤ ਹੋ ਗਿਆ। ਜਦ ਇਹ ਨੌਜਵਾਨ ਆਪਣੇ ਜੰਗੀ ਕਰਤੱਬ ਦਿਖਾ ਚੁੱਕਾ ਤਾਂ ਮਹਾਰਾਜਾ ਸਾਹਿਬ ਨੇ ਇਸ ਨੂੰ ਆਪਣੇ ਸਾਹਮਣੇ ਬੁਲਵਾਇਆ ਅਤੇ ਭਰੇ ਦਰਬਾਰ ਵਿਚ ਬਹੁਮੁਲਾ ਕੰਠਾ ਆਪਣੇ ਹੱਥ ਨਾਲ ਇਸ ਦੇ ਗਲ ਵਿਚ ਪਾ ਦਿੱਤਾ। ਜਦ ਇਸ ਦੇ ਘਰਾਣੇ ਦੀ ਪੁਛਗਿੱਛ ਕੀਤੀ ਤਾਂ ਸਰਕਾਰ ਨੂੰ ਦੱਸਿਆ ਗਿਆ ਕਿ ਇਹ ਨੌਜਵਾਨ ਸਰਦਾਰ ਗੁਰਦਿਆਲ ਸਿੰਘ ਸੁਕਰ ਚਕੀਆ ਮਿਸਲ ਦੇ ਕੁਮੇਦਾਨ ਦਾ ਸਪੁੱਤਰ ਹੈ ਅਤੇ ਇਸ ਦਾ ਨਾਮ ਹਰੀ ਸਿੰਘ ਹੈ। ਇਸ ਦੇ ਸੁਣਨ ਨਾਲ ਸ਼ੇਰਿ ਪੰਜਾਬ ਨੂੰ ਬੜੀ ਖ਼ੁਸ਼ੀ ਹੋਈ। ਇਸ ਦੇ ਨਾਲ ਹੀ ਜਦ ਸਰਕਾਰ ਨੂੰ ਇਹ ਮਲੂਮ ਹੋਇਆ ਕਿ ਇਹ ਉੱਚ ਗੁਣ ਇਸ ਨੌਨਿਹਾਲ ਨੇ ਬਿਨਾਂ ਕਿਸੇ ਦੀ ਸਹਾਇਤਾ ਦੇ ਆਪਣੇ-ਆਪ ਪ੍ਰਾਪਤ ਕੀਤੇ ਹਨ, ਤਦ ਤਾਂ ਉਹਨਾਂ ਦੀ ਪ੍ਰਸੰਨਤਾ ਦੀ

ਕੋਈ ਹੱਦ ਹੀ ਨਾ ਰਹੀ ਤੇ ਉਸੇ ਵਕਤ ਉਸ ਨੂੰ ਆਪਣਾ ਹਜ਼ੂਰੀ ਖ਼ਿਦਮਤਗਾਰ[1] ਦਾ ਅਹੁਦਾ ਬਖ਼ਸ਼ਿਆ।

## ਸ਼ੇਰ ਮਾਰਨਾ

ਇਸ ਤਰ੍ਹਾਂ ਖ਼ਾਲਸਾ ਦਰਬਾਰ ਵਿਚ ਸਰਦਾਰ ਹਰੀ ਸਿੰਘ ਦੇ ਕੁਝ ਮਹੀਨੇ ਹੀ ਬੀਤੇ ਸਨ ਕਿ ਇਕ ਦਿਨ ਮਹਾਰਾਜਾ ਸਾਹਿਬ ਦੇ ਨਾਲ ਆਪ ਬੇਲੇ ਵਿਚ ਸ਼ਿਕਾਰ ਲਈ ਗਏ। ਅਜੇ ਇਹ ਸ਼ਿਕਾਰਗਾਹ ਵਿਚ ਵੜੇ ਹੀ ਸਨ ਕਿ ਸਰਦਾਰ ਹਰੀ ਸਿੰਘ ਦੇ ਸਾਹਮਣੇ ਇਕ ਬੜਾ ਆਦਮ ਖਾਣਾ ਸ਼ੇਰ ਉੱਠਿਆ ਤੇ ਬੜੀ ਤੇਜ਼ੀ ਨਾਲ ਛਲਾਂਗ ਮਾਰ ਕੇ ਸਰਦਾਰ ਜੀ ਨਾਲ ਲਪਕ ਗਿਆ ਤੇ ਆਪਣਾ ਪੂਰਾ ਬਲ ਲਾ ਕੇ ਸਰਦਾਰ ਜੀ ਨੂੰ ਹੇਠਾਂ ਗਿਰਾਉਣ ਦਾ ਯਤਨ ਕਰਨ ਲੱਗਾ। ਇਹ ਹੱਲਾ ਸ਼ੇਰ ਨੇ ਇਤਨੀ ਤੇਜ਼ੀ ਨਾਲ ਇਕਾ-ਇਕ ਕੀਤਾ ਸੀ ਕਿ ਸਰਦਾਰ ਹਰੀ ਸਿੰਘ ਜੀ ਨੂੰ ਮਿਆਨ ਵਿਚੋਂ ਕਿਰਪਾਨ ਕੱਢਣ ਦਾ ਸਮਾਂ ਭੀ ਨਾ ਮਿਲ ਸਕਿਆ ਪਰ ਆਪ ਜੀ ਨੇ ਆਪਣੇ ਬਹਾਦਰ ਦਿਲ ਨੂੰ ਇਨਾ ਦ੍ਰਿੜ੍ਹ ਕੀਤਾ ਕਿ ਆਪਣੇ ਦੋਵਾਂ ਹੱਥਾਂ ਨਾਲ ਸ਼ੇਰ ਦਾ ਜਬਾੜ੍ਹਾ ਫੜ ਲਿਆ ਤੇ ਉਸ ਨੂੰ ਐਸੇ ਜ਼ੋਰ ਦੀ ਭੁਵਾਟੀ ਦਿੱਤੀ ਜਿਸ ਨਾਲ ਸ਼ੇਰ ਦਾ ਦਮ ਬੰਦ ਹੋ ਗਿਆ ਤੇ ਪਲ ਹੀ ਪਲ ਵਿਚ ਉਹ ਜ਼ਮੀਨ 'ਤੇ ਢਹਿ ਪਿਆ। ਸਰਦਾਰ ਜੀ ਨੇ ਇਸ ਸਮੇਂ ਨੂੰ ਬਹੁਮੁੱਲਾ ਸਮਝ ਕੇ ਅੱਖ ਦੇ ਫ਼ੁਰਕਾਰ ਵਿਚ ਮਿਆਨ ਤੋਂ ਤਲਵਾਰ[2] ਕੱਢ ਕੇ ਸ਼ੇਰ ਦੀ ਗਰਦਨ ਪਰ ਐਸਾ ਜ਼ੋਰਦਾਰ ਵਾਰ ਕੀਤਾ ਕਿ ਸ਼ੇਰ ਦਾ ਸਿਰ ਗਰਦਨ ਨਾਲੋਂ ਅੱਡ ਹੋ ਗਿਆ ਤੇ ਉਹ ਉਥੇ ਹੀ ਠੰਢਾ ਹੋ ਗਿਆ। ਜਿਸ ਵਕਤ ਇਹ ਅਸਚਰਜ ਘਟਨਾ ਪੇਸ਼ ਆਈ ਉਸ ਵਕਤ ਮਹਾਰਾਜਾ ਸਾਹਿਬ ਕੁਝ ਫ਼ਾਸਲੇ ਪਰ ਸਨ। ਆਪ ਜੀ ਛੇਤੀ ਨਾਲ ਘੋੜਾ ਉਡਾਕੇ ਸਰਦਾਰ ਜੀ ਦੀ ਮਦਦ ਲਈ ਪਹੁੰਚ ਗਏ ਤੇ ਸਰਦਾਰ ਜੀ ਨੂੰ ਹੱਲਾਸ਼ੇਰੀ ਦਿੱਤੀ ਕਿ 'ਸਾਵਧਾਨ ਰਹਿਣਾ', ਅਸੀਂ ਪਹੁੰਚ ਗਏ ਹਾਂ।' ਪਰ ਮਹਾਰਾਜਾ ਸਾਹਿਬ ਦੀ ਹੈਰਾਨਗੀ ਦੀ ਕੋਈ ਹੱਦ ਨਾ ਰਹੀ ਜਦ ਹਰੀ ਸਿੰਘ ਨੇ ਬੜੇ ਠੰਢੇ ਦਿਲ ਨਾਲ ਅਗੋਂ ਆਖਿਆ ਕਿ 'ਸਰਕਾਰ! ਹਜ਼ੂਰ ਦੇ ਇਕਬਾਲ ਨਾਲ ਸ਼ੇਰ ਆਪਣਾ ਦਮ ਤੋੜ ਚੁੱਕਾ ਹੈ।' ਇਸ ਸਮੇਂ ਮਹਾਰਾਜਾ ਸਾਹਿਬ ਨਾਲ ਪੰਡਿਤ ਬਿਹਾਰੀ ਦਰਬਾਰੀ ਚਿਤ੍ਰਕਾਰ ਭੀ ਮੌਜੂਦ ਸੀ, ਜਿਸ ਨੂੰ ਸ਼ੇਰਿ ਪੰਜਾਬ ਨੇ ਹੁਕਮ ਦਿੱਤਾ ਕਿ ਠੀਕ ਇਸੇ ਹਾਲਤ ਵਿਚ ਸਰਦਾਰ ਹਰੀ ਸਿੰਘ ਦੀ ਸ਼ੇਰ ਨਾਲ ਲੜਾਈ ਦੀ ਤਸਵੀਰ ਤਿਆਰ ਕੀਤੀ ਜਾਏ। ਬਿਹਾਰੀ ਨੇ ਉਸੇ ਵਕਤੋਂ ਹੁਕਮ ਦੀ ਪਾਲਣਾ ਕੀਤੀ, ਚਿੱਤਰ ਤਿਆਰ ਕੀਤਾ ਗਿਆ, ਜਿਸ ਦੇ ਦੋ ਉਤਾਰੇ ਸਰਦਾਰ ਹਰੀ ਸਿੰਘ ਨੂੰ ਭੀ ਮਹਾਰਾਜਾ ਸਾਹਿਬ ਨੇ ਦਿੱਤੇ। ਇਨ੍ਹਾਂ ਵਿਚੋਂ ਇਕ ਚਿੱਤਰ ਸਰਦਾਰ ਹਰੀ ਸਿੰਘ ਨੇ ੬ ਜਨਵਰੀ ਸੰਨ ੧੮੩੧ ਈ. ਨੂੰ ਜਗਤ ਪ੍ਰਸਿੱਧ ਯਾਤਰੂ (ਸੈਲਾਨੀ) ਬੈਰਨ ਹੂਗਲ ਨੂੰ ਦਿੱਤਾ; ਜਿਸ ਨੂੰ ਦੇਖ ਕੇ ਉਹ ਬੜਾ ਹੀ ਪ੍ਰਸੰਨ

---

1. ਇਹ ਅਹੁਦਾ ਖ਼ਾਲਸਾ ਰਾਜ ਸਮੇਂ ਮੌਜੂਦਾ ਸਮੇਂ ਦੇ ਐਡੀਕਾਂਗ ਦੇ ਬਰਾਬਰ ਹੁੰਦਾ ਸੀ।
2. ਵਿਜਨ (Vigne) ਲਿਖਦਾ ਹੈ ਕਿ ਸਰਦਾਰ ਹਰੀ ਸਿੰਘ ਨੇ ਮੈਨੂੰ ਤਲਵਾਰ ਦੱਸੀ ਸੀ, ਜਿਸ ਦੇ ਇਕ ਵਾਰ ਨਾਲ ਉਸ ਨੇ ਸ਼ੇਰ ਦਾ ਸਿਰ ਵੱਢਿਆ ਸੀ।

(ਇਲਨ ਪੰਜਾਬ, ਸਫ਼ਾ ੧੧੦)

ਹੋਇਆ। ਇਹ ਯਾਤਰੂ ਆਪਣੇ ਉਸ ਤਾਰੀਖ਼ ਦੇ ਰੋਜ਼ਨਾਮਚੇ ਵਿਚ ਲਿਖਦਾ ਹੈ ਕਿ ਮੈਨੇ ਜਦ ਸਰਦਾਰ ਹਰੀ ਸਿੰਘ ਦੇ ਨਾਮ ਨਾਲ 'ਨਲੂਆ' ਦੀ ਵਜਾ-ਤਸਮੀਆ ਦੱਸਿਆ ਅਤੇ ਸਰਦਾਰ ਦੇ ਚੀਤੇ ਦਾ ਸਿਰ ਤਲਵਾਰ ਦੇ ਇਕੋ ਝਟਕੇ ਨਾਲ ਵੱਖ ਕਰ ਦੇਣ ਦਾ ਹਾਲ ਦੱਸਿਆ ਤਾਂ ਸਰਦਾਰ ਹਰੀ ਸਿੰਘ ਮੇਰੀ ਮਾਲੂਮਾਤ ਨੂੰ ਸੁਣ ਕੇ ਹੈਰਾਨ ਜਿਹਾ ਹੋ ਗਿਆ। ਇਸ ਸਮੇਂ ਮੈਨੂੰ ਸਰਦਾਰ ਜੀ ਨੇ ਆਪਣੀ ਸ਼ੇਰ ਨਾਲ ਲੜਾਈ ਵਾਲੀ ਇਕ ਮੂਰਤ ਦਿੱਤੀ। ਹੂਗਲ ਦੀ ਆਪਣੀ ਲਿਖਤ ਇਸ ਤਰ੍ਹਾਂ ਹੈ:-

I surprised him by my knowledge whence he had gained the appellation of Nalva, and of his having cloven the head of a tiger who had already siezed him as its Prep. He told the Diwan to bring some drawings, and gave me his Portrait, in the act killing the beast (Travels in Kashmir & the Punjab by Baron C. Hugel Page 254.

## ਸਰਦਾਰੀ ਮਿਲਣੀ

ਸ਼ੇਰਿ ਪੰਜਾਬ, ਜਿਸ ਦੇ ਦਿਲ ਵਿਚ ਬਹਾਦਰ ਤੇ ਜੁਵਾਨ ਮਰਦਾਂ ਲਈ ਅਥਾਹ ਪਿਆਰ ਸੀ, ਸਰਦਾਰ ਹਰੀ ਸਿੰਘ ਦੇ ਜੰਗੀ ਕਰਤਬ ਤੇ ਕਮਾਲ ਤਾਂ ਉਹ ਪਹਿਲਾਂ ਹੀ ਦੇਖ ਚੁੱਕਾ ਸੀ ਤੇ ਉਸ ਦਾ ਸ਼ੇਰ ਨਾਲ ਇਸ ਤਰ੍ਹਾਂ ਨਿਧੜਕ ਹੋ ਕੇ ਲੜਨਾ ਆਪਣੀ ਅੱਖੀਂ ਦੇਖ ਕੇ ਦਿਲ ਇਨਾ ਗਦ-ਗਦ ਹੋਇਆ ਕਿ ਅਗਲੇ ਦਿਨ ਹੀ ਭਰੇ ਦਰਬਾਰ ਵਿਚ ਸਰਦਾਰ ਜੀ ਨੂੰ ਸ਼ੇਰ-ਦਿਲ ਨਾਮੀਂ ਰਜਮਣ (ਰਜਮੈਂਟ) ਦਾ ਸਰਦਾਰ-ਆਹਲਾ ਮੁਕੱਰਰ ਕਰ ਦਿੱਤਾ। ਇਸ ਬਾਰੇ ਦੀਵਾਨ ਅਮਰ ਨਾਥ ਆਪਣੀ ਲਿਖਤ[1] 'ਜ਼ਫਰਨਾਮਾ ਰਣਜੀਤ ਸਿੰਘ' ਵਿਚ ਇਉਂ ਲਿਖਦਾ ਹੈ ਕਿ ਹਰੀ ਸਿੰਘ ਤੋਂ ਖਿਦਮਤਗਾਰੀ (ਐਡੀਕਾਂਗ) ਦਾ ਅਹੁਦਾ ਛੁਡਾ ਕੇ ਸਰਦਾਰੀ ਦਾ ਮਰਤਬਾ ਬਖ਼ਸ਼ ਦਿੱਤਾ ਤੇ ਅੱਠ ਸੌ ਸਵਾਰ ਤੇ ਪੈਦਲ ਦਾ ਅਫ਼ਸਰ ਥਾਪ ਕੇ ਇੱਜ਼ਤ-ਅਫ਼ਜ਼ਾਈ ਕੀਤੀ, ਅਸਲ ਲਿਖਤ ਇਸ ਤਰ੍ਹਾਂ ਹੈ :-

ہری سنگھ از خدمت گاری معزول نمودہ در خطاب سرداری و با تقرر از ہشت
صد سوار و پیادہ جرار برنواختند ۔

ਇਥੋਂ ਸਰਦਾਰ ਹਰੀ ਸਿੰਘ ਦਾ ਫ਼ੌਜੀ ਜੀਵਨ ਆਰੰਭ ਹੁੰਦਾ ਹੈ। ਉਹ ਆਪਣੀ ਬੇਮਿਸਾਲ ਯੋਗਤਾ ਅਤੇ ਅਦੁੱਤੀ ਗੁਣਾਂ ਦੇ ਕਾਰਨ ਨਾ ਕੇਵਲ ਖ਼ਾਲਸਾ ਫ਼ੌਜ ਦੇ ਕਮਾਂਡਰ ਇਨਚੀਫ਼ ਦੇ ਮਹਾਨ ਉੱਚੇ ਅਹੁਦੇ ਪਰ ਪਹੁੰਚੇ, ਬਲਕਿ ਕਸ਼ਮੀਰ, ਹਜ਼ਾਰਾ ਅਤੇ ਪਿਸ਼ਾਵਰ ਦੇ ਕਾਮਯਾਬ ਗਵਰਨਰ ਭੀ ਬਣੇ; ਜਿਥੇ ਕਿ ਆਪ ਦੇ ਨਾਮ ਦਾ ਸਿੱਕਾ ਚਲਿਆ[2]।

---

1. ਜ਼ਫਰਨਾਮਾ ਰਣਜੀਤ ਸਿੰਘ, ਦੀਵਾਨ ਅਮਰ ਨਾਥ, ਸਫ਼ਾ ੩੧।
2. ਦੀ ਵੈਲੀ ਔਨ ਕਸ਼ਮੀਰ, ਸਰ ਵਾਲਟਰ ਲਾਰੰਸ, ਸਫ਼ਾ, ੨੩੫, ਤਵਾਰੀਖ਼ ਪਿਸ਼ਾਵਰ ੬੦੫। ਦੀ ਪੰਜਾਬ ਐਜ਼ੇ ਸਾਵਰਨ ਸਟੇਟ, ਗੁਲਸ਼ਨ ਰਾਇ ਚੋਪੜਾ ਸਫ਼ਾ ੨੪੪, ਤਵਾਰੀਖ ਸਰਹੱਦੀ, ਸਫ਼ਾ ੧੪੯।

# ਸਰਦਾਰ ਹਰੀ ਸਿੰਘ ਦਾ ਪਹਿਲਾ ਸੰਗਰਾਮ
# ਤੇ
# ਕਸੂਰ ਦੀ ਫ਼ਤਹਿ

ਸ਼ੇਰਿ ਪੰਜਾਬ ਮਹਾਰਾਜਾ ਰਣਜੀਤ ਸਿੰਘ ਸੰਨ ੧੮੦੭ ਈ. ਦੇ ਆਰੰਭ ਵਿਚ ਜਦ ਕਾਂਗੜੇ ਦੇ ਇਲਾਕੇ ਦੇ ਦੌਰੇ ਤੋਂ ਪਰਤ ਕੇ ਅਜੇ ਲਾਹੌਰ ਪਹੁੰਚੇ ਹੀ ਸਨ ਤਾਂ ਪਤਾ ਲੱਗਾ ਕਿ ਨਵਾਬ ਕੁਤਬਦੀਨ ਖ਼ਾਨ ਕਸੂਰੀਆ[1] ਬੜੀਆਂ ਭਾਰੀਆਂ ਜੰਗੀ ਤਿਆਰੀਆਂ ਕਰ ਰਿਹਾ ਹੈ ਅਤੇ ਉਸ ਨੇ ਮੁਲਤਾਨ ਦੇ ਨਵਾਬ ਮੁਜ਼ੱਫਰ ਖ਼ਾਨ ਨੂੰ ਭੀ ਆਪਣੇ ਨਾਲ ਮਿਲਾ ਕੇ ਅੰਦਰੋਂ ਅੰਦਰ ਲਿਖਤ ਪੜ੍ਹਤ ਕਰ ਲਈ ਹੈ[2] ਕਿ ਐਤਕੀਂ ਦੋਹਾਂ ਇਸਲਾਮੀ ਤਾਕਤਾਂ ਵੱਲੋਂ ਇਕਮੁੱਠ ਹੋ ਕੇ ਖ਼ਾਲਸਾ ਰਾਜ ਦੇ ਵਿਰੁੱਧ ਐਸਾ ਜਹਾਦੀ ਜੰਗ ਕੀਤਾ ਜਾਏ ਕਿ ਅੱਗੇ ਨੂੰ ਸਦਾ ਲਈ ਉਸ ਦਾ ਨਾਮੋ-ਨਿਸ਼ਾਨ ਮਿਟਾ ਦਿੱਤਾ ਜਾਏ[3]! ਪੜਚੋਲ ਕਰਨ ਨਾਲ ਉਪਰੋਕਤ ਗੋਂਦ ਦੀ ਪੂਰੀ ਪੂਰੀ ਤਸਦੀਕ ਹੋ ਗਈ। ਨਾਲ ਹੀ ਇਹ ਭੀ ਮਾਲੂਮ ਹੋ ਗਿਆ ਕਿ ਐਤਕੀਂ ਨਾ-ਕੇਵਲ ਇਨ੍ਹਾਂ ਨੇ ਆਪਣੀਆਂ ਕਲਮੀ ਫ਼ੌਜਾਂ ਨੂੰ ਹੀ ਲੜਾਈ ਲਈ ਤਿਆਰ ਕੀਤਾ ਸੀ, ਸਗੋਂ ਕਈ ਜੋਸ਼ੀਲੇ ਮੌਲਵੀਆਂ ਤੇ ਵਾਇਜ਼ਾਂ ਨੂੰ ਭੀ ਦੂਰ-ਦੂਰ ਤਕ ਭੇਜ ਕੇ ਖ਼ਾਲਸੇ ਦੇ ਉਲਟ ਇਸਲਾਮੀਆਂ ਵਿਚ ਭਾਰੀ ਜੋਸ਼ ਭਰ ਦਿੱਤਾ ਸੀ।

ਇਸ ਸਮੇਂ ਸ਼ੇਰਿ ਪੰਜਾਬ ਨੇ ਆਪਣੇ ਸਾਰੇ ਨਾਮੀਂ ਸਰਦਾਰਾਂ ਨੂੰ ਇਕੱਠਾ ਕਰਕੇ ਇਸ ਜੰਗ ਸਬੰਧੀ ਹਰ ਪਹਿਲੂ 'ਤੇ ਵਿਚਾਰ ਕੀਤੀ। ਇਹ ਵਿਚਾਰ ਅਜੇ ਹੋ ਹੀ ਰਹੀ ਸੀ ਕਿ

---

1. ਕਸੂਰ ਦਾ ਨਾਮ ਪੁਰਾਣੀਆਂ ਲਿਖਤਾਂ ਵਿਚ 'ਕੁਸ਼ਪੁਰ' ਲਿਖਿਆ ਹੈ। ਬਚਿਤ੍ਰ ਨਾਟਕ ਵਿਚ ਇਹ ਨਗਰ ਸ੍ਰੀ ਰਾਮਚੰਦ੍ਰ ਜੀ ਦੇ ਪੁੱਤਰ ਕੁਸ਼ ਦਾ ਵਸਾਇਆ ਲਿਖਿਆ ਹੈ, ਯਥਾ :-
   'ਤਹੀ ਤਿਨੈ ਬਾਧੇ ਦੁਇ ਪੁਰਵਾ॥ ਏਕ ਕਸੂਰ ਦੁਤੀਆ ਲਹੁਰਵਾ॥
   ਇਸ ਸ਼ਹਿਰ ਪਰ ਕਈ ਅਦਲਾ ਬਦਲੀਆਂ ਦੇ ਬਾਅਦ ਸੰਨ ੧੫੭੦ ਵਿਚ ਅਕਬਰ ਬਾਦਸ਼ਾਹ ਨੇ ੩੫੦੦ ਹਸਨਜ਼ਈ ਪਠਾਣਾਂ ਨੂੰ ਇਥੇ ਵਸਾਇਆ ਤੇ ਪੁਰਾਣੇ ਕਿਲ੍ਹੇ ਦੇ ਖੰਡਰਾਂ ਪਰ ਹੁਣ ਮੁੜ ਕਿਲ੍ਹਾ ਵਸਾਉਣ ਲਈ ਭਾਰੀ ਰਕਮ ਬਖਸ਼ੀ। ਮੁਗ਼ਲੀਆ ਰਾਜ ਦੇ ਛੇਕੜਲੇ ਦਿਨਾਂ ਤੱਕ ਇਨ੍ਹਾਂ ਪਠਾਣਾਂ ਨੇ ਚੁਗਤਾਈ ਰਾਜ ਦੀ ਜੰਗੀ ਸੇਵਾ ਕਰ ਕੇ ਇਲਾਕੇ ਵਿਚ ਬੜਾ ਦਬਦਬਾ ਬਿਠਾ ਲਿਆ ਸੀ। ਬਹਾਦਰ ਸ਼ਾਹ ਦੀ ਆਪਣੇ ਭਾਈ ਦੇ ਮੁਕਾਬਲੇ ਸਹਾਇਤਾ ਕਰਨ ਦੇ ਬਦਲੇ ਇਨ੍ਹਾਂ ਵਿਚੋਂ ਬਾਜ਼ੀਦ ਖ਼ਾਨ ਨੂੰ 'ਕੁਤਬਦੀਨ ਖ਼ਾਨ' ਦਾ ਖ਼ਿਤਾਬ ਮਿਲਿਆ ਸੀ। 'ਮੁਆਸ਼ਰੁਲਉਮਰਾ' ਵਿਚ ਲਿਖਿਆ ਹੈ ਕਿ ਬਾਜ਼ੀਦ ਖ਼ਾਨ ਤੇ ਇਸ ਦੇ ਭਤੀਜੇ ਸ਼ਮਸੱਦੀਨ ਖਾਨ ਨੇ ਬੰਦੇ ਬਹਾਦਰ ਦੇ ਸਮੇਂ ਸਿੰਘਾਂ ਨਾਲ ੨੨ ਲੜਾਈਆਂ ਲੜੀਆਂ ਸਨ, ਛੇਕੜ ਸੰਮਤ ੧੭੬੯ ਦੇ ਆਰੰਭ ਵਿਚ ਪਠਾਨਕੋਟ ਦੀ ਲੜਾਈ ਵਿਚ ਦੋਵੇਂ (ਚਾਚਾ-ਭਤੀਜਾ) ਬਾਬਾ ਬਿਨੋਦ ਸਿੰਘ ਦੀ ਤਲਵਾਰ ਦੀ ਧਾਰ ਤੋਂ ਪਾਰ ਹੋਏ, ਇਨ੍ਹਾਂ ਦੀਆਂ ਕਬਰਾਂ ਇਸ ਵਕਤ ਤਕ ਕਸੂਰ ਵਿਚ ਮੌਜੂਦ ਹਨ।
2. ਹਿਸਟਰੀ ਔਫ ਦੀ ਪੰਜਾਬ, ਸ: ਮੁਹੰਮਦ ਲਤੀਫ਼ ਸਫ਼ਾ ੩੬੬।
   ਨਵਾਬ ਮੁਜ਼ੱਫਰ ਖ਼ਾਨ ਮੁਲਤਾਨ ਨੇ ਇਸ ਸਮੇਂ ਬੜੀ ਅਜੀਬ ਚਾਲ ਚੱਲੀ। ਨਵਾਬ ਕੁਤਬਦੀਨ ਨੂੰ ਜਹਾਦੀ ਲੜਾਈ ਲਈ ਬਹੁਤ ਸਾਰਾ ਧਨ, ਤੋਪਾਂ ਅਤੇ ਹੋਰ ਸਾਮਾਨੇ ਜੰਗ ਦੇ ਕੇ ਆਪ ਹਜ ਲਈ ਨਿਕਲ ਗਿਆ।
3. ਮੈਕਗਰੈਗਰ ਹਿਸਟਰੀ ਔਫ਼ ਦੀ ਸਿਖਜ਼ ਜਿ: ੧, ਸਫ਼ਾ ੧੫੯, ਤਾਰੀਖ ਪੰਜਾਬ, ਘਨੱਯਾ ਲਾਲ ਸਫ਼ਾ ੧੭੯ ।

ਉਪਰੋਂ ਖ਼ਬਰ ਨਵੀਸ ਵੱਲੋਂ ਖਲੀਤਾ ਪਹੁੰਚਿਆ ਕਿ ਨਵਾਬ ਕਸੂਰ ਆਪਣੇ ਇਲਾਕੇ ਦੇ ਸਿੱਖਾਂ ਅਤੇ ਹਿੰਦੂਆਂ ਤੋਂ ਬੜੀ ਤੱਦੀ ਨਾਲ ਜਹਾਦੀ ਲੜਾਈ ਲਈ ਰਸਦ-ਰਸਾਨੀ ਤੇ ਧਨ ਇਕੱਠਾ ਕਰ ਰਿਹਾ ਹੈ ਅਤੇ ਜਿਹੜਾ ਕੋਈ ਇਸ ਹੁਕਮ ਦੀ ਪਾਲਨਾ ਕਰਨ ਵਿਚ ਜ਼ਰਾ ਭੀ ਸੰਕੋਚ ਕਰਦਾ ਹੈ ਉਸ ਦਾ ਘਰ ਬਾਰ ਲੁੱਟ ਲਿਆ ਜਾਂਦਾ ਹੈ। ਇਹ ਸਭ ਕੁਝ ਵਿਚਾਰ ਕੇ ਮਹਾਰਾਜਾ ਸਾਹਿਬ ਨੇ ਯੋਗ ਸਮਝਿਆ ਕਿ ਜੰਗ ਦੇ ਆਰੰਭ ਹੋਣ ਤੋਂ ਪਹਿਲਾਂ ਆਪਣਾ ਏਲਚੀ ਭੇਜ ਕੇ ਉਸ ਨੂੰ ਸਮਝਾਇਆ ਜਾਵੇ ਕਿ ਲੜਾਈ ਵਿਚ ਬਿਨਾਂ ਇਸ ਦੇ ਕਿ ਸੈਂਕੜੇ ਰੱਬ ਦੇ ਬੰਦਿਆਂ ਦਾ ਖ਼ੂਨ ਖਰਾਬਾ ਹੋਵੇ, ਉਸ ਲਈ ਕੁਝ ਵੀ ਲਾਭ ਨਹੀਂ ਹੈ।

ਇਸ ਕੰਮ ਲਈ ਸਰਦਾਰ ਫ਼ਤਹ ਸਿੰਘ ਕਾਲਿਆਂ ਵਾਲਾ[1] ਤੇ ਫ਼ਕੀਰ ਅਜ਼ੀਜ਼ੁ-ਦੀਨ ਤੋਂ ਵੱਧ ਯੋਗ ਹੋਰ ਕਿਹੜਾ ਹੋਣਾ ਸੀ, ਸੋ ਸਰਦਾਰ ਸਾਹਿਬ ਤੇ ਫ਼ਕੀਰ ਜੀ ਨੂੰ ਸਣੇ ਉਨ੍ਹਾਂ ਦੇ ਲੋੜਵੰਦ ਸਾਥੀਆਂ ਦੇ ਕਸੂਰ ਭੇਜਿਆ ਗਿਆ। ਇਨ੍ਹਾਂ ਨੇ ਉਥੇ ਪਹੁੰਚ ਕੇ ਨਵਾਬ ਕੁਤਬੁਦੀਨ ਨੂੰ ਬੜੀਆਂ ਉਕਤੀਆਂ ਯੁਕਤੀਆਂ ਤੇ ਮਿੱਠੇ ਬਚਨਾਂ ਨਾਲ ਸਮਝਾਉਣਾ ਚਾਹਿਆ ਕਿ ਮਹਾਰਾਜਾ ਸਾਹਿਬ ਨਾਲ ਲੜਾਈ ਲੜਨ ਵਿਚ ਨਵਾਬ ਲਈ ਭਾਰੀ

---

1. ਸਰਦਾਰ ਫ਼ਤਹ ਸਿੰਘ ਕਾਲਿਆਂ ਵਾਲਾ ਆਪਣੇ ਸਮੇਂ ਦਾ ਸਿਰਕਢਵਾਂ ਬਹਾਦਰ ਤੇ ਸਿਆਣਾ ਜੋਧਾ ਮੰਨਿਆ ਜਾਂਦਾ ਸੀ। ਇਹ ਸਰਦਾਰ ਮਹਾਰਾਜਾ ਰਣਜੀਤ ਸਿੰਘ ਜੀ ਦੀ ਚੜ੍ਹਦੀ ਜਵਾਨੀ ਦੇ ਸਮੇਂ ਤੋਂ ਹੀ ਸ੍ਰੀ ਹਜ਼ੂਰ ਨਾਲ ਸਣੇ ਆਪਣੇ ਸਵਾਰਾਂ ਦੇ ਮਿਲ ਗਿਆ ਸੀ। ਆਪਣੀ ਜਾਨ-ਨਿਸਾਰੀ, ਨਿਰਭੈਤਾ ਤੇ ਸਿਆਣਪ ਦੇ ਕਾਰਨ ਮਹਾਰਾਜਾ ਸਾਹਿਬ ਦੇ ਹਿਰਦੇ ਵਿਚ ਆਪ ਨੇ ਡੂੰਘੀ ਥਾਂ ਮੱਲ ਲਈ। ਸ਼ੇਰਿ ਪੰਜਾਬ ਨੇ ਖਾਲਸਾ ਰਾਜ ਦੀ ਕਾਇਮੀ ਨਾਲ ਸੰਨ ੧੭੯੯ ਤੋਂ ਲੈ ਕੇ ੧੮੦੭ ਤੀਕ ਜਿੰਨੀਆਂ ਮੁਹਿੰਮਾਂ ਕੀਤੀਆਂ ਸਨ, ਉਨ੍ਹਾਂ ਸਾਰੀਆਂ ਵਿਚ ਸਰਦਾਰ ਫ਼ਤਹ ਸਿੰਘ ਨੇ ਸਭ ਤੋਂ ਵੱਧ ਚੜ੍ਹਕੇ ਘਾਲਾਂ ਘਾਲੀਆਂ ਸਨ। ਮਹਾਰਾਜਾ ਸਾਹਿਬ ਨੇ ਜਦ ਲਾਹੌਰ ਨੂੰ ਫ਼ਤਹ ਕਰਨ ਲਈ ਸੰਨ ੧੭੯੯ ਵਿਚ ਚੜ੍ਹਾਈ ਕੀਤੀ ਤਾਂ ਉਸ ਸਮੇਂ ਸਰਦਾਰ ਫਤਹ ਸਿੰਘ ਕਾਲਿਆਂ ਵਾਲਾ ਮਹਾਰਾਜੇ ਦੇ ਨਾਲ ਸਭ ਤੋਂ ਪਹਿਲਾਂ ਲਾਹੌਰੀ ਦਰਵਾਜ਼ੇ ਵੱਲੋਂ ਬਬਰ ਸ਼ੇਰ ਦੀ ਤਰ੍ਹਾਂ ਗੱਜਦਾ ਹੋਇਆ ਸ਼ਹਿਰ ਵਿਚ ਧੈਂ ਵੜਿਆ ਸੀ। ਇਸੇ ਤਰ੍ਹਾਂ ੧੮੦੨ ਈ. ਵਿਚ ਸ੍ਰੀ ਅੰਮ੍ਰਿਤਸਰ ਨੂੰ ਖਾਲਸਾ ਰਾਜ ਨਾਲ ਮਿਲਾਉਣ ਸਮੇਂ ਆਪ ਜੀ ਨੇ ਬਹੁਤ ਬੜੀ ਸਿਆਣਪ ਤੋਂ ਕੰਮ ਲਿਆ ਸੀ। ਝੰਗ ਤੇ ਪਿੰਡੀ ਭੱਟੀਆਂ ਨੂੰ ਫ਼ਤਹ ਕਰਨ ਸਮੇਂ ਆਪ ਜੀ ਨੇ ਬੜੀ ਬੀਰਤਾ ਦੱਸੀ ਸੀ। ਮਹਾਰਾਜਾ ਰਣਜੀਤ ਸਿੰਘ ਦੇ ਜੀਵਨ ਵਿਚ ਸੰਨ ੧੮੦੫ ਈ. ਦੇ ਛੇਕੜਲੇ ਦਿਨ ਬੜੇ ਨਾਜ਼ਕ ਗਿਣੇ ਜਾਂਦੇ ਹਨ, ਜਦ ਜਸਵੰਤ ਰਾਏ ਹਲਕਰ ਵਾਲੀਏ ਇੰਦੌਰ ਅੰਗਰੇਜ਼ੀ ਜਨਰਲ ਲਾਰਡ ਲੇਕ ਤੋਂ ਭਾਂਜ ਖਾ ਕੇ ਅੰਮ੍ਰਿਤਸਰ ਆ ਵੜਿਆ ਤੇ ਮਹਾਰਾਜਾ ਸਾਹਿਬ ਨੂੰ ਅੰਗਰੇਜ਼ਾਂ ਨਾਲ ਲੜਨ ਲਈ ਬੜੀ ਉਕਸਾਹਟ ਦਿੱਤੀ ਸੀ। ਉਸ ਸਮੇਂ ਇਸੇ ਸਰਦਾਰ ਫਤਹ ਸਿੰਘ ਦਾ ਕੰਮ ਸੀ ਕਿ ਆਪ ਨੇ ਇਸ ਉਲਝਣ ਨੂੰ ਬੜੀ ਯੋਗਤਾ ਨਾਲ ਨਿਬਾਹਿਆ ਸੀ, ਅਰਥਾਤ ਅੰਗਰੇਜ਼ਾਂ ਨਾਲ ਬਿਨਾਂ ਵਜ੍ਹਾ ਲੜਨ ਦੀ ਥਾਂ ਸੁਲਾਹ ਦਾ ਐਸਾ ਰਸਤਾ ਲੱਭ ਲਿਆ, ਜਿਸ ਨਾਲ ਅੰਗਰੇਜ਼ਾਂ ਤੇ ਜਸਵੰਤ ਰਾਇ ਦਾ ਬਾਇੱਜ਼ਤ ਸਮਝੌਤਾ ਕਰਵਾ ਦਿੱਤਾ। ਛੇਕੜ ਸੰਨ ੧੮੦੭ ਈ. ਵਿਚ ਸਰਦਾਰ ਫ਼ਤਹ ਸਿੰਘ ਨੇ ਖਾਲਸਾ ਰਾਜ ਲਈ ਕਿਲ੍ਹਾ ਨਰੈਣਗੜ੍ਹ ਨੂੰ ਫ਼ਤਹ ਕਰਦੇ ਹੋਏ ਆਪਣਾ ਆਪ ਵਾਰ ਦਿੱਤਾ।

ਘਾਟੇਵੰਦਾ ਕੰਮ ਹੈ। ਇਸ ਤਰ੍ਹਾਂ ਕਰਨ ਨਾਲ ਜਿਥੇ ਉਹ ਹਜ਼ਾਰਾਂ ਮਨੁੱਖਾਂ ਦੇ ਖ਼ੂਨ ਦਾ ਖ਼ੂਨਾਮੀ ਬਣੇਗਾ, ਉਥੇ ਹੋ ਸਕਦਾ ਹੈ ਕਿ ਨਾਲ ਹੀ ਉਹ ਸਦਾ ਲਈ ਆਪਣੀ ਰਿਆਸਤ ਭੀ ਖੁਹਾ ਬਹੇ ਪਰ ਸ਼ੋਕ! ਬਜਾਏ ਇਸ ਦੇ ਕਿ ਨਵਾਬ ਕਸੂਰ ਇਨ੍ਹਾਂ ਦੀ ਨੇਕ ਰਾਏ ਦਾ ਧੰਨਵਾਦੀ ਹੁੰਦਾ ਅਤੇ ਮਹਾਰਾਜਾ ਸਾਹਿਬ ਲਈ ਉਸ ਦੇ ਦਿਲ ਵਿਚ ਵਧੇਰਾ ਸਤਿਕਾਰ ਪੈਦਾ ਹੁੰਦਾ, ਅਭਾਗਾ ਨਵਾਬ, ਉਲਟਾ ਫ਼ਕੀਰ ਜੀ ਨਾਲ ਬਦਸਲੂਕੀ ਤੇ ਕੁਬਚਨਾਂ 'ਤੇ ਉਤਰ ਆਇਆ। ਹੁਣ ਸਰਦਾਰ ਫ਼ਤਹ ਸਿੰਘ ਅਤੇ ਫ਼ਕੀਰ ਸਾਹਿਬ ਨਵਾਬ ਦੇ ਸਿਰ ਮਦਭਾਗਤਾ ਦਾ ਦੂਤ ਕੁਦਦਾ ਦੇਖ ਕੇ ਮਹਾਰਾਜ ਸਾਹਿਬ ਕੋਲ ਪਰਤ ਆਏ ਤੇ ਸਾਰਾ ਹਾਲ ਸ਼ੇਰਿ ਪੰਜਾਬ ਨੂੰ ਆ ਦੱਸਿਆ। ਫ਼ਕੀਰ ਜੀ ਨਾਲ ਨਵਾਬ ਕਸੂਰ ਦੇ ਅਯੋਗ ਵਰਤਾਉ ਦਾ ਹਾਲ ਸੁਣਕੇ ਸਰਕਾਰ ਦੀ ਅਣਖ ਨੇ ਇਕ ਹੁਲਾਰਾ ਖਾਧਾ ਤੇ ਉਸੇ ਦਿਨ ਖ਼ਾਲਸਾ ਫ਼ੌਜਾਂ ਨੂੰ ਹਰ ਪਾਸੇ ਤੋਂ ਕਸੂਰ ਵਲ ਕੂਚ ਕਰਨ ਦੇ ਫ਼ੁਰਮਾਨ ਜਾਰੀ ਕਰ ਦਿੱਤੇ। ਜਿਥੇ-ਜਿਥੇ ਇਹ ਹੁਕਮਨਾਮੇ ਪਹੁੰਚੇ, ਉਥੇ-ਉਥੇ ਦੀਆਂ ਫ਼ੌਜਾਂ ਬੜੀ ਤੇਜ਼ੀ ਨਾਲ ਮੈਦਾਨੇ ਜੰਗ ਵੱਲ ਤੁਰ ਪਈਆਂ। ਹੁਣ ਥੋੜ੍ਹੇ ਦਿਨਾਂ ਦੇ ਅੰਦਰ-ਅੰਦਰ ਹੀ ਦਸ ਹਜ਼ਾਰ ਨਾਮੀਂ ਫ਼ੌਜ, ਛੇ ਵੱਡੀਆਂ ਤੋਪਾਂ, ੧੨ ਸ਼ੁਤਰੀ ਜੰਬੂਰ ਅਤੇ ਹੋਰ ਜ਼ਰੂਰੀ ਸਾਮਾਨ ਦੇ, ਨੁਸ਼ਹਿਰਾ ਨਾਮੀ ਪਿੰਡ-ਜੋ ਕਸੂਰ ਤੋਂ ੧੦ ਕੋਹ ਦੀ ਵਾਟ 'ਤੇ ਸੀ-ਜਾ ਡੇਰੇ ਲਾਏ[1]।

ਇਸ ਸਮੇਂ 'ਸ਼ੇਰ ਦਿਲ' ਰਜਮੈਂਟ, ਸਣੇ ਨੌਜਵਾਨ ਹਰੀ ਸਿੰਘ ਦੇ ਉਪਰੋਕਤ ਫ਼ੌਜ ਨਾਲ ਆ ਮਿਲੀ। ਹੁਣ ਸ਼ੇਰਿ ਪੰਜਾਬ ਖ਼ੁਦ ਸਣੇ ਸਰਦਾਰ ਨਿਹਾਲ ਸਿੰਘ ਅਟਾਰੀ ਵਾਲੇ, ਸਰਦਾਰ ਧੰਨਾ ਸਿੰਘ ਮਲਵਈ, ਸਰਦਾਰ ਜੋਧ ਸਿੰਘ ਰਾਮਗੜ੍ਹੀਆ[2], ਬਾਬਾ ਫੂਲਾ ਸਿੰਘ ਅਕਾਲੀ,

---

1. ਉਮਦ ਤੁਲ ਤਵਾਰੀਖ ਰਚਿਤ ਸੋਹਣ ਲਾਲ ਦਫਤਰ ੨, ਸ: ੬੪।
2. ਸਰਦਾਰ ਜੋਧ ਸਿੰਘ ਰਾਮਗੜ੍ਹੀਆ, ਉਸ ਬਹਾਦਰ ਤੇ ਧਰਮੀ ਪਿਤਾ ਸ: ਜੱਸਾ ਸਿੰਘ ਰਾਮਗੜ੍ਹੀਏ ਦਾ ਬੀਰ ਸਪੁੱਤਰ ਸੀ, ਜਿਸ ਦੇ ਨਾਮ ਪੁਰ ਸਾਰਾ ਪੰਥ ਸਦਾ ਮਾਣ ਕਰਦਾ ਰਹੇਗਾ। ਜਿੱਥੇ ਆਪ ਧਾਰਮਿਕ ਜੀਵਨ ਵਿਚ ਆਪਣਾ ਨਮੂਨਾ ਆਪ ਸਨ, ਉਥੇ ਉਹ ਸੂਰਮਤਾਈ ਲਈ ਭੀ ਇਕੋ ਗਿਣੇ ਜਾਂਦੇ ਸਨ। ਆਪ ਦੀ ਬੀਰਤਾ ਦੀ ਧਾਕ ਨਾ ਕੇਵਲ ਪੰਜਾਬ ਦੀਆਂ ਹੱਦਾਂ ਵਿਚ ਮੰਨੀ ਜਾਂਦੀ ਸਗੋਂ ਆਪ ਦੇ ਤੇਜ਼ ਪ੍ਰਤਾਪ ਤੋਂ ਦਿੱਲੀ ਦੀ ਹਕੂਮਤ ਵੀ ਥਰਥਰ ਕੰਬਦੀ ਸੀ। ਸੰਨ ੧੭੮੨ ਵਿਚ ਆਪ ਨੇ ਬਹਾਦਰ ਖਾਲਸਾ ਦਲ ਨਾਲ ਦਿੱਲੀ ਪਰ ਐਸਾ ਸ਼ੇਰਵਾਈ ਹੱਲਾ ਕੀਤਾ ਕਿ ਬਾਵਜੂਦ ਅੱਗੋ ਕਰੜੇ ਟਾਕਰੇ ਦੇ ਇਹ ਸਭ ਨੂੰ ਪੈਰਾਂ ਥੱਲੇ ਲਿਤਾੜਦਾ ਹੋਇਆ ਸਿੱਧਾ ਮੁਗ਼ਲਾਂ ਦੇ ਮਹੱਲੇ ਜਾ ਵੜਿਆ ਅਤੇ ਆਪਣੀ ਬਿਜਈ ਫ਼ੌਜ ਲਈ ਕੀਮਤੀ ਹਥਿਆਰ ਤੇ ਤੇਜ਼ ਰਫਤਾਰ ਘੋੜੇ ਆਪਣੇ ਕਬਜ਼ੇ ਵਿਚ ਕਰਕੇ ਮੁੜ ਸਰਸੇ ਵਿਚ ਆ ਗਿਆ। ਇਸ ਸਮੇਂ ਇਸ ਨੇ ਚਾਰ ਤੋਪਾਂ ਵੀ ਮੁਗ਼ਲਾਂ ਦੀ ਫ਼ੌਜ ਤੋਂ ਖੋਹ ਲਈਆਂ, ਜਿਹੜੀਆਂ ਖਾਲਸੇ ਦੇ ਜੰਗਾਂ ਵਿਚ ਬੜੀਆਂ ਲਾਭਦਾਇਕ ਸਾਬਤ ਹੋਈਆਂ। ਦੂਜੀ ਵਾਰ ਨਵਾਬ ਮੋਰਠ ਨੂੰ ਜਾ ਘੇਰਿਆ ਤੇ ਉਸ ਤੋਂ ੧੦੦੦ ਰੁਪਿਆ ਸਾਲਾਨਾ ਬਾਜ਼ਗੁਜ਼ਾਰੀ ਲਿਖਾ ਕੇ ਮੁੜ ਕਿੱਤੇ ਉਸ ਦੀ ਜਾਨ ਬਖਸ਼ੀ ਕੀਤੀ। ਜਿਥੇ ਆਪ ਨਿਰਭੈਤਾ ਲਈ ਬੇਮਿਸਾਲ ਮੰਨੇ ਜਾਂਦੇ ਸਨ, ਉਥੇ ਆਪ ਜੀ ਤਰਸ ਤੇ ਉਦਾਰਤਾ ਲਈ ਵੀ ਬੜੀ ਪਰਸਿੱਧਤਾ ਰੱਖਦੇ ਸਨ। ੧੭੯੦ ਦੀ ਗੱਲ ਹੈ ਕਿ ਆਪ ਦੇ ਸਾਹਮਣੇ ਇਕ ਅਤਿਰੀ ਬ੍ਰਾਹਮਣ ਆਇਆ ਤੇ ਫੁਟ-ਫੁਟ ਕੇ ਰੋਂਦੇ ਹੋਏ ਨੇ ਦੱਸਿਆ ਕਿ ਨਾਜ਼ਮ ਹਿਸਾਰ

( ਬਾਕੀ ਫੁੱਟਨੋਟ ਦੇਖੋ ਸਫ਼ਾ 30 ਦੇ ਹੇਠ)

ਸਰਦਾਰ ਫ਼ਤਹ ਸਿੰਘ ਕਾਲਿਆਂ ਵਾਲਾ ਅਤੇ ਸਰਦਾਰ ਫਤਹਿ ਸਿੰਘ ਆਹਲੂਵਾਲੀਆ ਆਦਿ ਦੇ ਨਾਲ ਮੈਦਾਨ ਜੰਗ ਵਲ ਵਧਿਆ। ਨੁਸ਼ਹਿਰੇ ਪਿੰਡ ਵਿਚ ਜਦ ਸਾਰਾ ਜੰਗੀ ਪ੍ਰਬੰਧ ਠੀਕ ਠਾਕ ਹੋ ਗਿਆ, ਤਾਂ ੧੦ ਫਰਵਰੀ ਸੰਨ ੧੮੦੭ ਦੀ ਸਵੇਰ ਨੂੰ ਅਰਦਾਸ ਸੋਧ ਕੇ ਕਸੂਰ ਦੇ ਬਾਹਰਲਿਆਂ ਮੋਰਚਿਆਂ 'ਤੇ ਹੱਲਾ ਬੋਲ ਦਿੱਤਾ ਗਿਆ।

ਅੱਗੋਂ ਬਹਾਦਰ ਨਵਾਬ ਕੁਤਬੁਦੀਨ ਖ਼ਾਨ ਨੇ ਜਦ ਖ਼ਾਲਸਾ ਫ਼ੌਜ ਨੂੰ ਅੱਗੇ ਵਧਦਾ ਡਿੱਠਾ ਤਾਂ ਉਹ ਬੜੇ ਜੋਸ਼ ਵਿਚ ੨੫ ਹਜ਼ਾਰ ਫ਼ੌਜ ਅਤੇ ਬੇਗਿਣਤ ਮੁਲਖਈਏ ਲਸ਼ਕਰ ਨਾਲ ਇਨ੍ਹਾਂ ਨੂੰ ਰੋਕਣ ਲਈ ਮੈਦਾਨ ਵਿਚ ਡਟ ਗਿਆ। ਇਧਰ ਖ਼ਾਲਸੇ ਦਾ ਜੋਸ਼ ਭੀ ਅਸਗਾਹ ਸਾਗਰ ਵਾਂਗ ਠਾਠਾਂ ਮਾਰ ਰਿਹਾ ਸੀ, ਉਧਰ ਜਹਾਦ ਦੇ ਵਲਵਲੇ ਗਾਜ਼ੀਆਂ ਨੂੰ ਮਤਵਾਲਾ ਕਰ ਰਹੇ ਸਨ। ਹੁਣ ਦੋਵਾਂ ਧਿਰਾਂ ਦੇ ਯੋਧਿਆਂ ਦੀ ਆਪੋ-ਆਪਣੇ ਵੈਰੀਆਂ 'ਤੇ ਨਿਗਾਹ ਪਈ ਤਾਂ ਬੱਸ ਫਿਰ ਕੀ ਸੀ, ਸਭੇ ਆਪੇ ਤੋਂ ਬਾਹਰ ਹੋ ਗਏ ਅਤੇ ਲਗਾ ਲੋਹੇ ਨਾਲ ਲੋਹਾ ਖੜਕਣ। ਹਰ ਇਕ ਸੂਰਮਾ ਆਪਣੀ ਸੂਰਮਤਾਈ ਦੇ ਜੌਹਰ ਦੱਸਣ ਦੀ ਧੁਨ ਵਿਚ ਇਕ-ਦੂਜੇ ਤੋਂ ਅੱਗੇ ਵਧ ਰਿਹਾ ਸੀ। ਇਸ ਤਰ੍ਹਾਂ ਇਸ ਧੂਆਂਧਾਰ ਸੰਗਰਾਮ ਵਿਚ ਸਵੇਰ ਤੋਂ ਲੈ ਕੇ ਲੌਢੇ ਪਹਿਰ ਤੀਕ ਇਕ-ਰਸ ਕਟਾ-ਵਢ ਹੁੰਦੀ ਰਹੀ। ਕਦੀ ਨਵਾਬ ਦੀ ਫ਼ੌਜ ਅੱਗੇ ਵਧ ਆਉਂਦੀ, ਕਦੇ ਖ਼ਾਲਸਾ ਦਲ ਵੈਰੀ ਨੂੰ ਪਿਛਾਂਹ ਦਬ ਲੈ ਜਾਂਦਾ; ਗਰਜ਼ ਕਿ ਸਾਰਾ ਦਿਨ ਖਟਾ-ਖਟ ਤਲਵਾਰ ਚਲਦੀ ਰਹੀ। ਇਸ ਸਮੇਂ ਮਹਾਰਾਜਾ ਸਾਹਿਬ ਦੇ ਤੋਪਖ਼ਾਨਿਆਂ ਨੇ ਬੜੀ ਯੋਗਤਾ ਨਾਲ ਨਵਾਬ ਦੇ ਦਮਦਮਿਆਂ 'ਤੇ ਗੋਲਾਬਾਰੀ ਕੀਤੀ। ਅੱਗੋਂ ਕਸੂਰੀ ਭੀ ਤੋਪਖ਼ਾਨੇ ਦਾ ਜਵਾਬ ਤੋਪਾਂ ਨਾਲ ਵਧ ਚੜ੍ਹਕੇ ਦੇਂਦੇ ਰਹੇ।

---

(ਸਫ਼ਾ 29 ਦੇ ਫ਼ੁੱਟਨੋਟ ਦਾ ਬਾਕੀ)

ਨੇ ਉਸ ਦੀਆਂ ਦੋ ਧੀਆਂ ਖੋਹ ਕੇ ਆਪਣੇ ਘਰ ਪਾ ਲਈਆਂ ਹਨ, ਆਪ ਆਪਣੇ ਸਤਿਗੁਰ ਦੇ ਵਾਸਤੇ ਮੇਰੀ ਬਹੁੜੀ ਕਰੋ। ਕਿਹਾ ਜਾਂਦਾ ਹੈ ਕਿ ਬ੍ਰਾਹਮਣ ਦੇ ਕੀਰਨਿਆਂ ਨਾਲ ਆਪ ਜੀ ਦਾ ਮਨ ਐਸਾ ਪ੍ਰਭਾਵਿਤ ਹੋਇਆ ਕਿ ਆਪ ਨੇ ਖਾਲਸਾ ਦਲ ਨੂੰ ਮੁਖ਼ਾਤਬ ਕਰਕੇ ਆਖਿਆ ਕਿ ਖਾਲਸਾ ਜੀ ਆਪਾਂ ਸੁੱਖ ਦੀ ਨੀਂਦ ਤਦ ਸਵਾਂਗੇ ਜਦ ਇਸ ਦੁੱਖੀ ਬ੍ਰਾਹਮਣ ਦੇ ਹਿਰਦੇ ਵਿਚ ਠੰਢ ਵਰਤਾ ਲਵਾਂਗੇ। ਸਰਬੱਤ ਖਾਲਸੇ ਨੇ ਸਤ ਬਚਨ ਕਿਹਾ ਤੇ ਉਸੇ ਵਕਤ ਚੜ੍ਹਾਈ ਕਰ ਦਿਤੀ ਗਈ। ਵਿਭਚਾਰੀਆਂ ਨੇ ਧਰਮੀਆਂ ਅੱਗੇ ਕਦ ਠਹਿਰਨਾ ਸੀ? ਅਜੇ ਖਾਲਸੇ ਨੂੰ ਲਾਲੀਆਂ ਚੜ੍ਹੀਆਂ ਹੀ ਸਨ ਕਿ ਨਾਜ਼ਮ ਦੇ ਪੈਰ ਡਗਮਗਾ ਗਏ, ਨੱਸੇ ਜਾਂਦੇ ਨੂੰ ਫੜ ਲਿਆ ਗਿਆ। ਉਹ ਸਜ਼ਾ ਦਿੱਤੀ ਜਿਹੜੀ ਕਿ ਐਸੇ ਹਤਿਆਰਿਆਂ ਲਈ ਸੋਭਦੀ ਸੀ। ਇਸ ਦਾ ਮੁਹੱਲਾ ਫੂਕਿਆ ਗਿਆ ਅਤੇ ਕਿਲ੍ਹਾ ਲੁੱਟਿਆ ਗਿਆ ਤੇ ਦੋਵਾਂ ਅਬਲਾ ਬੱਚੀਆਂ ਨੂੰ ਜ਼ਾਲਮਾਂ ਤੋਂ ਛੁਡਾ ਕੇ ਤੜਪ ਰਹੇ ਬ੍ਰਾਹਮਣ ਦਾ ਹਿਰਦਾ ਠੰਡਾ ਕੀਤਾ ਤੇ ਲੜਕੀਆਂ ਉਹਦੇ ਹਵਾਲੇ ਕੀਤੀਆਂ। ਆਪ ਦੇ ਕਾਰਨਾਮੇ ਬੜੇ ਲੰਮੇ ਹਨ, ਇਨ੍ਹਾਂ ਦੇ ਲਿਖਣ ਲਈ ਇਥੇ ਗੁੰਜਾਇਸ਼ ਨਹੀਂ। ਬਹਾਦਰ ਸਰਦਾਰ ਜੋਧ ਸਿੰਘ ਐਸੇ ਬੀਰ ਪਿਤਾ ਦਾ ਸਪੁੱਤਰ ਸੀ। ਸ਼ੇਰਿ ਪੰਜਾਬ ਆਪ ਦੀ ਮਿੱਤਰਤਾ ਪਰ ਸਦਾ ਮਾਣ ਕਰਦੇ ਹੁੰਦੇ ਸਨ। ਅੱਗੋਂ ਸਰਦਾਰ ਜੋਧ ਸਿੰਘ ਨੂੰ ਆਪਣੀ ਸਰਕਾਰ ਨਾਲ ਇਨੀ ਦਿਲੀ ਪ੍ਰੀਤ ਸੀ ਕਿ ਇਕ ਦੂਜੇ ਦੇ ਡਿੱਠੇ ਬਿਨਾਂ ਰਹਿ ਨਹੀਂ ਸਨ ਸਕਦੇ। ਕਸੂਰ ਦੀ ਇਸ ਕੌਮੀ ਚੜ੍ਹਾਈ ਸਮੇਂ ਸਰਦਾਰ ਜੋਧ ਸਿੰਘ ਆਪਣੇ ੨੦੦੦ ਸਵਾਰਾਂ ਨਾਲ ਮਹਾਰਾਜੇ ਦੇ ਨਾਲ ਸੀ, ਜਿਨ੍ਹਾਂ ਨੇ ਕਸੂਰ ਦੀ ਫਤਹ ਵਿਚ ਭਾਰੀਆਂ ਕੁਰਬਾਨੀਆਂ ਕੀਤੀਆਂ। ਇਸ ਤਰ੍ਹਾਂ ਸੰਨ ੧੮੧੭ ਤੀਕ, ਜਦ ਕਿ ਆਪ ਸੰਸਾਰ ਤੋਂ ਚੜ੍ਹਾਈ ਕਰ ਗਏ, ਸਦਾ ਖਾਲਸਾ ਰਾਜ ਦੇ ਵਾਧੇ ਲਈ ਸਿਰ ਤਲੀ ਪਰ ਰੱਖਕੇ ਸੇਵਾ ਕਰਦੇ ਰਹੇ।

ਸਾਰਾ ਦਿਨ ਸ਼ੇਰਿ ਪੰਜਾਬ ਖ਼ੁਦ ਮੈਦਾਨੇ-ਜੰਗ ਵਿਚ ਮੌਜੂਦ ਰਹੇ ਅਤੇ ਆਪਣੀਆਂ ਫ਼ੌਜਾਂ ਦਾ ਦਿਲ ਵਧਾਉਂਦੇ ਰਹੇ। ਛੇਕੜ ਦਿਨ ਦੇ ਢਲਦਿਆਂ ਹੀ ਗਾਜ਼ੀਆਂ ਦੇ ਦਿਲ ਢਲ ਗਏ, ਅਰਥਾਤ ਨਵਾਬ ਦੀਆਂ ਫ਼ੌਜਾਂ ਨੇ ਮੈਦਾਨੀ ਮੋਰਚਿਆਂ ਵਿਚ ਖ਼ਾਲਸਾ ਫ਼ੌਜਾਂ ਦੇ ਧਾਵੇ ਦਾ ਜ਼ੋਰ ਨਾ ਝਲਦਿਆਂ ਹੋਇਆਂ ਇਥੋਂ ਬੜੀ ਬੇਤਰਤੀਬੀ ਨਾਲ ਨੱਠ ਕੇ ਕਸੂਰ ਦੇ ਮਜ਼ਬੂਤ ਕਿਲ੍ਹੇ ਵਿਚ ਪਹੁੰਚ ਕੇ ਨਵੇਂ ਮੋਰਚੇ ਜਾ ਮੱਲੇ[1]। ਖ਼ਾਲਸਾ ਘੋੜ ਚੜ੍ਹਾਂ ਨੇ ਨਸਦਿਆਂ ਦਾ ਦੂਰ ਤੱਕ ਪਿੱਛਾ ਕੀਤਾ ਤੇ ਕਈਆਂ ਨੂੰ ਤਲਵਾਰ ਦੀ ਧਾਰ ਤੋਂ ਪਾਰ ਕਰ ਦਿੱਤਾ। ਇਸ ਸਮੇਂ ਸਰਦਾਰ ਹਰੀ ਸਿੰਘ ਨੇ ਆਪਣੇ ਸਵਾਰਾਂ ਨਾਲ ਦੋ ਸੌ ਤੋਂ ਵੱਧ ਗਾਜ਼ੀਆਂ ਨੂੰ ਘੇਰਾ ਪਾ ਲਿਆ ਅਤੇ ਇਨ੍ਹਾਂ ਸਾਰਿਆਂ ਤੋਂ ਹਥਿਆਰ ਖੋਹ ਕੇ ਉਨ੍ਹਾਂ ਨੂੰ ਕੈਦੀ ਬਣਾ ਲਿਆ। ਇਸ ਸਮੇਂ ਬਹਾਦਰ ਸਰਦਾਰ ਹੁਕਮਾ ਸਿੰਘ ਚਿਮਨੀ ਸਰਦਾਰ ਹਰੀ ਸਿੰਘ ਦੇ ਨਾਲ ਆਪਣੀ ਅਦੁੱਤੀ ਬੀਰਤਾ ਦੱਸਦਾ ਹੋਇਆ ਸਖ਼ਤ ਫੱਟੜ ਹੋ ਗਿਆ। ਇਹਨਾਂ ਦੀ ਇਸ ਭਾਰੀ ਬੀਰਤਾ ਬਦਲੇ ਮਹਾਰਾਜਾ ਸਾਹਿਬ ਨੇ ਸ: ਹੁਕਮ ਸਿੰਘ ਤੇ ਸ: ਹਰੀ ਸਿੰਘ ਨੂੰ ਸਰਦਾਰੀ ਤੇ ਜਾਗੀਰ ਬਖ਼ਸ਼ੀ[2]।

ਕਸੂਰ ਦੇ ਬਾਹਰਲੇ ਮੈਦਾਨ ਦੀ ਫ਼ਤਹ ਵਿੱਚ ਨਵਾਬ ਕੁਤੁਬੁਦੀਨ ਖ਼ਾਨ ਦੀਆਂ ੫ ਤੋਪਾਂ ਅਤੇ ਬਹੁਤ ਸਾਰੇ ਜੰਗੀ ਸਮਾਨ ਪਰ ਖ਼ਾਲਸਾ ਫ਼ੌਜ ਨੇ ਕਬਜ਼ਾ ਕਰ ਲਿਆ। ਇਸ ਦੇ ਉਪਰੰਤ ਵਿਜਈ ਫ਼ੌਜਾਂ ਨੇ ਕਸੂਰ ਦੇ ਕਿਲ੍ਹੇ ਅਤੇ ਸ਼ਹਿਰ ਨੂੰ ਬੜੀ ਕਰੜਾਈ ਨਾਲ ਘੇਰੇ ਵਿੱਚ ਰੱਖ ਲਿਆ। ਇਸ ਸਮੇਂ ਮਹਾਰਾਜਾ ਸਾਹਿਬ ਨੇ ਕੁਝ ਕੁ ਦਿਨ ਫ਼ੌਜਾਂ ਨੂੰ ਆਰਾਮ ਦੇ ਕੇ ਮੁੜ ਨਵੇਂ ਹੱਲੇ ਲਈ ਤਿਆਰੀਆਂ ਕਰਨ ਦਾ ਹੁਕਮ ਦੇ ਦਿੱਤਾ। ੧੯ ਫ਼ਰਵਰੀ ਦੇ ਦਿਨ ਸੂਰਜ ਚੜ੍ਹਨ ਤੋਂ ਪਹਿਲਾਂ ਕਿਲ੍ਹੇ 'ਤੇ ਧਾਵਾ ਕਰ ਦਿੱਤਾ ਗਿਆ ਤੇ ਮੁੜ ਦੋਵਾਂ ਧਿਰਾਂ ਵੱਲੋਂ ਧੂਆਂਧਾਰ ਤੋਪਾਂ ਚੱਲਣ ਲੱਗ ਪਈਆਂ। ਇਹ ਸਿਲਸਿਲਾ ਕਈ ਦਿਨਾਂ ਤੀਕ ਜਾਰੀ ਰਿਹਾ। ਛੇਕੜ ਸਰਦਾਰ ਹਰੀ ਸਿੰਘ ਨੇ ੨੭ ਫ਼ਰਵਰੀ ਰਾਤ ਨੂੰ ਹਨੇਰੇ ਵਿਚ ਆਪਣੇ ਜੁਵਾਨਾਂ ਨੂੰ ਨਾਲ ਲਿਆ ਤੇ ਰਾਤੋ ਰਾਤ ਕਿਲ੍ਹੇ ਦੀਆਂ ਨੀਹਾਂ ਵਿਚ ਤਿੰਨ ਥਾਂ 'ਤੇ ਸੁਰੰਗਾਂ ਲਾ ਕੇ ਇਨ੍ਹਾਂ ਵਿਚ ਬਾਰੂਦ ਦੇ ਕੁੱਪੇ ਦੱਬ ਦਿੱਤੇ; ਅਜੇ ਖੁਸਮੁਸਾ ਹੀ ਸੀ ਕਿ ਪਲੀਤਿਆਂ ਨੂੰ ਅੱਗ ਲਾ ਦਿੱਤੀ ਗਈ। ਬਾਰੂਦ ਨੂੰ ਅੱਗ ਲਗਣੇ ਨਾਲ ਹੀ ਸੁਰੰਗਾਂ ਫੱਟ ਗਈਆਂ ਤੇ ਕਿਲ੍ਹੇ ਦੀ ਲਹਿੰਦੀ ਬਾਹੀਂ ਦੂਰ ਤੱਕ ਧਰਤੀ 'ਤੇ ਆ ਪਈ। ਬਹਾਦਰ ਖ਼ਾਲਸਾ ਫ਼ੌਜ-ਜੋ ਇਸੇ ਉਡੀਕ ਵਿਚ ਖੜੀ ਸੀ-ਝਟ ਕਿਲ੍ਹੇ 'ਤੇ ਟੁਟ ਪਈ ਤੇ ਅੱਖ ਦੇ ਫਰਕਾਰ ਵਿਚ ਧਾ ਵੜੀ। ਅੱਗੋਂ ਬਹਾਦਰ ਨਵਾਬ ਕੁਤੁਬਦੀਨ ਖ਼ਾਨ ਨੇ ਬੜੀ ਬੀਰਤਾ ਨਾਲ ਸਿੰਘਾਂ ਦਾ ਟਾਕਰਾ ਕੀਤਾ ਤੇ ਦੁਪਹਿਰ ਤੀਕ ਇਕਰਸ ਸ੍ਰੀ ਸਾਹਿਬ ਚਲਦੀ ਰਹੀ। ਇਸ ਸਮੇਂ ਦੋਵਾਂ ਧਿਰਾਂ ਦੇ ਯੋਧਿਆਂ ਨੇ ਆਪਣੇ ਕੌਮੀ ਜੋਸ਼ ਦੱਸਣ ਵਿਚ ਕੋਈ ਕਸਰ ਬਾਕੀ ਨਾ ਛੱਡੀ, ਫ਼ਤਹ ਤੇ ਹਾਰ ਤਾਂ ਸਿਰਜਨਹਾਰ ਨੇ ਆਪਣੇ ਹੱਥ ਰੱਖੀ ਹੋਈ ਹੈ। ਛੇਕੜ ਠੀਕ ਸੂਰਜ ਦੇ ਸਿਖਰ 'ਤੇ ਪਹੁੰਚਦਿਆਂ ਹੀ ਗਾਜ਼ੀਆਂ ਦੇ ਛੱਕੇ ਛੁੱਟ ਗਏ ਤੇ ਕਿਲ੍ਹੇ 'ਚੋਂ ਭੱਜ ਨੱਠੇ। ਹੁਣ ਥੋੜ੍ਹੇ ਸਮੇਂ ਦੇ ਬਾਅਦ ਖ਼ਾਲਸੇ ਦਾ ਕਿਲ੍ਹੇ 'ਤੇ ਪੂਰਾ ਕਬਜ਼ਾ ਹੋ ਗਿਆ। ਨੱਠੇ ਜਾਂਦੇ ਨਵਾਬ ਕੁਤਬੁਦੀਨ

1. ਹਿਸਟਰੀ ਔਫ਼ ਦੀ ਪੰਜਾਬ, ਸਯਦ ਮੁਹੰਮਦ ਲਤੀਫ਼, ਸਫ਼ਾ ੨੬੬।
2. ਸਰ ਲੈਪਲ ਗ੍ਰਿਫ਼ਨ ਦੀ ਪੰ: ਚੀ:; ਜਿ: ੨, ਸਫ਼ਾ ੬੧੦।

ਖ਼ਾਨ ਨੂੰ 'ਸ਼ੇਰ ਦਿਲ' ਰਜਮਿੰਟ ਦੇ ਜਵਾਨਾਂ ਨੇ ਫੜ ਲਿਆ ਤੇ ਉਸੀ ਵਕਤ ਇਸ ਨੂੰ ਸ਼ੇਰਿ ਪੰਜਾਬ ਦੇ ਸਾਹਮਣੇ ਪੇਸ਼ ਕੀਤਾ ਗਿਆ। ਇਹ ਵਿਚਾਰਾ ਸ਼ਰਮ ਦਾ ਮਾਰਾ ਨਿੰਮੋਝੂਣਾ ਹੋਇਆ ਸੀ ਤੇ ਅੱਗੋਂ ਅੱਖਾਂ ਨਾ ਸੀ ਮਿਲਾ ਸਕਦਾ। ਨਵਾਬ ਖ਼ੁਦ ਅਤੇ ਸਾਰੇ ਦੇਖਣ ਵਾਲੇ ਇਸ ਉਡੀਕ ਵਿਚ ਸਨ ਕਿ ਹੁਣੇ ਹੀ ਮਹਾਰਾਜਾ ਸਾਹਿਬ ਵੱਲੋਂ ਇਸ ਨੂੰ ਤੋਪਾਂ ਅੱਗੇ ਉਡਾ ਦੇਣ ਦਾ ਹੁਕਮ ਦਿੱਤਾ ਜਾਏਗਾ, ਕਿਉਂਕਿ ਇਸ ਦੀਆਂ ਵਧੀਕੀਆਂ ਕੋਈ ਇਕ ਜਾਂ ਦੋ ਨਹੀਂ ਸਨ, ਸਗੋਂ ਬੇਗਿਣਤ ਸਨ। ਪਰ ਇਹ ਸੁਣ ਕੇ ਸਾਰਿਆਂ ਦੀ ਹੈਰਾਨਗੀ ਦੀ ਕੋਈ ਹੱਦ ਨਾ ਰਹੀ, ਜਦ ਸ਼ੇਰਿ ਪੰਜਾਬ ਨੇ ਹੁਕਮ ਦਿੱਤਾ ਕਿ 'ਨਵਾਬ ਖ਼ਾਨ ਦੀਆਂ ਮੁਸ਼ਕਾਂ ਖੋਲ੍ਹ ਦੇਵੋ, ਇਹ ਬੜੀ ਬਹਾਦਰੀ ਨਾਲ ਲੜਿਆ ਹੈ। ਕਤਲ ਕਰਨ ਦੀ ਥਾਂ ਮੈਂ ਇਸ ਦੀ ਜਾਨ ਬਖ਼ਸ਼ੀ ਕਰਦਾ ਹਾਂ, ਸਗੋਂ ਇਸ ਨੂੰ ਇਕ ਵੱਡੀ ਜਗੀਰ ਬਖ਼ਸ਼ਦਾ ਹਾਂ ਤਾਂ ਕਿ ਇਹ ਸਣੇ ਆਪਣੇ ਪਰਿਵਾਰ ਦੇ ਅੱਗੇ ਨੂੰ ਨਿਸ਼ਚਿੰਤ ਹੋ ਕੇ ਆਪਣਾ ਜੀਵਨ ਬਿਤਾ ਸਕੇ।' ਇਸ ਫ਼ੁਰਮਾਨ ਦੀ ਉਸੇ ਵਕਤ ਪਾਲਨਾ ਕੀਤੀ ਗਈ ਅਤੇ ਸਤਲੁਜ ਤੋਂ ਪਾਰ, ਮਮਦੋਟ ਦਾ ਪਰਗਨਾ, ਜਿਸ ਵਿਚ ੨੨ ਪਿੰਡ ਅਤੇ ੫੨ ਹਜ਼ਾਰ ਰੁਪਿਆ ਸਾਲਾਨਾ ਆਮਦਨ ਸੀ-ਪੀੜੀਓ ਪੀੜੀ (ਨਸਲਨ ਬਾਦ ਨਸਲਨ) ਬਖਸ਼ ਦਿੱਤੀ[1]।

ਅੱਗੇ ਨੂੰ ਇਸ ਨੂੰ ਖ਼ਾਲਸਾ ਦਰਬਾਰ ਦਾ ਪਤਵੰਤਾ ਦਰਬਾਰੀ ਬਣਾ ਦਿੱਤਾ। ਹੁਣ ਜਦ ਸ਼ਹਿਰ ਅਤੇ ਕਿਲ੍ਹੇ ਦਾ ਸਾਰਾ ਯੋਗ ਪ੍ਰਬੰਧ ਹੋ ਗਿਆ ਤਾਂ ਸ਼ੇਰਿ ਪੰਜਾਬ ਨੇ ਇਥੇ ਇਕ ਬੜਾ ਭਾਰੀ ਦਰਬਾਰ ਕੀਤਾ ਤੇ ਜਿਹੜੇ ਸਰਦਾਰਾਂ ਨੇ ਇਸ ਲੜਾਈ ਵਿਚ ਆਪਣੇ ਜੰਗੀ ਕਮਾਲ ਦੱਸੇ ਸਨ, ਉਨ੍ਹਾਂ ਨੂੰ ਇਨਾਮ ਵਜੋਂ ਵੱਡੀਆਂ ਜਾਗੀਰਾਂ ਤੇ ਤਰੱਕੀਆਂ ਦਿੱਤੀਆਂ। ਇਸ ਸਮੇਂ ਮਹਾਰਾਜਾ ਸਾਹਿਬ ਨੇ ਨੌਜਵਾਨ ਹਰੀ ਸਿੰਘ ਦੀ ਨਿਰਭੈਤਾ ਅਤੇ ਯੋਗਤਾ ਦੀ ਭਰੇ ਦਰਬਾਰ ਵਿਚ ਦਾਦ ਦਿੱਤੀ[2] ਤੇ ਇਸ ਨੂੰ ੩੦੦੦੦ ਰੁਪਏ ਸਾਲਾਨਾ ਦੀ ਜਾਗੀਰ ਬਖ਼ਸ਼ੀ, ਇਸ ਤੋਂ ਛੁੱਟ (ਅੱਠ ਸੌ ਸਵਾਰਾਂ ਦਾ) ਕਮਾਂਡਰ ਮੁਕਰਰ ਕੀਤਾ[3]।

ਕਸੂਰ ਦਾ ਸਾਰਾ ਇਲਾਕਾ ੨੮ ਫਰਵਰੀ ਸੰਨ ੧੮੦੭ ਤੋਂ ਖ਼ਾਲਸਾ ਰਾਜ ਨਾਲ ਮਿਲਾ ਲਿਆ ਗਿਆ। ਅੱਗੇ ਨੂੰ ਸਰਦਾਰ ਨਿਹਾਲ ਸਿੰਘ ਜੀ ਅਟਾਰੀ ਵਾਲੇ ਨੂੰ, ਜੋ ਇਸ ਮੁਹਿੰਮ ਦੇ ਖ਼ਾਸ ਪ੍ਰਬੰਧਕ ਸਨ-ਜਾਗੀਰ ਵਜੋਂ ਦੇ ਦਿੱਤਾ ਗਿਆ। ਇਸ ਲੜਾਈ ਵਿਚ ੮ ਤੋਪਾਂ, ਤਿੰਨ ਹਜ਼ਾਰ ਬੰਦੂਕਾਂ ਤੇ ਬੇਗਿਣਤ ਜੰਗੀ ਸਾਮਾਨ ਸ਼ੇਰਿ ਪੰਜਾਬ ਦੇ ਹੱਥ ਆਇਆ। ਹੁਣ ਫਤਹਿ ਦੇ ਧੌਂਸੇ ਵਜਾਉਂਦੀਆਂ ਖ਼ਾਲਸਾ ਫ਼ੌਜਾਂ ਸਣੇ ਸ਼ੇਰਿ ਪੰਜਾਬ ਦੇ ਲਾਹੌਰ ਨੂੰ ਪਰਤ ਆਈਆਂ। ਮੇਜਰ ਮੈਕਗਰੇਗਰ, ਹਿਸਟਰੀ ਔਫ਼ ਦੀ ਸਿਖਜ਼ ਦੀ ਜਿਲਦ ੧ ਸਫ਼ਾ ੧੫੮ 'ਤੇ ਕੁਤਬੁਦੀਨ ਨੂੰ ਨਿਜ਼ਾਮੁਦੀਨ ਦਾ ਪੁੱਤਰ ਲਿਖਦਾ ਹੈ ਜੋ ਦਰੁੱਸਤ ਨਹੀਂ। ਕੁਤਬੁਦੀਨ ਤੇ ਨਿਜ਼ਾਮੁਦੀਨ ਦੋਵੇਂ ਸਕੇ ਭਾਈ ਸਨ, ਦੇਖੋ ਅੱਗੇ ਦਿੱਤਾ ਸਜਰਾ :-

(ਸਜ਼ਰਾ ਦੇਖੋ ਅਗਲੇ ਸਫੇ ਤੇ)

1. ਇਹ ਜਾਗੀਰ ਅੱਜ ਤੀਕ ਇਸ ਘਰਾਣੇ ਦੇ ਕਬਜ਼ੇ ਵਿਚ ਹੈ। ਨਹਿਰ ਦੇ ਆ ਜਾਣ ਨਾਲ ਹੁਣ ਇਸ ਦੀ ਆਮਦਨੀ ੧੩੦੦੦੦ ਰੁਪਿਆ ਸਾਲਾਨਾ ਹੈ, (ਕਰਨਲ ਮੈਸੀ ਸਫ਼ਾ ੨੭੧)।
2. ਸਰ ਲੈਪਲ ਗ੍ਰਿਫ਼ਨ ਦੀ ਪੰਜਾਬੀ ਚੀਫ਼ਸ, ਜਿ. ੨. ਸਫ਼ਾ ੧੪।
3. ਸਰ ਲੈਪਲ ਗ੍ਰਿਫ਼ਨ ਦੀ ਪੰਜਾਬ ਚੀਫ਼ਸ, ਜਿ: ੨, ਸਫ਼ਾ ੧੪੫।

## (ਸ਼ਜਰਾ)

# ਨਵਾਬ ਕਸੂਰ ਦੇ ਘਰਾਣੇ ਦਾ ਕੁਰਸੀਨਾਮਾ




## *ਮੁਲਤਾਨ ਦਾ ਜੰਗ ਤੇ ਸਰਦਾਰ ਹਰੀ ਸਿੰਘ ਦਾ ਫੱਟੜ ਹੋਣਾ*

ਕਸੂਰ ਦੀ ਫ਼ਤਹ ਦੇ ਨਾਲ ਹੀ ਸਭ ਤੋਂ ਪਹਿਲਾ ਕੰਮ ਜੋ ਸ਼ੇਰਿ ਪੰਜਾਬ ਮਹਾਰਾਜਾ ਰਣਜੀਤ ਸਿੰਘ ਕਰਨਾ ਚਾਹੁੰਦਾ ਸੀ ਉਹ ਇਹ ਸੀ ਕਿ ਨਵਾਬ ਮੁਜ਼ੱਫ਼ਰ ਖ਼ਾਨ ਹਾਕਮ ਮੁਲਤਾਨ ਨੂੰ ਆਪਣੇ ਕੀਤੇ ਦੀ ਸਿੱਖਿਆਦਾਇਕ ਸਜ਼ਾ ਦਿੱਤੀ ਜਾਏ।

ਨਵਾਬ ਕਸੂਰ ਦੀ ਬਗ਼ਾਵਤ ਵਿਚ ਜਿੰਨਾ ਕਸੂਰ 'ਕਸੂਰੀਆ' ਦਾ ਸੀ, ਉਸ ਤੋਂ ਵੱਧ ਸਜ਼ਾਵਾਰ ਮੁਜ਼ੱਫ਼ਰ ਖ਼ਾਨ ਮੁਲਤਾਨ ਸੀ, ਕਿਉਂਕਿ ਕੁਤਬੁਦੀਨ ਖ਼ਾਨ ਇਸੇ ਦੀ ਮਦਦ

ਦੇ ਭਰੋਸੇ ਤੇ ਆਕੀ ਹੋਇਆ ਸੀ। ਇਸ ਗੱਲ ਦਾ ਪੱਕਾ ਸਬੂਤ ਸ਼ੇਰਿ ਪੰਜਾਬ ਪਾਸ ਮੌਜੂਦ ਸੀ ਕਿ ਇਸ ਨੇ ਧਨ, ਹਥਿਆਰਾਂ ਅਤੇ ਅਨਾਜ ਆਦਿ ਦੀ ਸਹਾਇਤਾ ਦੇ ਕੇ ਕੁਤਬੁਦੀਨ ਨੂੰ ਬਗ਼ਾਵਤ ਕਰਨ ਲਈ ਪ੍ਰੇਰਿਆ ਸੀ, ਪਰ ਨਵਾਬ ਮੁਜ਼ੱਫਰ ਖ਼ਾਨ ਦੇ ਚੰਗੇ ਭਾਗਾਂ ਨੂੰ ਉਸ ਸਮੇਂ ਕੁਝ ਹੋਰ ਐਸੇ ਅਤਿ ਜ਼ਰੂਰੀ ਮੁਆਮਲੇ ਮਹਾਰਾਜਾ ਸਾਹਿਬ ਦੇ ਸਾਹਮਣੇ ਆ ਗਏ, ਜਿਨ੍ਹਾਂ ਕਰਕੇ ਮੁਜ਼ੱਫਰ ਖ਼ਾਨ ਕੁਝ ਸਮੇਂ ਲਈ ਸਜ਼ਾ ਤੋਂ ਬਚਿਆ ਰਿਹਾ। ਹੁਣ ਜ਼ਰਾ ਜਿਹੀ ਵਿਹਲ ਮਿਲਣ ਪਰ ਸ਼ੇਰਿ ਪੰਜਾਬ ਨੇ ਆਪਣਾ ਸਾਰਾ ਧਿਆਨ ਨਵਾਬ ਮੁਲਤਾਨ ਨੂੰ ਸਿੱਖਿਆ ਦੇਣ ਵੱਲ ਲਗਾ ਦਿੱਤਾ। ਜਨਵਰੀ ਸੰਨ ੧੮੧੦ ਦੇ ਆਰੰਭ ਹੁੰਦਿਆਂ ਹੀ ਮਹਾਰਾਜਾ ਸਾਹਿਬ ਨੇ ਸਾਰੇ ਨਾਮੀਂ ਸਰਦਾਰਾਂ ਦਾ ਇਕੱਠ ਕੀਤਾ ਤੇ ਮੁਲਤਾਨ ਪਰ ਚੜ੍ਹਾਈ ਲਈ ਤਿਆਰੀਆਂ ਦੇ ਕੰਮ ਸਭ ਨੂੰ ਯੋਗਤਾ ਅਨੁਸਾਰ ਵੱਖ-ਵੱਖ ਵੰਡ ਦਿੱਤੇ ਜੋ ਇਕ ਮਹੀਨੇ ਦੇ ਅੰਦਰ ਸਭ ਠੀਕ-ਠਾਕ ਹੋ ਗਏ। ਇਸ ਤਰ੍ਹਾਂ ਸੰਨ ੧੮੧੦ ਦੀ ਫ਼ਰਵਰੀ ਦੀ ੧੫ ਤਾਰੀਖ਼ ਨੂੰ ਬੜੀ ਬਲਵਾਨ ਫ਼ੌਜ ਨੇ ਸਣੇ ਭਾਰੀ ਤੋਪਖ਼ਾਨੇ ਦੇ ਮੁਲਤਾਨ ਵੱਲ ਚਾਲੇ ਪਾ ਦਿੱਤੇ। ਇਸ ਸਾਰੀ ਮੁਹਿਮ ਦੇ ਸੈਨਾਪਤੀ (ਕਮਾਂਡਰ-ਇਨ-ਚੀਫ) ਸ੍ਰੀ ਹਜ਼ੂਰ ਮਹਾਰਾਜਾ ਰਣਜੀਤ ਸਿੰਘ ਜੀ ਆਪ ਸਨ। ਇਹ ਬਹਾਦਰ ਫ਼ੌਜਾਂ ਲੰਮੇ ਕੂਚ ਕਰਦੀਆਂ ਹੋਈਆਂ ੨੪ ਫ਼ਰਵਰੀ ਨੂੰ ਮੁਲਤਾਨ ਦੇ ਲਾਗੇ ਪਹੁੰਚ ਗਈਆਂ।

ਇਥੇ ਪਹੁੰਚ ਕੇ ੨੫ ਫ਼ਰਵਰੀ ਨੂੰ ਮਹਾਰਾਜਾ ਸਾਹਿਬ ਨੇ ਨਵਾਬ ਮੁਜ਼ੱਫਰ ਖ਼ਾਨ ਨੂੰ ਇਕ ਮੁਰਾਸਲਾ ਲਿਖ ਕੇ ਭਿਜਵਾਇਆ ਜਿਸ ਦੀ ਇਕ ਇਕ ਸਤਰ ਤੋਂ ਨਿਆਇ ਅਤੇ ਗੰਭੀਰਤਾ ਚੋ-ਚੋ ਪੈਂਦੀ ਸੀ। ਇਸ ਖ਼ਤ ਦੇ ਪਹੁੰਚਾਉਣ ਲਈ ਬਹਾਦਰ ਫ਼ਤਹ ਸਿੰਘ ਆਹਲੂਵਾਲੀਆ ਏਲਚੀ ਨਿਯਤ ਹੋਇਆ। ਉਹ ਮੁਰਾਸਲਾ ਯੋਗ ਸਰਨਾਵੇਂ ਦੇ ਉਪਰੰਤ ਇਸ ਤਰ੍ਹਾਂ ਆਰੰਭ ਹੁੰਦਾ ਸੀ :-

੧. ਸਰਕਾਰ ਲਾਹੌਰ ਅਤੇ ਤੁਹਾਡੇ ਵਿਚਾਲੇ ਅਹਿਦਨਾਮਾ ਲਿਖਿਆ ਹੋਇਆ ਸੀ, ਜਿਸ ਵਿਚ ਤੁਸਾਂ ਸਰਕਾਰ ਨੂੰ ਲਿਖ ਕੇ ਦਿੱਤਾ ਸੀ ਕਿ ਅੱਗੇ ਨੂੰ ਸਰਕਾਰ ਦੀ ਵਫ਼ਾਦਾਰੀ ਨਾਲ ਤਹਿਤ ਵਿਚ ਰਹੋਗੇ।

੨. ਤੁਸੀਂ ਸਰਕਾਰ ਲਾਹੌਰ ਦੇ ਕਿਸੇ ਵੈਰੀ ਨਾਲ ਆਪਣਾ ਕੋਈ ਸੰਬੰਧ ਨਹੀਂ ਰੱਖੋਗੇ।

੩. ਤੁਸੀਂ ਸਾਲਾਨਾ ਬਾਜਗੁਜ਼ਾਰੀ ਸਣੇ ਨਜ਼ਰਾਨੇ ਦੇ ਆਪਣੇ ਆਦਮੀਆਂ ਰਾਹੀਂ ਸਰਕਾਰ ਦੇ ਖ਼ਜ਼ਾਨੇ ਵਿਚ ਲਾਹੌਰ ਠੀਕ ਨੀਯਤ ਸਮੇਂ ਪਹੁੰਚਾ ਦਿਆ ਕਰੋਗੇ।

੪. ਤੁਸੀਂ ਇਸ ਲਿਖਤ ਦੇ ਉਪਰੰਤ ਤਨੋਂ-ਮਨੋਂ ਲਾਹੌਰ ਸਰਕਾਰ ਦੇ ਖ਼ੈਰ ਖ਼੍ਵਾਹ ਤੇ ਸ਼ੁਭਚਿੰਤਕ ਰਹੋਗੇ।

ਪਰ ਤੁਸੀਂ ਉਪਰੋਕਤ ਲਿਖਤ ਦੀ ਹਰ ਇਕ ਸ਼ਰਤ ਦੇ ਉਲਟ ਚਲਦੇ ਰਹੇ ਹੋ, ਜਿਸ ਕਰਕੇ ਇਸ ਅਹਿਦਨਾਮੇ ਦੇ ਤੋੜਨ ਦੇ ਹੇਠ ਲਿਖੇ ਵਾਕਿਆਤਾਂ ਅਨੁਸਾਰ ਤੁਸੀਂ ਜ਼ਿੰਮੇਂਵਾਰ ਹੋ :-

(ੳ) ਆਪਣੀ ਲਿਖਤ ਦੇ ਵਿਰੁੱਧ ਤੁਸੀਂ ਸਰਕਾਰ ਦੇ ਪ੍ਰਸਿੱਧ ਵੈਰੀ, ਅਹਿਮਦ ਖ਼ਾਨ ਸਿਆਲ ਰਈਸ ਝੰਗ ਨੂੰ ਆਪਣੇ ਕੋਲ ਪਨਾਹ ਦਿੱਤੀ, ਅਹਿਦਨਾਮੇ ਦੀ

ਲਿਖਤ ਅਨੁਸਾਰ ਤੁਸੀਂ ਪਾਬੰਦ ਸੀ ਕਿ ਉਸ ਨੂੰ ਗ੍ਰਿਫ਼ਤਾਰ ਕਰਕੇ ਸਰਕਾਰ ਕੋਲ ਪਹੁੰਚਾ ਦੇਂਦੇ।

(ਅ) ਸਰਕਾਰ ਲਾਹੌਰ ਦੇ ਵਫ਼ਾਦਾਰ ਰਹਿਣ ਦੀ ਥਾਂ ਤੁਸਾਂ ਉਲਟੀ ਸਰਕਾਰ ਦੇ ਵਿਰੁੱਧ ਜੰਗ ਵਿਚ ਨਵਾਬ ਕੁਤਬੁਦੀਨ ਖ਼ਾਨ ਕਸੂਰੀਏ ਦੀ ਧਨ ਅਤੇ ਹਥਿਆਰਾਂ ਨਾਲ ਮਦਦ ਕੀਤੀ ਸੀ, ਜਿਸ ਦਾ ਪੂਰਾ ਸਬੂਤ ਮੌਜੂਦ ਹੈ।

(ੲ) ਬਾਜਗੁਜ਼ਾਰੀ ਤੇ ਨਜ਼ਰਾਨੇ ਦੇ ਰੁਪਏ ਦੇ ਪਹੁੰਚਾਣ ਵਿਚ ਤੁਸੀਂ ਇੰਨੇ ਗ਼ਾਫ਼ਲ ਰਹੇ ਹੋ ਕਿ ਨਿਯਤ ਸਮੇਂ ਤੋਂ ਦੂਨਾ ਸਮਾਂ ਗੁਜ਼ਰ ਗਿਆ ਹੈ, ਪਰ ਤੁਸਾਂ ਆਪਣਾ ਫ਼ਰਜ਼ ਅਜੇ ਤੀਕ ਪੂਰਾ ਨਹੀਂ ਕੀਤਾ।

ਉਪਰ ਲਿਖੀਆਂ ਤਿੰਨਾਂ ਗੱਲਾਂ ਦੇ ਕਾਰਨ ਤੁਸੀਂ ਅਹਿਦਨਾਮੇ ਦੇ ਤੋੜਨ ਦੇ ਜ਼ਿੰਮੇਂਵਾਰ ਹੋ[1]।

ਚੂੰਕਿ ਇਹ ਕਸੂਰ ਤੁਸਾਂ ਜਾਣ ਬੁਝ ਕੇ ਕੀਤਾ ਹੈ, ਇਸ ਲਈ ਹੁਕਮ ਦਿੱਤਾ ਜਾਂਦਾ ਹੈ ਕਿ ਪਿਛਲੀ ਬਾਜਗੁਜ਼ਾਰੀ ਦੀ ਸਾਰੀ ਰਕਮ, ਸਣੇ ਮਾਅਕੂਲ ਜਰੀਮਾਨੇ ਤੇ ਤਵਾਨੇ-ਜੰਗ ਦੇ, ਬਹੁਤ ਛੇਤੀ ਸਰਕਾਰ ਦੀ ਹਜ਼ੂਰੀ ਵਿਚ ਲੈ ਕੇ ਹਾਜ਼ਰ ਹੋਵੋ। ਦੂਸਰੀ ਸੂਰਤ ਵਿਚ ਮੁਲਤਾਨ ਦੀ ਹਕੂਮਤ ਤੋਂ ਤੁਹਾਨੂੰ ਹਟਾ ਕੇ ਸਰਕਾਰ ਦਾ ਖ਼ੁਦ ਕਬਜ਼ਾ ਕਰ ਲੈਣਾ, ਰਾਜਨੀਤੀ ਅਤੇ ਨਿਆਇ ਦੇ ਠੀਕ ਅਨੁਕੂਲ ਹੋਵੇਗਾ। ਹੁਣ ਸਾਡੇ ਪਤਵੰਤੇ ਏਲਚੀ ਸਰਦਾਰ ਫ਼ਤਹ ਸਿੰਘ ਦੇ ਹੱਥੀਂ ਉੱਤਰ ਲਿਖ ਭੇਜੋ ਕਿ ਦੋਵਾਂ ਗੱਲਾਂ ਵਿਚੋਂ ਤੁਸੀਂ ਕਿਹੜੀ ਚਾਹੁੰਦੇ ਹੋ ?

ਸਰਦਾਰ ਫ਼ਤਹ ਸਿੰਘ ਨੇ ਜਦ ਮੁਲਤਾਨ ਦੇ ਨਵਾਬ ਕੋਲ ਪਹੁੰਚ ਕੇ ਇਹ ਮੁਰਾਸਲਾ ਉਸ ਨੂੰ ਪੜ੍ਹ ਕੇ ਸੁਣਾਇਆ ਤਾਂ ਨਵਾਬ ਦੇ ਹੱਥਾਂ ਦੇ ਤੋਤੇ ਉੱਡ ਗਏ ਤੇ ਬੜਾ ਘਬਰਾਇਆ ਅਤੇ ਉਹ ਉਸ ਵੇਲੇ ਕੋਈ ਤਸੱਲੀਬਖ਼ਸ਼ ਉੱਤਰ ਦੇਣ ਦੀ ਥਾਂ ਕਸਮਾਂ ਸੁਗੰਧਾਂ ਨਾਲ ਹੀ ਗੱਲ ਟਾਲਣੀ ਚਾਹੁੰਦਾ ਸੀ।

ਸਰਦਾਰ ਫ਼ਤਹ ਸਿੰਘ ਨੇ ਐਸੀ ਸੂਰਤ ਵਿਚ ਨਵਾਬ ਕੋਲ ਹੋਰ ਠਹਿਰਨ ਤੋਂ ਸਾਫ਼ ਇਨਕਾਰ ਕਰ ਦਿੱਤਾ ਤੇ ਮਹਾਰਾਜਾ ਸਾਹਿਬ ਦੀ ਸੇਵਾ ਵਿਚ ਵਾਪਸ ਕੈਂਪ ਵਿਚ ਪਹੁੰਚ ਕੇ ਸਾਰੇ ਹਾਲ ਸਰਕਾਰ ਨੂੰ ਆ ਦੱਸੇ। ਹੁਣ ਸ਼ੇਰਿ ਪੰਜਾਬ ਨੇ ਫ਼ੌਰਨ ਖ਼ਾਲਸਾ ਫ਼ੌਜਾਂ ਨੂੰ ਮੁਲਤਾਨ ਉੱਤੇ ਧਾਵਾ ਕਰਨ ਦਾ ਹੁਕਮ ਦੇ ਦਿੱਤਾ। ਬੱਸ ਫੇਰੀ ਕੀ ਸੀ, ਖ਼ਾਲਸਾ ਫ਼ੌਜਾਂ ਚੌਹਾਂ ਪਾਸਿਆਂ ਤੋਂ ਕਾਲੀਆਂ ਘਟਾਂ ਦੀ ਤਰ੍ਹਾਂ ਮੁਲਤਾਨ 'ਤੇ ਜਾ ਉਮਡੀਆਂ।

ਭਾਵੇਂ ਅੱਗੋਂ ਨਵਾਬ ਮੁਜ਼ੱਫਰ ਖ਼ਾਨ ਨੇ ਵੀ ਆਪਣੇ ਵੱਲੋਂ ਬੜੀਆਂ ਭਾਰੀਆਂ ਤਿਆਰੀਆਂ ਕੀਤੀਆਂ ਹੋਈਆਂ ਸਨ ਅਤੇ ਕਿਲ੍ਹੇ ਵਿਚ ਸਾਲ ਭਰ ਲਈ ਖਾਣਾ-ਦਾਣਾ ਅਤੇ ਸਾਮਾਨੇ-ਜੰਗ ਇਕੱਠਾ ਕਰ ਰੱਖਿਆ ਸੀ ਪਰ ਖ਼ਾਲਸਾ ਫ਼ੌਜਾਂ ਦੇ ਪਹੁੰਚਦੇ ਹੀ ਇਕੋ ਲੜਾਈ ਵਿਚ ਉਸ ਦੀ ਬੁਧਿ ਟਿਕਾਣੇ ਆ ਗਈ ਅਰਥਾਤ ਸ਼ਹਿਰ ਨੂੰ ਖ਼ਾਲੀ ਛੱਡ ਕੇ

---

1. ਤ੍ਵਾਰੀਖ਼ ਪੰਜਾਬ, ਮੁਫ਼ਤੀ ਗ਼ੁਲਾਮ ਸਰਵਰ, ਸਫ਼ਾ ੧੯੪।

ਕਿਲ੍ਹੇ ਵਿਚ ਜਾ ਵੜਿਆ। ਹੁਣ ਖ਼ਾਲਸੇ ਨੇ ਸਾਰੇ ਸ਼ਹਿਰ 'ਤੇ ਕਬਜ਼ਾ ਕਰ ਲਿਆ ਤੇ ਨਾਲ ਹੀ ਸ਼ੇਰਿ ਪੰਜਾਬ ਨੇ ਹੁਕਮ ਦਿੱਤਾ ਕਿ ਕਿਲ੍ਹੇ ਨੂੰ ਸਭ ਪਾਸਿਆਂ ਤੋਂ ਐਸਾ ਘੇਰੇ ਵਿਚ ਰੱਖ ਲਿਆ ਜਾਏ ਕਿ ਕੋਈ ਭੀ ਅੰਦਰ ਦਾ ਬਾਹਰ ਤੇ ਬਾਹਰ ਦਾ ਅੰਦਰ ਨ ਜਾ ਆ ਸਕੇ। ਸੋ ਉਸੇ ਤਰ੍ਹਾਂ ਹੀ ਹੁਕਮ ਦੀ ਪਾਲਣਾ ਕੀਤੀ ਗਈ ਅਤੇ ਨਵਾਬ ਨੂੰ ਆਪਣੀ ਕਈ ਹਜ਼ਾਰ ਜੋਸ਼ੀਲੀ ਫ਼ੌਜ ਅਤੇ ਗਾਜ਼ੀਆਂ ਨਾਲ ਕਿਲ੍ਹੇ ਦੇ ਅੰਦਰ ਬੰਦ ਕਰ ਦਿੱਤਾ ਗਿਆ।

## ਨਵਾਬ ਬਹਾਵਲ ਪੁਰ ਦਾ ਖ਼ਾਲਸੇ ਦੀ ਤਹਿਤ ਵਿਚ ਆਉਣਾ

ਖ਼ਾਲਸਾ ਫ਼ੌਜਾਂ ਦਾ ਮੁਲਤਾਨ ਸ਼ਹਿਰ 'ਤੇ ਕਬਜ਼ਾ ਕਰ ਲੈਣ ਅਤੇ ਨਵਾਬ ਨੂੰ ਘੇਰ ਲੈਣ ਦਾ ਇਲਾਕੇ ਦੇ ਰਈਸਾਂ 'ਤੇ ਏਨਾ ਦਬਦਬਾ ਛਾਇਆ ਕਿ ਉਹ ਬਿਨਾਂ ਕਿਸੇ ਲੜਾਈ ਦੇ ਸ਼ੇਰਿ ਪੰਜਾਬ ਦੇ ਮਤੀਹ ਹੋ ਗਏ, ਜਿਹਾ ਕਿ ਮੁਹੰਮਦ ਖ਼ਾਨ ਰਈਸ ਲਯ੍ਯਾ ਤੇ ਭੱਖਰ ਨੇ ਆਪਣੇ ਪਤਵੰਤੇ ਕਰਮਚਾਰੀਆਂ ਦੇ ਹੱਥੀਂ ੧੨੦੦੦੦ ਰੁਪਿਆ ਨਜ਼ਰਾਨਾ ਮਹਾਰਾਜਾ ਸਾਹਿਬ ਦੀ ਹਜ਼ੂਰੀ ਵਿਚ ਭੇਜ ਕੇ ਅੱਗੇ ਨੂੰ ਸਰਕਾਰ ਲਾਹੌਰ ਦਾ ਬਾਜਗੁਜ਼ਾਰ ਰਹਿਣ ਲਈ ਬੇਨਤੀ ਕੀਤੀ, ਜੋ ਪਰਵਾਨ ਕੀਤੀ ਗਈ। ਇਸੇ ਤਰ੍ਹਾਂ ਨਵਾਬ ਸਦੀਕ ਮੁਹੰਮਦ ਖ਼ਾਨ ਵਾਲੀਏ ਬਹਾਵਲਪੁਰ ਨੇ ੧੦੦੦੦੦ ਰੁਪਿਆ ਰੋਕ ਦਰਸ਼ਨ-ਭੇਟ ਸਣੇ ੫੦੦ ਸਵਾਰ ਮੱਦਦ ਲਈ ਆਪਣੇ ਨਾਲ ਲੈ ਕੇ ਸ਼ੇਰਿ ਪੰਜਾਬ ਦੀ ਸੇਵਾ ਵਿੱਚ ਪੇਸ਼ ਹੋਇਆ ਤੇ ਅੱਗੇ ਲਈ ਇਤਾਇਤ ਵਿਚ ਰਹਿਣ ਦੀ ਪਰਵਾਨਗੀ ਚਾਹੀ ਜੋ ਮਨਜ਼ੂਰ ਕੀਤੀ ਗਈ। ਮਲੂਮ ਰਹੇ ਕਿ ਨਵਾਬ ਬਹਾਵਲਪੁਰ ਮੁਜ਼ੱਫਰ ਖ਼ਾਨ, ਨਵਾਬ ਮੁਲਤਾਨ ਦਾ ਬੜਾ ਕਦੀਮੀ ਸਹਾਇਕ ਅਤੇ ਮਿੱਤਰ ਸੀ, ਪਰ ਹੁਣ ਮੁਲਤਾਨ ਦੀ ਫ਼ਤਹ ਦੀ ਖ਼ਬਰ ਸੁਣ ਕੇ ਐਸਾ ਭੈ-ਭੀਤ ਹੋਇਆ ਕਿ ਮਹਾਰਾਜੇ ਦੀ ਇਤਾਇਤ ਵਿਚ ਰਹਿਣ ਨਾਲ ਹੀ ਆਪਣੀ ਸਲਾਮਤੀ ਸਮਝੀ[1] । ਮੁਲਤਾਨ ਸ਼ਹਿਰ ਦੇ ਜ਼ਰੂਰੀ ਪ੍ਰਬੰਧਾਂ ਦੇ ਹੋ ਜਾਣ ਉਪਰੰਤ ਸ਼ੇਰਿ ਪੰਜਾਬ ਨੇ ਆਪਣਾ ਸਾਰਾ ਧਿਆਨ ਕਿਲ੍ਹੇ ਦੇ ਫ਼ਤਹ ਕਰਨ ਵੱਲ ਲਾ ਦਿੱਤਾ। ਇਕ ਦਿਨ ਮਹਾਰਾਜਾ ਸਾਹਿਬ ਨੇ ਖ਼ੁਦ ਬਹੁਤ ਸਾਰੇ ਸਰਦਾਰਾਂ ਦੇ ਨਾਲ ਕਿਲ੍ਹੇ ਨੂੰ ਚੌਂਵਾਂ ਪਾਸਿਆਂ ਤੋਂ ਬੜੇ ਗਹੁ ਨਾਲ ਦੇਖਿਆ ਅਤੇ ਹੁਕਮ ਦਿੱਤਾ ਕਿ ਖਿਜ਼ਰੀ ਅਤੇ ਹਾਥੀ ਦਰਵਾਜ਼ੇ ਦੇ ਸਾਹਮਣੇ ਵੱਡੀਆਂ ਤੋਪਾਂ ਬੀੜੀਆਂ ਜਾਣ। ਉਸ ਵਕਤ ਹੁਕਮ ਦੀ ਪਾਲਣਾ ਕੀਤੀ ਗਈ ਅਤੇ ਲਗਾਤਾਰ ਕਿਲ੍ਹੇ 'ਤੇ ਗੋਲਬਾਰੀ ਹੋਣ ਲੱਗ ਪਈ ਪਰ ਕਿਲ੍ਹੇ ਦੇ ਬਹੁਤ ਪੱਕੇ ਹੋਣ ਦੇ ਕਾਰਨ ਫ਼ਸੀਲ ਤੇ ਕੋਈ ਲੰਮਾ ਅਸਰ ਨਾ ਹੋਇਆ।

## ਸ: ਹਰੀ ਸਿੰਘ ਕੌਮੀ ਪਰਵਾਨਿਆਂ ਦੇ ਜਥੇ ਵਿਚ

ਹੁਣ ਜਦ ਸ਼ੇਰਿ ਪੰਜਾਬ ਨੇ ਇਸ ਲੜਾਈ ਨੂੰ ਲਮਕਦਾ ਡਿੱਠਾ ਤਾਂ ਆਪ ਨੂੰ ਇਕ ਤਜਵੀਜ਼ ਸੁੱਝੀ ਕਿ ਫ਼ੌਜ ਵਿਚੋਂ ਕੁਝ ਐਸੇ ਬਹਾਦਰ ਕੌਮੀ ਪਰਵਾਨੇ ਨਿਤਰਨ ਜੋ ਕਿਲ੍ਹੇ

1. ਹਿਸਟਰੀ ਔਫ਼ ਦੀ ਪੰਜਾਬ, ਸਯਦ ਮੁਹੰਮਦ ਲਤੀਫ਼ ਸਫ਼ਾ ੩੯੬।

ਦੀ ਦੀਵਾਰ ਹੇਠ ਸੁਰੰਗਾਂ ਲਾ ਕੇ ਉਨ੍ਹਾਂ ਵਿਚ ਬਰੂਦ ਭਰ ਦੇਣ ਤੇ ਇਨ੍ਹਾਂ ਨੂੰ ਅੱਗ ਲਾ ਕੇ ਉਡਾ ਦਿੱਤਾ ਜਾਏ, ਤਦ ਹੋ ਸਕਦਾ ਹੈ ਜੋ ਖ਼ਾਲਸਾ ਫ਼ੌਜ ਨੂੰ ਕਿਲ੍ਹੇ ਵਿਚ ਦਾਖ਼ਲ ਹੋਣ ਦਾ ਰਸਤਾ ਮਿਲ ਜਾਏ। ਫਿਰ ਨਿਸ਼ਚੇ ਹੈ ਕਿ ਇਹ ਲੜਾਈ ਛੇਤੀ ਹੀ ਫ਼ਤਹ ਹੋ ਜਾਏ। ਸੁਰੰਗਾਂ ਲਾਉਣ ਦਾ ਕੰਮ ਏਨਾ ਖ਼ਤਰਨਾਕ ਸੀ ਕਿ ਇਸ ਤੋਂ ਸਹੀ ਸਲਾਮਤ ਬਚ ਨਿਕਲਣ ਦੀ ਵੀ ਕੋਈ ਉਮੀਦ ਨਾ ਸੀ ਹੋ ਸਕਦੀ। ਉਪਰੋਕਤ ਵਿਚਾਰ ਅਨੁਸਾਰ ਉਸੇ ਵਕਤ ਸ਼ੇਰਿ ਪੰਜਾਬ ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਸਰਦਾਰਾਂ ਅਤੇ ਫ਼ੌਜ ਨੂੰ ਮੂੰਹ-ਸਾਹਮਣੇ ਖੜ੍ਹਾ ਕਰਕੇ ਆਖਿਆ, "ਮੇਰੇ ਬੀਰ ਬਹਾਦਰ ਖ਼ਾਲਸਾ ਜੀ! ਮੈਂ ਚਾਹੁੰਦਾ ਹਾਂ ਕਿ ਇਹ ਲੜਾਈ ਝਬਦੇ ਹੀ ਫ਼ਤਹਯਾਬੀ ਨਾਲ ਖ਼ਤਮ ਕੀਤੀ ਜਾਏ, ਰੋਜ਼ ਰੋਜ਼ ਦੇ ਧਾਵਿਆਂ ਨਾਲ ਸੈਂਕੜੇ ਰੱਬ ਦੇ ਬੰਦਿਆਂ ਦਾ ਨੁਕਸਾਨ ਹੋ ਰਿਹਾ ਹੈ, ਹੁਣ ਕੇਵਲ ਇਕੋ ਤਰੀਕਾ ਹੈ, ਜਿਸ ਨਾਲ ਇਕ ਦਿਨ ਵਿਚ ਸਫਲਤਾ ਹੋ ਸਕਦੀ ਹੈ; ਪਰ ਹੈ ਨਿਰੋਲ ਕੁਰਬਾਨੀ ਦਾ। ਮੈਂ ਆਪਣਾ ਮਾਣ ਸਮਝ ਕੇ ਆਪ ਤੋਂ ਇਕ ਮੰਗ ਮੰਗਦਾ ਹਾਂ ਅਤੇ ਉਹ ਇਹ ਕਿ ਇਸ ਮਹਾਂ ਕਾਰਜ ਦੀ ਸਿੱਧੀ ਲਈ ਮੈਨੂੰ ਕੁਝ ਐਸੇ ਸ਼ੇਰ ਬਹਾਦਰ ਯੋਧਿਆਂ ਦੀ ਲੋੜ ਪੈ ਗਈ ਹੈ ਜਿਹੜੇ ਆਪਣੀਆਂ ਜਾਨਾਂ ਤੋਂ ਹੱਥ ਧੋ ਕੇ ਕੌਮ ਲਈ ਅਤੇ ਮੇਰੇ ਲਈ ਆਪਣਾ ਸੀਸ ਬਲੀਦਾਨ ਦੇਣਾ ਚਾਹੁਣ।" ਪਰੰਪਰਾ ਦੱਸਦੀ ਹੈ ਕਿ ਸ਼ੇਰਿ ਪੰਜਾਬ ਦੀ ਇਸ ਮੰਗ ਉੱਪਰ ਕਈ ਸੌ ਕੁਰਬਾਨੀ ਦਿਆਂ ਪੁਤਲਿਆਂ ਨੇ ਆਪਣੇ ਆਪ ਨੂੰ ਮਹਾਰਾਜਾ ਸਾਹਿਬ ਦੇ ਸਾਹਮਣੇ ਪੇਸ਼ ਕੀਤਾ, ਜਿਨ੍ਹਾਂ ਵਿਚੋਂ ਸਭ ਤੋਂ ਪਹਿਲਾਂ ਜੋ ਛਾਲ ਮਾਰਕੇ ਮੈਦਾਨ ਵਿਚ ਆਪਣੇ ਪਿਆਰੇ ਮਹਾਰਾਜ ਦੇ ਸਨਮੁੱਖ ਆ ਖਲੋਤਾ, ਉਹ ਖ਼ਾਲਸਾ ਕੌਮ ਦਾ ਮਾਣ ਤਾਣ ਸਰਦਾਰ ਹਰੀ ਸਿੰਘ ਨਲੂਆ ਸੀ, ਇਸ ਦੇ ਨਾਲ ਹੀ ਬਹਾਦਰ ਸਰਦਾਰ ਨਿਹਾਲ ਸਿੰਘ ਅਟਾਰੀ ਵਾਲਾ ਅਤੇ ਪ੍ਰਸਿੱਧ ਸੂਰਬੀਰ ਸਰਦਾਰ ਅਤਰ ਸਿੰਘ ਧਾਰੀ ਅਤੇ ਹੋਰ ਕਈ ਸੂਰਮੇ ਇਕ ਲੰਮੀ ਕਤਾਰ ਵਿਚ ਆ ਖਲੋਤੇ। ਇਨ੍ਹਾਂ ਕੌਮੀ ਸ਼ਹੀਦਾਂ ਦੇ ਇਕੱਠ ਨੂੰ ਦੇਖ ਕੇ ਸ਼ੇਰਿ ਪੰਜਾਬ ਦੀ ਸੂਰਮਤਾਈ ਦੇ ਜੋਸ਼ ਨੇ ਇਨਾ ਹੁਲਾਰਾ ਖਾਧਾ ਕਿ ਸ੍ਰੀ ਹਜ਼ੂਰ ਜੀ ਤੋਂ ਝੱਲਿਆ ਨਾ ਗਿਆ ਅਤੇ ਆਪ ਬੜੀ ਤੇਜ਼ੀ ਨਾਲ ਆਪਣੀ ਥਾਂ ਤੋਂ ਅੱਗੇ ਵਧੇ ਤੇ ਉਨ੍ਹਾਂ ਜ਼ਿੰਦਾ-ਸ਼ਹੀਦਾਂ ਦੀ ਕਤਾਰ ਵਿਚ ਜਾ ਖਲੋਤੇ ਤੇ ਆਖਣ ਲੱਗੇ, "ਜਿਸ ਦੀ ਫ਼ੌਜ ਵਿਚ ਆਪ ਜੈਸੇ ਯੋਧੇ ਮੌਜੂਦ ਹੋਣ ਉਸ ਦੇ ਮਾਲਕ ਨੂੰ ਕਿੰਨਾ ਕੁ ਮਾਣ ਕਰਨਾ ਚਾਹੀਦਾ ਹੈ। ਹੁਣ ਮੈਨੂੰ ਇਹ ਨਹੀਂ ਸੋਭਦਾ ਕਿ ਮੈਂ ਆਪ ਪਿੱਛੇ ਰਹਾਂ ਤੇ ਕੌਮ ਦੇ ਇਨ੍ਹਾਂ ਬੀਰਾਂ ਨੂੰ ਮੌਤ ਦੇ ਮੂੰਹ ਵਿਚ ਪਾ ਦਿਆਂ। ਮੈਂ ਖ਼ੁਦ ਇਨ੍ਹਾਂ ਬਹਾਦਰਾਂ ਦੇ ਨਾਲ ਸੁਰੰਗਾਂ ਲਗਾਉਣ ਲਈ ਜਾਵਾਂਗਾ ਅਤੇ ਇਸ ਤਰ੍ਹਾਂ ਆਪਣਾ ਫ਼ਰਜ਼ ਪੂਰਾ ਕਰਾਂਗਾ।" ਕਹਿੰਦੇ ਹਨ ਕਿ ਇਸ ਸਮੇਂ ਸਰਦਾਰ ਹਰੀ ਸਿੰਘ ਨੇ ਬੜੇ ਅਦਬ ਨਾਲ ਆਖਿਆ, 'ਸ੍ਰੀ ਹਜ਼ੂਰ ਜੀ! ਅਸੀਂ ਸਰਕਾਰ ਦੇ ਸੇਵਕ ਮੌਜੂਦ ਬੈਠੇ ਹਾਂ । ਜੇ ਕਦੀ ਇਹ ਸੇਵਾ ਕਰਦਿਆਂ ਅਸੀਂ ਸ਼ਹੀਦ ਹੋ ਗਏ ਤਾਂ ਸਾਡੇ ਜਿਹੇ ਸੈਂਕੜੇ ਹੋਰ ਪੈਦਾ ਹੋ ਜਾਣਗੇ ਪਰ ਸਤਿਗੁਰ ਨਾ ਕਰੇ, ਜੇ ਸਾਡੀ ਸਰਕਾਰ ਦਾ ਇਕ ਰੋਮ ਭੀ ਕਿਤੇ ਵਿੰਗਾ ਹੋ ਗਿਆ ਤਾਂ ਸ਼ੇਰਿ ਪੰਜਾਬ ਨੇ ਸੰਸਾਰ 'ਤੇ ਫਿਰ ਨਹੀਂ ਆਵਣਾ, ਇਸ ਲਈ ਇਹ ਵਡਿਆਈ ਸਾਨੂੰ ਬਖ਼ਸ਼ੀ

ਜਾਏ, ਅਸੀਂ ਇਹ ਸੇਵਾ ਆਪਣੇ-ਆਪ ਨੂੰ ਵਡਭਾਗੀ ਸਮਝ ਕੇ ਕਰਾਂਗੇ।[1] ਕਹਿੰਦੇ ਹਨ ਕਿ ਇਸ ਸਮੇਂ ਸਾਰੇ ਸਰਦਾਰਾਂ ਨੇ ਮਿਲਕੇ ਬੜੀ ਮੁਸ਼ਕਿਲ ਨਾਲ ਮਹਾਰਾਜ ਸਾਹਿਬ ਨੂੰ ਮਜਬੂਰ ਕੀਤਾ ਤਾਂ ਮਸਾਂ ਕਿਤੇ ਰੋਕੇ ਜਾ ਸਕੇ।

## ਨਲੂਏ ਸਰਦਾਰ ਦੀ ਪਹਿਲੀ ਕੁਰਬਾਨੀ

ਸ਼ੇਰਿ ਪੰਜਾਬ ਦੇ ਇਸ ਤਰ੍ਹਾਂ ਖ਼ੁਦ ਮੈਦਾਨ ਵਿਚ ਆ ਜਾਣ ਨਾਲ ਫ਼ੌਜ ਵਿਚ ਜੋਸ਼ ਦਾ ਸਮੁੰਦਰ ਉਛਾਲੇ ਖਾਣ ਲੱਗ ਪਿਆ, ਉਸੇ ਤਰ੍ਹਾਂ ਹਰ ਇਕ ਜੁਆਨ ਸਾਹਮਣੇ ਆਉਂਦਾ ਅਤੇ ਦੋਵੇਂ ਹੱਥ ਜੋੜ ਕੇ ਕਹਿੰਦਾ "ਇਸ ਸੇਵਾ ਦੀ ਵਡਿਆਈ ਮੈਨੂੰ ਬਖ਼ਸ਼ੀ ਜਾਏ"। ਇਨ੍ਹਾਂ ਕਈ ਹਜ਼ਾਰਾਂ ਦੇ ਇਕੱਠ ਵਿਚੋਂ ੭੫ ਮਨਚਲੇ ਸੂਰਮੇ ਸਰਦਾਰ ਹਰੀ ਸਿੰਘ, ਸਰਦਾਰ ਨਿਹਾਲ ਸਿੰਘ, ਸਰਦਾਰ ਅਤਰ ਸਿੰਘ ਦੀ ਸਰਦਾਰੀ ਵਿਚ ਤਿਆਰ ਹੋ ਕੇ ਨਿਕਲ ਆਏ। ਹੁਣ ਮੈਦਾਨ ਵਲ ਵਿਦਾ ਹੋਣ ਲੱਗਿਆਂ ਇਨ੍ਹਾਂ ਵਿਚੋਂ ਹਰ ਇਕ ਜੋਧਾ ਸ਼ੇਰਿ ਪੰਜਾਬ ਦੇ ਸਨਮੁੱਖ ਹਾਜ਼ਰ ਹੋ ਕੇ 'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹ' ਬੁਲਾਉਂਦਾ ਅਤੇ ਅੱਗੋਂ ਖ਼ਾਲਸੇ ਦੀ ਚੰਗੀ ਤੇ ਪਿਆਰੀ ਸਰਕਾਰ ਬੜੇ ਪ੍ਰੇਮ ਭਾਵ ਨਾਲ ਹਰ ਇਕ ਸੂਰਮੇ ਦੀ ਪਿੱਠ ਉੱਤੇ ਥਾਪੜਾ ਦੇਂਦੇ ਅਤੇ ਇਸ ਮਹਾਨ ਕਾਰਜ ਵਿਚ ਸਫਲਤਾ ਲਈ ਅਸੀਸਾਂ ਦੇਂਦੇ ਹੋਏ ਵਿਦੈਗੀ ਬਖ਼ਸ਼ਦੇ ਸਨ। ਹੁਣ ਇਨ੍ਹਾਂ ਕੌਮੀ ਸ਼ਹੀਦਾਂ ਦਾ ਜੱਥਾ ਜੈਕਾਰਿਆਂ ਦੀ ਘਨਘੋਰ ਵਿਚ ਮਸਤ ਹਾਥੀਆਂ ਦੀ ਤਰ੍ਹਾਂ ਕਿਲ੍ਹੇ ਵੱਲ ਅੱਗੇ ਵਧਿਆ। ਕਿਲ੍ਹੇ ਦੇ ਉੱਪਰੋਂ ਤਦ ਨਵਾਬ ਮੁਜ਼ੱਫ਼ਰ ਖ਼ਾਨ ਦੀ ਫ਼ੌਜ ਨੇ ਇਨ੍ਹਾਂ ਨੂੰ ਕਿਲ੍ਹੇ ਵੱਲ ਆਉਂਦਿਆਂ ਡਿੱਠਾ ਤਾਂ ਉਨ੍ਹਾਂ ਨੇ ਉੱਪਰੋਂ ਗੋਲੀਆਂ ਦਾ ਮੀਂਹ ਵਸਾਉਣਾ ਆਰੰਭ ਦਿੱਤਾ, ਪਰ ਇਨ੍ਹਾਂ ਬਹਾਦਰਾਂ ਨੇ ਨਾ ਆਉ ਵੇਖਿਆ ਨ ਤਾਉ, ਉੱਡੇ ਤੇ ਬਿਜਲੀ ਦੀ ਕੜਕ ਵਾਂਗ ਝੱਟ ਕਿਲ੍ਹੇ ਦੀ ਦੀਵਾਰ ਥੱਲੇ ਪਹੁੰਚ ਕੇ ਸੁਰੰਗਾਂ ਲਾਣੀਆਂ ਸ਼ੁਰੂ ਕਰ ਦਿੱਤੀਆਂ। ਫ਼ਸੀਲ ਹੇਠ ਪਹੁੰਚਣ ਤੀਕ ਇਸ ਜੱਥੇ ਦੇ ਕਈ ਜੁਵਾਨ ਫੱਟੜ ਹੋਏ ਅਤੇ ਸ਼ਹੀਦੀ ਦਾ ਮਹਾਨ ਉੱਚ ਮੁਰਤਬਾ ਪਾ ਗਏ, ਭਾਵੇਂ ਸ਼ੇਰਿ ਪੰਜਾਬ ਨੇ ਉਸੇ ਵਕਤ ਤਿੰਨ ਤੋਪਾਂ ਇਕ ਉੱਚੀ ਥਾਂ ਪੁਰ ਬੀੜਵਾ ਦਿੱਤੀਆਂ ਸਨ ਜਿਨ੍ਹਾਂ ਦੇ ਗੋਲੇ ਕਿਲ੍ਹੇ ਵਿਚ ਠੀਕ ਉਸ ਥਾਂ 'ਤੇ ਪੈਂਦੇ ਸਨ, ਜਿਥੋਂ ਨਵਾਬ ਦੀ ਫ਼ੌਜ ਇਨ੍ਹਾਂ ਸੁਰੰਗਾਂ ਲਾਉਣ ਵਾਲੇ ਜੁਆਨਾਂ 'ਤੇ ਗੋਲੀਆਂ ਚਲਾਉਂਦੀ ਸੀ ਤੇ ਇਸ ਤਰ੍ਹਾਂ ਤੋਪਾਂ ਦੀ ਮਾਰ ਨਾਲ ਕੁਝ ਸਹੂਲਤ ਹੋ ਗਈ ਸੀ, ਪਰ ਫੇਰ ਵੀ ਜਦ ਕਿਲ੍ਹੇ ਦੀ ਦੀਵਾਰ ਥੱਲੇ ਸਿੰਘਾਂ ਨੂੰ ਸੁਰੰਗਾਂ ਲਾਉਂਦੇ ਦੇਖਿਆ ਤਾਂ ਨਵਾਬ ਮੁਜ਼ੱਫ਼ਰਖ਼ਾਨ ਦੇ ਅੱਠਾਂ ਪੁੱਤਾਂ[2]

---

1. ਦੀ ਅਰਲੀ ਹਿਸਟਰੀ ਔਫ਼ ਮੁਲਤਾਨ, ਸਫ਼ਾ ੩੯।
2. ਨਵਾਬ ਦੇ ਅੱਠ ਪੁੱਤਰਾਂ ਦੇ ਨਾਮ ਇਹ ਹਨ :-

(੧) ਸ਼ਾਹ ਨਿਵਾਜ਼ ਖ਼ਾਨ, (੨) ਮੁਮਤਾਜ਼ ਖ਼ਾਨ, (੩) ਐਜਾਜ਼ ਖ਼ਾਨ,
(੪) ਹੱਕ ਨਿਵਾਜ਼ ਖ਼ਾਨ, (੫) ਸ਼ਾਹਬਾਜ਼ ਖ਼ਾਨ (੬) ਸਰ ਫ਼ਰਾਜ਼ ਖ਼ਾਨ
(੭) ਜ਼ੁਲਫਕਾਰ ਅਲੀ ਖ਼ਾਨ, (੮) ਅਮੀਰ ਬਾਜ਼ ਖ਼ਾਨ।

(ਸਰ ਲੈਪਲ ਗ੍ਰਿਫ਼ਨ ਦੀ ਪੰਜਾਬ ਚੀਫ਼ਸ ਜਿ: ੧, ਸਫ਼ਾ ੭੩)

ਅਤੇ ਗ਼ਾਜ਼ੀਆਂ ਵਿਚ ਗ਼ਜ਼ਬ ਦਾ ਜੋਸ਼ ਵਧਿਆ ਅਤੇ ਉੱਪਰੋਂ ਬੜੀ ਤੇਜ਼ੀ ਨਾਲ ਇਨ੍ਹਾਂ 'ਤੇ ਗੋਲੀਆਂ ਵਸਾਉਂਦੇ ਰਹੇ ਪਰ ਇਹ ਬਲੀ ਜੋਧੇ ਬੜੇ ਠੰਡੇ ਦਿਲ ਨਾਲ ਆਪਣੇ ਕੰਮ ਵਿਚ ਡਟੇ ਰਹੇ। ਇਸ ਸਮੇਂ ਖ਼ਾਲਸੇ ਦੇ ਇਨ੍ਹਾਂ ਸਿੰਘਾਂ ਵਿਚੋਂ ਕੁਝ ਹੋਰ ਜੁਆਨ 'ਜਾਮਿ ਸ਼ਹਾਦਤ' ਪਾ ਗਏ, ਬਾਕੀ ਰਹੇ ਬੀਰਾਂ ਨੇ ਬੜੀ ਫੁਰਤੀ ਨਾਲ ਆਪਣਾ ਕੰਮ ਪੂਰਾ ਕਰ ਲਿਆ ਤੇ ਹਣ ਝੱਟ ਸੁਰੰਗਾਂ ਦੇ ਤੋੜਿਆਂ ਨੂੰ ਅੱਗ ਲਾ ਦਿੱਤੀ ਗਈ। ਬੱਸ ਫੇਰ ਕੀ ਸੀ, ਅੱਖ ਦੇ ਫੁਰਕਾਰ ਵਿਚ ਫ਼ਸੀਲ ਉੱਪਰ ਉਡਦੀ ਦਿੱਸੀ। ਇਹ ਸ਼ਹੀਦੀ ਜੱਥਾ ਬੀਰਤਾ ਦੇ ਜੋਸ਼ ਵਿਚ ਕੁਝ ਐਸਾ ਮਤਵਾਲਾ ਹੋ ਗਿਆ ਸੀ ਕਿ ਜਦ ਪਲੀਤਿਆਂ ਨੂੰ ਅੱਗ ਲਗਾਈ ਗਈ ਤਾਂ ਉਸ ਸਮੇਂ ਇਸ ਨੂੰ ਜਿਨਾ ਪਿੱਛੇ ਹਟਣਾ ਲੋੜੀਂਦਾ ਸੀ ਇਹ ਉੱਨਾ ਪਿੱਛੇ ਨਾ ਹੱਟਿਆ। ਮਲੂਮ ਹੁੰਦਾ ਹੈ ਕਿ ਇਨ੍ਹਾਂ ਆਪਸ ਵਿਚ ਇਹ ਸਲਾਹ ਪਕਾਈ ਸੀ ਕਿ ਜਿਸ ਵਕਤ ਕਿਲ੍ਹੇ ਦੀ ਦੀਵਾਰ ਸੁਰੰਗਾਂ ਨਾਲ ਉਡੇਗੀ ਤਾਂ ਸਭ ਤੋਂ ਪਹਿਲਾਂ ਅਸੀਂ ਹੀ ਕਿਲ੍ਹੇ 'ਤੇ ਧਾਵਾ ਕਰਕੇ ਅੰਦਰ ਜਾ ਵੜਾਂਗੇ ਤੇ ਵੈਰੀ ਨੂੰ ਆਪਣੇ ਕੀਤੇ ਦਾ ਦੰਡ ਦੇਵਾਂਗੇ। ਕਰਨਾ ਕਰਤਾਰ ਦਾ ਇਹ ਹੋਇਆ ਕਿ ਪਲੀਤਿਆਂ ਨੂੰ ਅੱਗ ਲਗਦਿਆਂ ਸਾਰ ਹੀ ਇਕਾਇਕ ਡਾਢਾ ਭਿਆਨਕ ਧਮਾਕਾ ਹੋਇਆ ਅਤੇ ਇਕ ਪਲ ਵਿਚ ਕਿਲ੍ਹੇ ਦੀ ਦੀਵਾਰ ਦਾ ਬਹੁਤ ਸਾਰਾ ਭਾਗ ਇਨੇ ਜ਼ੋਰ ਨਾਲ ਉਡਿਆ ਕਿ ਦੀਵਾਰ ਦਾ ਬਹੁਤ ਸਾਰਾ ਮਲਬਾ ਜੱਥੇ ਦੇ ਇਨ੍ਹਾਂ ਤਿੰਨਾਂ ਬਹਾਦਰ ਸਰਦਾਰਾਂ-ਹਰੀ ਸਿੰਘ, ਸ: ਨਿਹਾਲ ਸਿੰਘ ਤੇ ਸ: ਅਤਰ ਸਿੰਘ ਅਤੇ ਕਈ ਜੁਆਨਾਂ ਦੇ ਉੱਤੇ ਆ ਪਿਆ, ਜਿਸ ਦੇ ਧੱਕੇ ਨਾਲ ਇਹ ਤਿੰਨੇ ਸਖ਼ਤ ਫੱਟੜ³ ਹੋ ਕੇ ਜ਼ਮੀਨ 'ਤੇ ਜਾ ਪਏ। ਇਸ ਅਤਿ ਨਾਜ਼ੁਕ ਸਮੇਂ ਕਿਲ੍ਹੇ ਵਿੱਚੋਂ ਰਾਲ ਨਾਲ ਬਲ ਰਹੀਆਂ ਹਾਂਡੀਆਂ ਇਨ੍ਹਾਂ ਫਟੜਾਂ 'ਤੇ ਸੁੱਟੀਆਂ ਗਈਆਂ, ਜਿਨ੍ਹਾਂ ਵਿੱਚੋ ਇਕ ਬਲਦੀ ਹਾਂਡੀ ਜ਼ਖਮੀ ਪਏ ਸਰਦਾਰ ਹਰੀ ਸਿੰਘ ਦੇ ਠੀਕ ਉਪਰ ਆ ਪਈ, ਜਿਸ ਨਾਲ ਸਰਦਾਰ ਜੀ ਦੀ ਵਰਦੀ ਨੂੰ ਅੱਗ ਲੱਗ ਗਈ ਅਤੇ ਇਸ ਬਹਾਦਰ ਸੂਰਮੇ ਦਾ ਸਾਰਾ ਸਰੀਰ ਜਲ ਕੇ ਕਬਾਬ ਹੋ ਗਿਆ।[1] ਠੀਕ ਇਸ ਸਮੇਂ ਇਸ ਦੇ ਰਸਾਲੇ ਦੇ ਇਕ ਸਿੰਘ ਦੀ ਨਜ਼ਰ ਇਸ ਉੱਤੇ ਜਾ ਪਈ ਜੋ ਇਸ ਦੇ ਨਾਲ ਸੁਰੰਗਾਂ ਲਗਾਣ ਆਇਆ ਸੀ, ਉਹ ਝਟ ਅੱਗੇ ਵਧਿਆ ਤੇ ਸਰਦਾਰ ਹਰੀ ਸਿੰਘ ਦੀ ਵਰਦੀ ਪਾੜ ਸੁੱਟੀ ਤੇ ਅੱਗ ਬੁਝਾ ਕੇ ਇਸ ਨੂੰ ਆਪਣੀ ਪਿੱਠ 'ਤੇ ਚੁੱਕ ਕੇ ਗੋਲੀਆਂ ਦੀ ਮਾਰ ਤੋਂ ਬਾਹਰ ਕੱਢ ਕੇ ਲੈ ਆਂਦਾ। ਇਸੇ ਤਰ੍ਹਾਂ ਸਰਦਾਰ ਨਿਹਾਲ ਸਿੰਘ ਅਤੇ ਸਰਦਾਰ ਅਤਰ ਸਿੰਘ ਜੀ[2] ਨੂੰ ਭੀ ਸਿੰਘਾਂ ਨੇ ਚੁੱਕ ਕੇ ਕੈਂਪ ਵਿਚ ਪਹੁੰਚਾ ਦਿੱਤਾ। ਪਰ ਇਹ ਗੱਲ ਬੜੇ ਹੀ ਦੁਖਿਤ ਹਿਰਦੇ ਨਾਲ ਲਿਖਣੀ ਪੈਂਦੀ ਹੈ ਕਿ ਵਗਦੀਆਂ

---

1. ਸਰ ਲੇਪਲ ਗ੍ਰਿਫ਼ਨ, ਜਿ. ੧ ਸਫ਼ਾ ੨੪੨
2. ਦੀ ਪੰਜਾਬ ਚੀਫ਼ਸ, ਜਿ: ੨, ਸਫ਼ਾ ੧੪੫, ਹਿਸਟਰੀ ਔਫ਼ ਦੀ ਪੰਜਾਬ ਮੁਹੰਮਦ ਲਤੀਫ਼, ਸ: ੩੯੭।
3. ਸਰਦਾਰ ਅਤਰ ਸਿੰਘ ਧਾਰੀ ਪ੍ਰਸਿੱਧ ਬਹਾਦਰ ਸਰਦਾਰ ਫ਼ਤਹ ਸਿੰਘ ਧਾਰੀ ਦਾ ਪੁੱਤਰ ਸੀ, ਸਰਦਾਰ ਫ਼ਤਹ ਸਿੰਘ ਮਹਾਰਾਜੇ ਦੇ ਨਾਮੀਂ ਸਰਦਾਰਾਂ ਵਿਚੋ ਇਕ ਸੀ, ਜਿਨ੍ਹਾਂ ਨੂੰ ਇਹ ਵਡਿਆਈ ਪ੍ਰਾਪਤ ਸੀ ਕਿ ਜਦ ਮਹਾਰਾਜਾ ਰਣਜੀਤ ਸਿੰਘ ਨੇ ਸੈਨ ੧੭੯੯ ਵਿਚ ਲਾਹੌਰ ਪਰ ਕਬਜ਼ਾ ਕੀਤਾ ਤਾਂ ਸਰਦਾਰ ਫ਼ਤਹ ਸਿੰਘ ਮਹਾਰਾਜਾ ਸਾਹਿਬ ਦੇ ਨਾਲ ਸਭ ਤੋਂ ਪਹਿਲਾਂ ਲਾਹੌਰ ਵਿਚ ਦਾਖ਼ਲ ਹੋਇਆ ਸੀ।

ਤਲਵਾਰਾਂ ਵਿੱਚ ਜਾ ਧਸਣ ਵਾਲਾ ਅਦੁੱਤੀ ਸੂਰਮਾ ਸਰਦਾਰ ਅਤਰ ਸਿੰਘ ਧਾਰੀ ਦਾ 'ਹੰਸ' ਡੇਰੇ ਪਹੁੰਚਣ ਤੋਂ ਪਹਿਲਾਂ ਉਡਾਰੀਆਂ ਲਾ ਕੇ ਸ਼ਹੀਦੀ ਪ੍ਰਾਪਤ ਕਰ ਗਿਆ ਸੀ।[1] ਉਧਰ ਜਿਸ ਵਕਤ ਸੁਰੰਗਾਂ ਦੇ ਫਟਣ ਨਾਲ ਧਮਾਕੇ ਦੀ ਆਵਾਜ਼ ਹੋਈ ਸੀ ਤਾਂ ਸ਼ੇਰਿ ਪੰਜਾਬ ਨੇ-ਜੋ ਰਸਾਲਾ ਫ਼ੌਜ ਨਾਲ ਆਪ ਇਸ ਉਡੀਕ ਵਿਚ ਖੜ੍ਹੇ ਸਨ—ਬੜੀ ਛੇਤੀ ਨਾਲ ਕਿਲ੍ਹੇ 'ਤੇ ਧਾਵੇ ਦਾ ਹੁਕਮ ਦੇ ਦਿੱਤਾ। ਬੱਸ ਫੇਰ ਕੀ ਸੀ, ਸੂਰਮੇ ਜੋਸ਼ ਵਿੱਚ ਬੇਸੁਰਤ ਹੋ ਗਏ, ਹੁਣ ਹਰ ਇਕ ਇਹੋ ਚਾਹੁੰਦਾ ਸੀ ਕਿ ਮੇਰੀ ਸਿਰੀ ਸਾਹਿਬ ਵੈਰੀ ਦੇ ਲਹੂ ਵਿਚ ਟੁਭੇ ਲਾਏ। ਇਸ ਤਰ੍ਹਾਂ ਇਕ ਦੂਜੇ ਤੋਂ ਅੱਗੇ ਵਧਦੀਆਂ ਹੋਈਆਂ ਖ਼ਾਲਸਾ ਫ਼ੌਜਾਂ ਕਿਲ੍ਹੇ ਵਿਚ ਜਾ ਵੜੀਆਂ । ਨਾਲ ਹੀ ਇਕ ਹੋਰ ਰਜਮੈਂਟ ਨੂੰ ਹੁਕਮ ਦਿੱਤਾ ਕਿ ਡੋਲੀਆਂ ਲੈ ਕੇ ਬਹੁਤ ਛੇਤੀ ਅੱਗੇ ਵਧਣ ਤੇ ਸੁਰੰਗ ਲਗਾਣ ਵਾਲੇ ਜੱਥੇ ਨੂੰ ਆਪਣੀ ਰੱਖਿਆ ਵਿੱਚ ਲੈ ਕੇ ਫਟੜਾਂ ਤੇ ਸ਼ਹੀਦਾਂ ਨੂੰ ਕੈਂਪ ਵਿੱਚ ਪਹੁੰਚਾ ਦੇਣ।

ਰਸਾਲਿਆਂ ਦੇ ਧਾਵੇ ਨਾਲ ਹੀ ਮਹਾਰਾਜਾ ਸਾਹਿਬ ਨੇ ਤੋਪਖ਼ਾਨਿਆਂ ਦੇ ਜਰਨੈਲ ਗੌਸਖ਼ਾਨ[2] ਨੂੰ ਆਖਿਆ ਕਿ ਅੱਜ ਐਸੀ ਧੂੰਆਂਧਾਰ ਗੋਲੀਬਾਰੀ ਕੀਤੀ ਜਾਏ ਕਿ ਨਵਾਬ ਮੁੜ ਛੇਤੀ ਲੜਾਈ ਦਾ ਨਾਮ ਲੈਣ ਦਾ ਹੌਸਲਾ ਹੀ ਨਾ ਕਰ ਸਕੇ, ਸੋ ਅੱਜ ਤੋਪਖ਼ਾਨੇ ਨੇ ਐਸਾ ਗੋਲਿਆਂ ਦਾ ਮੋਹਲ਼ੇਧਾਰ ਮੀਂਹ ਵਸਾਇਆ ਕਿ ਕੰਨੀਂ ਪਈ ਅਵਾਜ਼ ਸੁਣਾਈ ਨਹੀਂ ਸੀ ਦੇਂਦੀ। ਹੁਣ ਫ਼ੌਜ ਪਾੜ ਦੀ ਰਾਹੀਂ ਕਿਲ੍ਹੇ ਵਿਚ ਜਾ ਵੜੀ ਤੇ ਤੋਪਖ਼ਾਨੇ ਨੇ 'ਦੇਵ ਦਰਵਾਜ਼ੇ' ਨੂੰ ਤੋੜ ਕੇ ਟੁਕੜੇ ਟੁਕੜੇ ਕਰ ਸੁੱਟਿਆ।

## ਨਵਾਬ ਮੁਜ਼ੱਫ਼ਰ ਖ਼ਾਂ ਦੀ ਗ੍ਰਿਫ਼ਤਾਰੀ

ਜਦ ਨਵਾਬ ਮੁਜ਼ੱਫ਼ਰਖ਼ਾਨ ਨੇ ਆਪਣੇ ਆਪ ਨੂੰ ਖ਼ਾਲਸਾ ਫ਼ੌਜਾਂ ਵਿਚ ਚੌਹੀਂ ਖੰਨੀਂ ਫਾਥਾ ਡਿੱਠਾ ਤਾਂ ਦਿਲ ਦੀ ਢੇਰੀ ਢਾਹ ਬੈਠਾ ਤੇ ਉਸੇ ਵਕਤ ਚਿੱਟਾ ਝੰਡਾ ਖੜ੍ਹਾ ਕਰਕੇ ਆਪਣੇ ਆਪ ਨੂੰ ਗ੍ਰਿਫ਼ਤਾਰ ਕਰਵਾ ਦਿੱਤਾ। ਇਸ ਸਮੇਂ ਖ਼ਾਲਸਾ ਫ਼ੌਜਾਂ ਨੇ ਕਿਲ੍ਹੇ 'ਤੇ ਕਬਜ਼ਾ ਕਰ ਲਿਆ ਤੇ ਨਵਾਬ ਮੁਲਤਾਨ ਨੂੰ ਮਹਾਰਾਜਾ ਸਾਹਿਬ ਦੀ ਹਜ਼ੂਰੀ ਵਿਚ ਪੇਸ਼ ਕੀਤਾ ਗਿਆ। ਜਿਸ ਵਕਤ ਨਵਾਬ ਮਹਾਰਾਜਾ ਦੇ ਸਾਹਮਣੇ ਆਇਆ ਤਾਂ ਪਿੱਪਲ ਦੇ ਪੱਤੇ ਵਾਂਗ ਕੰਬ ਰਿਹਾ ਸੀ, ਪਰ ਇਸ ਨੇ ਆਉਂਦਿਆਂ ਹੀ ਮਹਾਰਾਜਾ ਸਾਹਿਬ ਦੇ ਸਾਹਮਣੇ ਆਪਣੇ ਦੋਵਾਂ ਹੱਥਾਂ ਨਾਲ ਆਪਣੀ ਨਾਫ਼ (ਧੁੰਨੀ) ਤਕ ਲੰਮੀ ਦਾੜ੍ਹੀ ਫੜ ਕੇ ਪੇਸ਼ ਕੀਤੀ ਤੇ ਆਖਿਆ—ਹੇ ਮੇਰੇ ਸ਼ਹਿਨਸ਼ਾਹ ਤੇ ਮਾਲਕ! ਅੱਜ ਤੂੰ ਮੇਰੇ ਗੁਨਾਹ ਨੂੰ ਨਾ

---

1. ਰਈਸਾਨੇ ਪੰਜਾਬ, ਸਫ਼ਾ ੧੯੦ ।
ਸਯਦ ਮੁਹੰਮਦ ਲਤੀਫ ਹਿਸਟਰੀ ਔਫ਼ ਦੀ ਪੰਜਾਬ, ਸਫ਼ਾ ੩੯੭।
ਦੀ ਪੰਜਾਬ ਚੀਫ਼ਸ ਸਰ ਲੈਪਲ ਗ੍ਰਿਫ਼ਨ ਜਿ: ੨, ਸਫ਼ਾ ੨੪੧।
2. ਦੀਵਾਨ ਅਮਰ ਨਾਥ ਜ਼ਫਰਨਾਮਾ ਰਣਜੀਤ ਸਿੰਘ ਸਫ਼ਾ ੩੨ 'ਤੇ ਲਿਖਦਾ ਹੈ ਕਿ ਮਹਾਰਾਜੇ ਨੇ ੧੮੦੪ ਵਿਚ ਗੌਸਖ਼ਾਨ ਨੂੰ ਤੋਪਖ਼ਾਨੇ ਦਾ ਜਰਨੈਲ ਬਣਾਇਆ ਸੀ।

ਦੇਖ, ਪਰ ਮੇਰੀ ਇਸ ਮੁੱਛੀ ਤੇ ਚਿੱਟੀ ਦਾੜ੍ਹੀ ਦੀ ਖ਼ਾਤਰ ਮੇਰੀ ਜਾਨ ਬਖ਼ਸ਼ੀ ਕਰ, ਜੋ ਮੈਂ ਆਪ ਨਾਲ ਧ੍ਰੋਹ ਕਮਾਇਆ ਹੈ ਉਸ ਦੀ ਸਜ਼ਾ ਮੈਨੂੰ ਰਬ ਵੱਲੋਂ ਕਾਫ਼ੀ ਮਿਲ ਗਈ ਹੈ, ਮੇਰੀ ਬਾਜ-ਗੁਜ਼ਾਰੀ, ਨਜ਼ਰਾਨਾ ਤੇ ਤਾਵਾਨ-ਜੰਗ ਸਭ ਕੁਝ ਹਾਜ਼ਰ ਹੈ।

ਸ਼ੇਰਿ ਪੰਜਾਬ ਨੇ—ਜੋ ਸਦਾ ਸ਼ਰਨਾਗਤਾਂ ਦੀ ਰੱਖਿਆ ਕਰਦੇ ਹੁੰਦੇ ਸਨ ਤੇ ਗੁਨਾਹ ਕਰਕੇ ਪਸਚਾਤਾਪ ਕਰਨ ਵਾਲਿਆਂ ਨੂੰ ਬਖ਼ਸ਼ ਦਿਆ ਕਰਦੇ ਸਨ, ਆਪਣੇ ਸੁਭਾਉ ਅਨੁਸਾਰ ਨਵਾਬ ਦੀ ਭੀ ਜਾਨ ਬਖ਼ਸ਼ੀ ਕਰ ਦਿੱਤੀ। ਇਸ ਸਮੇਂ ਨਵਾਬ ਮੁਲਤਾਨ ਨੇ ਅੱਗੇ ਨੂੰ ਢਾਈ ਲੱਖ ਰੁਪਿਆ ਸਾਲਾਨਾ ਬਾਜਗੁਜ਼ਾਰੀ ਅਤੇ ੨੫ ਬਹੁਮੁੱਲੇ ਘੋੜੇ ਨਜ਼ਰਾਨੇ ਦੇ ਤੌਰ ਪਰ ਹਰ ਸਾਲ ਸਰਕਾਰ ਨੂੰ ਦੇਣੇ ਪਰਵਾਨ ਕੀਤੇ, ਅੱਗੇ ਨੂੰ ਅਮਨ ਨਾਲ ਰਹਿਣ ਦੀ ਜ਼ਮਾਨਤ ਵਿਚ ਆਪਣੇ ਭਨੋਈ ਅਬੂਬਕਰ ਖ਼ਾਨ ਨੂੰ ਲਾਹੌਰ ਵਿਚ ਜ਼ਰਗਪਾਲ ਦੇ ਤੌਰ 'ਤੇ ਰੱਖਣ ਲਈ ਕਿਹਾ।

ਸ਼ੇਰਿ ਪੰਜਾਬ ਜਦ ਨਵਾਬ ਮੁਜ਼ੱਫ਼ਰਖ਼ਾਨ ਦੀ ਗ੍ਰਿਫ਼ਤਾਰੀ ਦੇ ਉਪਰੰਤ ਡੇਰੇ ਵੱਲ ਪੁੱਜੇ ਤਾਂ ਪਤਾ ਲੱਗਾ ਕਿ ਸ਼ੇਰ ਦਿਲ ਅਤਰ ਸਿੰਘ ਤਾਂ ਸ਼ਹੀਦ ਹੋ ਗਿਆ ਹੈ ਅਤੇ ਸਰਦਾਰ ਹਰੀ ਸਿੰਘ ਨਲੂਏ ਦੀ ਦੇਹ ਵਿਚ ਧੀਮੇ ਜਿਹੇ ਸੁਆਸ ਧੜਕ ਰਹੇ ਹਨ, ਇਸੇ ਤਰ੍ਹਾਂ ਸਰਦਾਰ ਨਿਹਾਲ ਸਿੰਘ ਅਟਾਰੀ ਵਾਲੇ ਦੀ ਭੀ ਡਾਢੀ ਨਾਜ਼ਕ ਹਾਲਤ ਸੀ[1]। ਮਹਾਰਾਜਾ ਸਾਹਿਬ ਨੇ ਉਸੀ ਵਕਤ ਆਪਣੇ ਫਟ-ਬੰਨ੍ਹ ਅਤੇ ਵੈਦਾਂ ਨੂੰ ਸਣੇ ਹਕੀਮ ਅਜ਼ੀਜ਼ੁਦੀਨ ਨੂੰ ਬੁਲਾਇਆ

---

1. ਅਟਾਰੀ ਅਤੇ ਮਜੀਠਾ ਦੋ ਐਸੇ ਨਾਮ ਹਨ ਜਿਸ ਦੇ ਸੁਣਨ ਨਾਲ ਪੰਥਕ ਦਰਦ ਰੱਖਣ ਵਾਲੇ ਸਿੱਖ ਮਾਤਰ ਦਾ ਖ਼ੂਨ ਉਛਾਲੇ ਖਾਣ ਲੱਗ ਜਾਂਦਾ ਹੈ। ਇਹ ਦੋਵੇਂ ਗਰਾਮ ਬੜੇ ਬੀਰ ਉਪਜਾਊ ਹੋਏ ਹਨ, ਅਰਥਾਤ ਇਨ੍ਹਾਂ ਨੇ ਪੰਥ ਲਈ ਉਚ ਸੂਰਮੇ ਤੇ ਦੋਵੇਂ ਯੋਧੇ ਪੈਦਾ ਕੀਤੇ, ਜਿਨ੍ਹਾਂ ਦੇ ਨਾਮ ਪਰ ਰਹਿੰਦੀ ਦੁਨੀਆਂ ਤੀਕ ਖ਼ਾਲਸਾ ਮਾਣ ਕਰਦਾ ਰਹੇਗਾ।

ਮਜੀਠੇ ਨੇ ਸ: ਦੇਸਾ ਸਿੰਘ, ਸਰਦਾਰ ਲਹਿਣਾ ਸਿੰਘ, ਸਰਦਾਰ ਦਿਆਲ ਸਿੰਘ, ਸਰਦਾਰ ਅਮਰ ਸਿੰਘ 'ਕਲਾਲ', ਸ: ਅਮਰ ਸਿੰਘ 'ਖ਼ੁਰਦ', ਸ: ਮਹਿਤਾਬ ਸਿੰਘ, ਸ: ਅਤਰ ਸਿੰਘ, ਰਾਜ ਸੂਰਤ ਸਿੰਘ ਤੇ ਡਾਕਟਰ ਸਰ ਸੁੰਦਰ ਸਿੰਘ ਜੀ ਵਰਗੀਆਂ ਮਾਨਯੋਗ ਹਸਤੀਆਂ ਨੂੰ ਜਨਮ ਦਿੱਤਾ। ਇਸੇ ਤਰ੍ਹਾਂ ਅਟਾਰੀ ਨੇ ਸਰਦਾਰ ਨਿਹਾਲ ਸਿੰਘ, ਸਰਦਾਰ ਸ਼ਾਮ ਸਿੰਘ, ਸਰਦਾਰ ਹਰਬੰਸ ਸਿੰਘ, ਸਰਦਾਰ ਚਤਰ ਸਿੰਘ ਤੇ ਸ਼ੇਰ ਸਿੰਘ ਆਦਿ ਨੂੰ ਪੈਦਾ ਕੀਤਾ। ਇਨ੍ਹਾਂ ਵਿਚੋਂ ਇਥੇ ਅਸੀਂ ਸ: ਨਿਹਾਲ ਸਿੰਘ ਜੀ ਦਾ ਸੰਖੇਪ ਜਿਹਾ ਹਾਲ ਹੇਠ ਲਿਖਦੇ ਹਾਂ- ਸਰਦਾਰ ਨਿਹਾਲ ਸਿੰਘ ਅਟਾਰੀ ਵਾਲੇ ਨੇ ਜੀਵਨ ਦੇ ਆਰੰਭ ਵਿਚ ਪ੍ਰਸਿੱਧ ਸਰਦਾਰ ਸਾਹਿਬ ਭੰਗੀ ਮਿਸਲ ਵਾਲਿਆਂ ਨਾਲ ਰਲਕੇ ਆਪਣੀ ਬੀਰਤਾ ਤੇ ਨਿਡਰਤਾ ਲਈ ਇੰਨੀ ਨਾਮਵਰੀ ਪੈਦਾ ਕੀਤੀ ਕਿ ਸ਼ੇਰਿ ਪੰਜਾਬ ਜੋ ਕਿ ਮਨੁੱਖ ਦੇ ਅਸਲੇ ਪਛਾਨਣ ਦਾ ਬੜਾ ਕਮਾਲ ਰੱਖਦਾ ਸੀ, ਨੇ ਜਦ ਸ: ਨਿਹਾਲ ਸਿੰਘ ਦੇ ਸ਼ੁਰੂ ਸ਼ੁਰੂ ਵਿਚ ਹੀ ਵਰਯਾਮਤਾ ਤੇ ਸਿਆਣਪ ਦੇ ਗੁਣ ਸੁਣੇ ਤਾਂ ਆਪ ਦੀ ਦਿਲੀ ਇੱਛਾ ਇਹ ਸੀ ਕਿਸੇ ਨਾ ਕਿਸੇ ਤਰ੍ਹਾਂ ਸ: ਨਿਹਾਲ ਸਿੰਘ ਨੂੰ ਆਪਣੇ ਨਾਲ ਮਿਲਾ ਲਿਆ ਜਾਏ। ਇਸ ਮਨੋਰਥ ਦੀ ਪ੍ਰਾਪਤੀ ਲਈ ਕਈ ਵਾਰੀ ਮਹਾਰਾਜਾ ਸਾਹਿਬ ਨੇ ਆਪਣੀ ਖ਼ਾਹਿਸ਼ ਭੀ ਜ਼ਾਹਿਰ ਕੀਤੀ, ਪਰ ਸਰਦਾਰ ਨਿਹਾਲ ਸਿੰਘ ਆਪਣੇ ਪੁਰਾਣੇ ਸਾਥੀ ਨੂੰ ਛੱਡਣਾ ਯੋਗ ਨਹੀਂ ਸਨ ਸਮਝਦੇ, ਛੇਕੜ ਕੁਝ ਸਮੇਂ ਦੇ ਉਪਰੰਤ ਸੰਨ ੧੮੦੧ ਈ: ਵਿਚ ਐਸਾ ਮੌਕਾ ਨਿਕਲ ਆਇਆ ਜਿਸ ਕਰਕੇ ਆਪ ਦਾ ਮਹਾਰਾਜਾ ਰਣਜੀਤ ਸਿੰਘ ਨਾਲ ਮਿਲਾਪ ਹੋ ਗਿਆ, ਬੱਸ ਓਸ ਦਿਨ ਤੋਂ ਲੈ

(ਬਾਕੀ ਫੁੱਟਨੋਟ ਦੇਖੋ ਸਫ਼ਾ 42 ਹੇਠ)

ਤੇ ਹੁਕਮ ਦਿੱਤਾ ਕਿ ਇਹਨਾਂ ਸੂਰਮਿਆਂ ਦਾ ਛੇਤੀ ਤੋਂ ਛੇਤੀ ਇਲਾਜ ਕੀਤਾ ਜਾਏ। ਪਹਿਲਾਂ ਤਾਂ ਸਰਦਾਰ ਹਰੀ ਸਿੰਘ ਦੀ ਨਾਜ਼ੁਕ ਹਾਲਤ ਨੂੰ ਦੇਖ ਕੇ ਜਰਾਹ ਤੇ ਹਕੀਮਾਂ ਨੇ ਉੱਕੀ ਨਾਉਮੇਦੀ ਜ਼ਾਹਰ ਕੀਤੀ ਜਿਸ ਨੂੰ ਸੁਣ ਕੇ ਮਹਾਰਾਜਾ ਬੜਾ ਦੁੱਖੀ ਹੋਇਆ, ਪਰ ਸਦਾ ਚੜ੍ਹਦੀਆਂ ਕਲਾਂ ਵਿਚ ਰਹਿਣ ਵਾਲਾ ਮਹਾਰਾਜਾ—ਜਿਸ ਦਾ ਦਿਲ ਮਾਯੂਸੀ ਤੇ ਨਾਉਮੇਦੀ ਤੋਂ ਸਮੂਲਚਾ ਅਜਾਣੂ ਸੀ-ਨੇ ਹੁਕਮ ਦਿੱਤਾ ਕਿ ਤੁਸੀਂ ਸੇਵਾ ਕਰੀ ਚੱਲੋ, ਅੱਗੇ ਜੋ ਕਰਤਾਰ ਨੂੰ ਭਾਵੇ ਸੋ ਹੋ ਕੇ ਰਹੇਗਾ। ਇਸੇ ਤਰ੍ਹਾਂ ਸਾਰੇ ਫਟੜਾਂ ਦੀ ਮਰ੍ਹਮ ਪੱਟੀ ਤੇ ਪੁੱਛ ਗਿਛ ਦੇ ਉਪਰੰਤ ਸਰਦਾਰ ਅਤਰ ਸਿੰਘ ਜੀ ਧਾਰੀ ਅਤੇ ਬਾਕੀ ਸ਼ਹੀਦ ਸਿੰਘਾਂ ਦਾ ਅੰਤਿਮ ਸੰਸਕਾਰ ਬੜੀ ਭਾਰੀ ਫ਼ੌਜੀ ਸ਼ਾਨ-ਸ਼ੌਕਤ ਨਾਲ ਕੀਤਾ ਗਿਆ। ਸ਼ੇਰਿ ਪੰਜਾਬ ਨੇ ਕਿਲ੍ਹੇ ਦੀ ਦੀਵਾਰ ਹੇਠ ਸੁਰੰਗਾਂ ਲਗਾਉਣ ਲਈ ਸਿਰ ਧੜ੍ਹਾਂ ਦੀ ਬਾਜ਼ੀ ਲਾਉਣ ਵਾਲੇ ਸੂਰਮਿਆਂ ਦੀ ਸਾਰੀ ਫ਼ੌਜ ਦੇ ਸਾਹਮਣੇ ਬੜੀ ਮਹਿਮਾ ਕੀਤੀ ਅਤੇ ਇਸ ਜੱਥੇ ਨੂੰ ਖ਼ਾਸ ਪੈਨਸ਼ਨਾਂ ਤੇ ਇਨਾਮ ਬਖ਼ਸ਼ੇ, ਇਸੇ ਤਰ੍ਹਾਂ ਸ਼ਹੀਦਾਂ ਦੇ ਸੰਬੰਧੀਆਂ ਅਤੇ ਫਟੜਾਂ ਨੂੰ ਜ਼ਮੀਨਾਂ ਤੇ ਜਾਗੀਰਾਂ ਦਿੱਤੀਆਂ।

---

(ਸਫ਼ਾ 41 ਦੇ ਫੁੱਟਨੋਟ ਦਾ ਬਾਕੀ)

ਕੇ ਆਪਣੇ ਜੀਵਨ ਦੇ ਛੇਕੜਲੇ ਸਾਲ ਤੀਕ ਆਪ ਸ਼ੇਰਿ ਪੰਜਾਬ ਦੇ ਅਤਿ ਵਫ਼ਾਦਾਰ ਰਹੇ, ਇਥੋਂ ਤੀਕ ਕਿ ਛੇਕੜ ਆਪ ਨੇ ਆਪਣੇ ਆਪ ਨੂੰ ਮਹਾਰਾਜਾ ਸਾਹਿਬ ਉਪਰੋਂ ਵਾਰ ਸੁੱਟਿਆ। ਸੰਨ ੧੮੧੭ ਵਿਚ ਮਹਾਰਾਜਾ ਰਣਜੀਤ ਸਿੰਘ ਵੈਰੋਕੇ ਵਿਚ ਸਖ਼ਤ ਬਿਮਾਰ ਹੋ ਗਏ, ਵੈਦ ਤੇ ਹਕੀਮ ਬੜੇ ਨਾਉਮੇਦ ਹੋ ਗਏ ਸਨ। ਇਸ ਸਮੇਂ ਸਰਦਾਰ ਨਿਹਾਲ ਸਿੰਘ ਦੇ ਕੌਮੀ ਪਿਆਰ ਨੇ ਐਸਾ ਉਛਾਲਾ ਖਾਧਾ ਕਿ ਆਪਣਾ ਸਰਬੰਸ ਮਹਾਰਾਜਾ ਤੋਂ ਵਾਰ ਸੁੱਟਿਆ, ਅਰਥਾਤ ਆਪਣੇ ਸਿਦਕ ਭਰੇ ਹਿਰਦੇ ਨਾਲ ਸਤਿਗੁਰੂ ਦੀ ਹਜ਼ੂਰੀ ਵਿਚ ਅਰਦਾਸ ਸੋਧ ਕੇ ਸ਼ੇਰਿ ਪੰਜਾਬ ਦੇ ਪਲੰਘ ਦੇ ਦੁਆਲੇ ਪਰਕਰਮਾ ਕਰਕੇ ਆਖਿਆ ਕਿ ਹੇ ਅਕਾਲ ਪੁਰਖ, ਮਹਾਰਾਜਾ ਸਾਹਿਬ ਨੇ ਅਜੇ ਖਾਲਸਾ ਰਾਜ ਲਈ ਬੜੇ ਕੰਮ ਕਰਨੇ ਹਨ; ਇਨ੍ਹਾਂ ਦੇ ਬਦਲੇ ਸਾਡੀ ਜਾਨ ਕਬੂਲ ਕਰ ਲਉ ਤੇ ਮਹਾਰਾਜਾ ਸਾਹਿਬ ਦੀ ਜਾਨ ਬਖ਼ਸ਼ੀ ਕਰ ਦੇਵੋ। ਇਹ ਬੇਨਤੀ ਸਿਦਕ ਤੇ ਭਰੋਸੇ ਨਾਲ ਕੀਤੀ ਗਈ ਸੀ, ਇਸ ਤੋਂ ਭਾਣਾ ਕਰਤਾਰ ਦਾ ਐਸਾ ਵਰਤਿਆ ਕਿ ਉਸੇ ਦਿਨ ਤੋਂ ਹੀ ਆਪ ਉਸੇ ਬਿਮਾਰੀ ਨਾਲ ਜਿਸ ਨਾਲ ਕਿ ਮਹਾਰਾਜਾ ਸਾਹਿਬ ਬਿਮਾਰ ਸਨ-ਬਿਮਾਰ ਹੋ ਕੇ ਸਰੀਰ ਤਿਆਗ ਗਏ ਅਤੇ ਮਹਾਰਾਜਾ ਸਾਹਿਬ ਅਰੋਗ ਹੋ ਕੇ ਉਠ ਖਲੋਤੇ। ਗੱਲ ਕੀ, ਖਾਲਸਾ ਰਾਜ ਦੇ ਵਾਧੇ ਲਈ ਆਪ ਨੇ ਉਹ ਘਾਲਾਂ ਘਾਲੀਆਂ ਜਿਨ੍ਹਾਂ ਦੀ ਮਿਸਾਲ ਚੰਦ ਹਸਤੀਆਂ ਤੋਂ ਛੁੱਟ ਮਿਲਣੀ ਕਠਨ ਸੀ। ਆਪ ਨੇ ਕਸੂਰ ਦੀ ਲੜਾਈ ਵਿਚ ਬੜੀ ਬੀਰਤਾ ਦੱਸੀ ਸੀ, ਇਹੀ ਕਾਰਨ ਸੀ ਕਿ ਇਹ ਇਲਾਕਾ ਫਤਹ ਕਰਕੇ, ਜਿਸ ਦੀ ਆਮਦਨੀ ਇਕ ਲੱਖ ਸੱਠ ਹਜ਼ਾਰ ਰੁਪਿਆ ਸੀ; ਆਪ ਨੂੰ ਹੀ ਜਾਗੀਰ ਵਜੋਂ ਦੇ ਦਿੱਤਾ ਸੀ। ਸੰਨ ੧੮੦੧ ਤੋਂ ਲੈ ਕੇ ੧੮੧੭ ਤੀਕ ਜਿੰਨੀਆਂ ਲੜਾਈਆਂ ਖਾਲਸਾ ਰਾਜ ਦੀ ਉਸਾਰੀ ਤੇ ਵਾਧੇ ਲਈ ਹੋਈਆਂ ਲਗਪਗ ਉਨ੍ਹਾਂ ਸਾਰੀਆਂ ਵਿਚ ਆਪ ਨੇ ਵਧ ਕੇ ਹਿੱਸਾ ਲਿਆ। ਕਸ਼ਮੀਰ ਦੀ ਪਹਿਲੀ ਮੁਹਿੰਮ ਪਿੰਡ ਦਾਦਰ ਖ਼ਾਨ, ਨੀਲਾ ਦੂਲਾ, ਚਕਵਾਲ, ਸੈਦਪੁਰ ਤੇ ਨਰੈਣ ਗੜ੍ਹ ਦੇ ਸੰਗਰਾਮਾਂ ਵਿਚ ਆਪ ਮੌਜੂਦ ਸਨ। ਸ਼ੇਰਿ ਪੰਜਾਬ ਦੇ ਦਰਬਾਰ ਵਿਚ ਸੰਧਾਵਾਲੀਆ ਸਰਦਾਰਾਂ ਤੋਂ ਛੁੱਟ ਕੋਈ ਸਰਦਾਰ ਐਸਾ ਨਹੀਂ ਸੀ ਜਿਹੜਾ ਕਿ ਸਰਦਾਰ ਨਿਹਾਲ ਸਿੰਘ ਜੀ ਦੀ ਪਾਇਆਂ ਰੱਖਦਾ ਹੋਵੇ। ਇਸ ਤੋਂ ਛੁੱਟ ਆਪ ਦਾ ਨਾਮ ਜੋ ਸਦੀਵੀ ਵਡਿਆਈ ਦਾ ਹੱਕ ਪ੍ਰਾਪਤ ਕਰ ਗਿਆ ਉਹ ਇਸ ਗੱਲ ਲਈ ਹੈ ਕਿ ਆਪ ਨੇ ਖਾਲਸੇ ਦੇ ਮਾਨ ਤ੍ਰਾਨ ਸਰਦਾਰ ਸ਼ਾਮ ਸਿੰਘ ਨੂੰ ਜਨਮ ਦਿੱਤਾ ਸੀ, ਇਸ ਨਿਰਭੈ ਜੋਧੇ ਦਾ ਹਾਲ ਅੱਗੇ ਯੋਗ ਥਾਂ ਪਰ ਆਏਗਾ।

ਕੁਝ ਦਿਨਾਂ ਦੇ ਇਲਾਜ ਦੇ ਬਾਅਦ ਸਰਦਾਰ ਹਰੀ ਸਿੰਘ ਦੀ ਹਾਲਤ ਕੁਝ ਪਲਟਾ ਖਾ ਗਈ ਤੇ ਹੁਣ ਇਲਾਜ ਕਰਨ ਵਾਲਿਆਂ ਦੀ ਨਾਉਮੇਦੀ ਆਸਾਂ 'ਚ ਬਦਲ ਗਈ। ਸ਼ੇਰਿ ਪੰਜਾਬ ਨੇ ਹੁਕਮ ਦਿੱਤਾ ਕਿ ਸਰਦਾਰ ਹਰੀ ਸਿੰਘ ਨੂੰ ਅਤੇ ਸ: ਨਿਹਾਲ ਸਿੰਘ ਨੂੰ ਖ਼ਾਸ ਪ੍ਰਬੰਧ ਹੇਠ ਬੜੇ ਆਰਾਮ ਨਾਲ ਪੀਨਸਾਂ (ਡੋਲੀਆਂ) ਵਿਚ ਲਾਹੌਰ ਵੱਡੇ ਸਫ਼ਾਖ਼ਾਨੇ ਵਿਚ ਪਹੁੰਚਾਇਆ ਜਾਏ[1]। ਇਸ ਤਰ੍ਹਾਂ ਕੁਝ ਮਹੀਨਿਆਂ ਦੇ ਲਗਾਤਾਰ ਇਲਾਜ ਕਰਨ ਨਾਲ ਦੋਵੇਂ ਸਰਦਾਰ ਰਾਜ਼ੀ ਖ਼ੁਸ਼ੀ ਹੋ ਗਏ।

ਮੁਲਤਾਨ ਦੀ ਇਸ ਲੜਾਈ ਵਿਚ ਸਰਦਾਰ ਹਰੀ ਸਿੰਘ ਨੇ ਆਪਣਾ ਸਿਰ ਤਲੀ 'ਤੇ ਰੱਖ ਕੇ ਅਦੁੱਤੀ ਨਿਰਭੈਤਾ ਅਤੇ ਸੂਰਮਗਤੀ ਦਾ ਜੋ ਸਬੂਤ ਦਿੱਤਾ ਸੀ, ਇਸ ਨਾਲ ਇਸ ਦਾ ਸਿੱਕਾ ਸ਼ੇਰਿ ਪੰਜਾਬ ਅਤੇ ਸਰਬੱਤ ਖ਼ਾਲਸਾ ਫ਼ੌਜ ਦੇ ਦਿਲਾਂ 'ਤੇ ਬੈਠ ਗਿਆ[2]। ਹੁਣ ਆਪ ਨੂੰ ਸਮੂਹ ਖ਼ਾਲਸਾ ਦਰਬਾਰ ਬੜੀ ਇੱਜ਼ਤ ਦੀ ਨਜ਼ਰ ਨਾਲ ਦੇਖਣ ਲੱਗਾ, ਖ਼ਾਸ ਕਰ ਖ਼ਾਲਸਾ ਫ਼ੌਜ ਤਾਂ ਆਪ ਨੂੰ ਅਤਿ ਪਿਆਰਦੀ ਸੀ। ਕੁਝ ਸਮੇਂ ਦੇ ਬਾਅਦ ਇਹ ਫ਼ਤਹਯਾਬੀ ਦੀ ਖ਼ੁਸ਼ੀ ਵਿਚ ਬੜਾ ਭਾਰੀ ਦਰਬਾਰ ਹੋਇਆ, ਜਿਸ ਵਿਚ ਮਹਾਰਾਜਾ ਸਾਹਿਬ ਨੇ ਸਰਦਾਰ ਹਰੀ ਸਿੰਘ ਨੂੰ ੨੦,੦੦੦ ਰੁਪਿਆ ਸਾਲਾਨਾ ਦੀ ਜਾਗੀਰ ਦਿੱਤੀ ਤੇ ਫ਼ੌਜ ਵਿਚ ਅਹੁਦਾ ਵਧਾ ਦਿੱਤਾ।

## *ਮਿੱਠੇ ਟਿਵਾਣੇ ਦਾ ਇਲਾਕਾ ਫ਼ਤਹ ਕਰਨਾ*

ਕੁਝ ਸਮੇਂ ਤੋਂ ਲਗਾਤਾਰ ਰਿਪੋਰਟਾਂ ਪਹੁੰਚ ਰਹੀਆਂ ਸਨ ਕਿ ਸ਼ਾਹਪੁਰ ਦੇ ਪਰਗਣੇ ਦੇ ਟਿਵਾਣੇ ਸਰਕਾਰ ਦੇ ਇਲਾਕੇ ਵਿੱਚ ਡਾਕੇ ਮਾਰ ਕੇ ਪਰਜਾ ਨੂੰ ਲੁੱਟਦੇ ਰਹਿੰਦੇ ਹਨ। ਸ਼ੇਰਿ ਪੰਜਾਬ ਮਹਾਰਾਜਾ ਰਣਜੀਤ ਸਿੰਘ ਦੇ ਦਿਲ ਵਿਚ ਬਚਪਨ ਤੋਂ ਟਿਵਾਣਿਆਂ ਦੀ ਸ਼ਾਹਸਵਾਰੀ ਤੇ ਬਾਂਕੇਪਨ ਲਈ ਖ਼ਾਸ ਪਿਆਰ ਸੀ, ਇਸ ਲਈ ਪਹਿਲੇ ਪਹਿਲ ਤਾਂ ਉਨ੍ਹਾਂ ਨੂੰ ਕੇਵਲ ਸਮਝਾਉਣ ਦਾ ਯਤਨ ਹੁੰਦਾ ਰਿਹਾ ਕਿ ਉਹ ਸਰਕਾਰੀ ਪੁਰਸ਼ਾਂ ਨੂੰ ਦੁੱਖ ਦੇਣ ਤੋਂ ਮੁੜ ਜਾਣ। ਇਹ ਗੱਲ ਅਫ਼ਸੋਸ ਨਾਲ ਲਿਖਣੀ ਪੈਂਦੀ ਹੈ ਕਿ ਜ਼ਬਾਨੀ ਸਮਝਾਣ ਬੁਝਾਣ ਦਾ ਟਿਵਾਣਿਆਂ ਨੇ ਕੁਝ ਮੁੱਲ ਨਾ ਪਾਇਆ ਤੇ ਉਹ ਉਸੇ ਤਰ੍ਹਾਂ ਲੁੱਟ ਮਾਰ ਕਰਦੇ ਰਹੇ।

ਛੇਕੜ ਸੰਨ ੧੮੧੨ ਈ: ਦੀਆਂ ਸਰਦੀਆਂ ਵਿਚ ਤਾਂ ਇਨ੍ਹਾਂ ਨੇ ਵਧੀਕੀ ਦੀ ਹੱਦ ਹੀ ਮੁਕਾ ਛੱਡੀ। ਹੁਣ ਜਦ ਸ਼ੇਰਿ ਪੰਜਾਬ ਦੇ ਸਬਰ ਦਾ ਕਟੋਰਾ ਨੱਕੋ-ਨੱਕ ਪੁਰ ਹੋ ਗਿਆ ਤਾਂ ਆਪ ਨੇ ਸਰਦਾਰ ਦਲ ਸਿੰਘ ਰੰਧਾਵਾ ਤੇ ਸਰਦਾਰ ਹਰੀ ਸਿੰਘ ਨਲੂਏ ਦੀ ਸਰਦਾਰੀ ਵਿਚ ਖ਼ਾਲਸਾ ਦਲ ਨੂੰ ਸ਼ਾਹਪੁਰ ਦੇ ਟਿਵਾਣਿਆਂ ਤੇ ਅਵਾਣਾਂ ਦੀ ਸੋਧ ਲਈ ਚੜ੍ਹਾਈ ਦਾ ਹੁਕਮ ਦੇ ਦਿੱਤਾ । ਬਹੁਤ ਛੇਤੀ ਹੀ ਸਾਰੀਆਂ ਜੰਗੀ ਤਿਆਰੀਆਂ ਹੋ ਗਈਆਂ ਅਤੇ ੭

---

1. ਦੀ ਪੰਜਾਬ ਚੀਫ਼ਸ, ਜਿ: ੧, ਸਫ਼ਾ ੨੪੧।
2. ਦੀ ਪੰਜਾਬ ਚੀਫ਼ਸ, ਜਿ: ੨, ਸਫ਼ਾ ੧੪੫ ।

ਫਰਵਰੀ ਸੰਨ ੧੮੧੨ ਨੂੰ ਕੂਚ ਕਰ ਦਿੱਤਾ ਗਿਆ। ਹੁਣ ਰਸਤੇ ਦੀਆਂ ਸਾਰੀਆਂ ਮੰਜ਼ਿਲਾਂ ਬੜੀ ਤੇਜ਼ੀ ਨਾਲ ਤਹਿ ਕਰਕੇ ਮਿੱਠੇ ਟਿਵਾਣੇ¹ ਨੂੰ ਜੋ-ਟਿਵਾਣਿਆਂ ਦੀ ਰਾਜਧਾਨੀ ਸੀ- ਜਾਂਦੇ ਹੀ ਕਰੜਾ ਘੇਰਾ ਪਾ ਲਿਆ। ਅੱਗੋਂ ਬਹਾਦਰ ਟਿਵਾਣੇ ਆਪਣੇ ਸ਼ੇਰ ਦਿਲ ਆਗੂ ਅਹਿਮਦ ਯਾਰ ਖ਼ਾਨ ਦੀ ਤਹਿਤ ਵਿਚ ਬੜੀ ਬਹਾਦਰੀ ਨਾਲ ਲੜਨ ਲਈ ਡਟ ਗਏ । ਸਾਰਾ ਦਿਨ ਕਰੜੀ ਲੜਾਈ ਹੁੰਦੀ ਰਹੀ। ਖ਼ਾਲਸੇ ਦੀਆਂ ਤੋਪਾਂ ਨੇ ਟਿਵਾਣਿਆਂ ਦੇ ਕਈ ਬੁਰਜ ਤੇ ਮਾਣੀਆਂ ਜ਼ਮੀਨ ਨਾਲ ਮਿਲਾ ਦਿੱਤੀਆਂ, ਜਿਨ੍ਹਾਂ ਦੇ ਵਿਚ ਕਈ ਸੌ ਆਦਮੀਆਂ ਨੇ ਆਪਣੇ ਇਲਾਕੇ ਬਚਾਉਣ ਦੇ ਪਿਆਰ ਵਿਚ ਆਪਣੇ-ਆਪ ਨੂੰ ਕੁਰਬਾਨ ਕਰ ਦਿੱਤਾ। ਲੌਢੇ ਪਹਿਰ ਜਦ ਵੈਰੀਆਂ ਦੀਆਂ ਸਰਗਰਮੀਆਂ ਕੁਝ ਘਟ ਗਈਆਂ ਤਾਂ ਸਰਦਾਰ ਦਲ ਸਿੰਘ ਨੇ ਜੋ ਬੜਾ ਜੰਗ ਅਜ਼ਮੂਦਾ ਸਰਦਾਰ ਸੀ-ਸਰਦਾਰ ਹਰੀ ਸਿੰਘ ਦੀ ਸਲਾਹ ਨਾਲ ਟਿਵਾਣੇ ਦੇ ਹੁਕਮਰਾਨਾਂ ਨੂੰ ਇਕ ਮੁਰਾਸਲਾ ਲਿਖ ਭੇਜਿਆ ਕਿ "ਅੱਜ ਸਾਰੇ ਦਿਨ ਦੀ ਲੜਾਈ ਤੋਂ ਤੁਹਾਨੂੰ ਯਕੀਨ ਹੋ ਗਿਆ ਹੋਣਾ ਹੈ ਕਿ ਭਾਰੀ ਨੁਕਸਾਨ ਉਠਾਉਣ ਤੋਂ ਛੁੱਟ ਤੁਸੀਂ ਕੁਝ ਵੀ ਆਪਣੇ ਲਈ ਭਲਾ ਨਹੀਂ ਕਰ ਸਕੇ, ਤੁਹਾਡੇ ਬਾਂਕੇ ਜੁਆਨਾਂ ਨੂੰ ਅਕਾਰਨ ਜਾਨਾਂ ਗੁਵਾਉਂਦੇ ਦੇਖ ਕੇ ਦਿਲ ਨੂੰ ਖ਼ੁਸ਼ੀ ਨਹੀਂ ਹੋ ਰਹੀ ਸੀ, ਪਰ ਇਹ ਹੁਣ ਤੁਹਾਡੇ ਆਪਣੇ ਹੱਥ ਹੈ ਜੇ ਤੁਸੀਂ ਅਜ ਰਾਤੋ ਰਾਤ ਸ਼ਹਿਰ ਤੇ ਗੜ੍ਹੀ ਨੂੰ ਖ਼ਾਲੀ ਕਰ ਦੇਵੋ ਤਾਂ ਅਸੀਂ ਆਪਣੀ ਫ਼ੌਜ ਨੂੰ ਹੁਕਮ ਦੇ ਦੇਵਾਂਗੇ ਕਿ ਉਹ ਤੁਸਾਂ ਨੂੰ ਸਭ ਤਰ੍ਹਾਂ ਅਮਨ ਨਾਲ ਨਿਕਲ ਜਾਣ ਦਾ ਸਮਾਂ ਦੇਣ ਪਰ ਯਾਦ ਰੱਖੋ ਜੇ ਕਦੇ ਤੁਸਾਂ ਇਸ ਸੁਨਹਿਰੀ ਸਮੇਂ ਤੋਂ ਲਾਭ ਨਾ ਉਠਾਇਆ ਤਾਂ ਹੁਣ ਅੱਗੋਂ ਹੋਣ ਵਾਲੇ ਖ਼ੂਨ ਖ਼ਰਾਬੇ ਦੇ ਜ਼ਿੰਮੇਂਵਾਰ ਤੁਸੀਂ ਆਪ ਹੋਵੋਗੇ। ਸਾਡਾ ਕੰਮ ਰੱਬ ਦੇ ਬੰਦਿਆਂ ਦਾ ਮਿਟਾਣਾ ਨਹੀਂ, ਸਗੋਂ ਪਰਜਾ ਲਈ ਅਮਨ ਕਾਇਮ ਕਰਨਾ ਹੈ।" ਚੂੰਕਿ ਟਿਵਾਣੇ ਆਪਣੇ ਵੱਲੋਂ ਆਪਣਾ ਸਾਰਾ ਬਲ ਅੱਜ ਦੀ ਲੜਾਈ ਵਿਚ ਲਾ ਚੁੱਕੇ ਸਨ ਤੇ ਇਨ੍ਹਾਂ ਨੂੰ ਮਾਲੂਮ ਵੀ ਹੋ ਗਿਆ ਸੀ ਕਿ ਬਿਨਾਂ ਈਨ ਮੰਨਣ ਦੇ ਇਨ੍ਹਾਂ ਲਈ ਹੋਰ ਕੋਈ ਚਾਰਾ ਬਾਕੀ ਨਹੀਂ ਸੀ ਰਿਹਾ। ਇਸ ਲਈ ਇਨ੍ਹਾਂ ਸਿਆਣੇ ਟਿਵਾਣਿਆਂ ਨੇ ਸ: ਦਲ ਸਿੰਘ ਦੀ ਲਿਖਤ ਤੋਂ ਪੂਰਾ-ਪੂਰਾ ਲਾਭ ਉਠਾਇਆ ਤੇ ਉਸੇ ਵਕਤ ਹੀ ਸ਼ਹਿਰ ਨੂੰ ਖ਼ਾਲੀ ਕਰਨਾ ਆਰੰਭ ਦਿੱਤਾ। ਇੱਧਰ ਸਰਦਾਰ ਹਰੀ ਸਿੰਘ ਨੇ ਆਪਣੀ ਫ਼ੌਜ ਦੇ ਸਾਰੇ ਸਰਦਾਰਾਂ ਨੂੰ ਇਕੱਠਾ ਕਰਕੇ ਹੁਕਮ ਦੇ ਦਿੱਤਾ ਕਿ ਖ਼ਾਲਸਾ ਫ਼ੌਜ ਵੱਲੋਂ ਕੋਈ ਛੇੜਛਾੜ ਟਿਵਾਣਿਆਂ ਨਾਲ ਨਾ ਕੀਤੀ ਜਾਏ । ਇਸ ਤਰ੍ਹਾਂ ਅਗਲੀ ਸਵੇਰ ਨੂੰ ਖ਼ਾਲਸਾ ਫ਼ੌਜ ਨੇ ਮਿੱਠੇ ਟਿਵਾਣੇ ਦੀ ਗੜ੍ਹੀ 'ਤੇ ਜਾ ਕੇ ਖ਼ਾਲਸਈ ਝੰਡਾ ਗੱਡ ਦਿੱਤਾ। ਟਿਵਾਣਿਆਂ ਦੀ ਇਸ ਰਾਜਧਾਨੀ 'ਤੇ ਕਬਜ਼ਾ ਕਰਨ ਨਾਲ ਸਾਰਾ ਇਲਾਕਾ ਖ਼ਾਲਸੇ ਦੀ ਤਹਿਤ ਵਿਚ ਆ ਗਿਆ। ਇਸ ਕਾਮਯਾਬੀ ਦੀ ਖ਼ਬਰ ਉਸੀ ਵਕਤ ਸ਼ੇਰਿ ਪੰਜਾਬ ਨੂੰ ਤੇਜ਼ ਰਫ਼ਤਾਰ ਸਾਂਢਨੀ ਸਵਾਰ ਦੀ ਰਾਹੀਂ ਭੇਜੀ ਗਈ ਜਿਸ ਦੇ ਸੁਣਨ ਨਾਲ ਮਹਾਰਾਜਾ ਸਾਹਿਬ ਵੱਲੋਂ ਲਾਹੌਰ ਵਿਚ ਬੜੀਆਂ ਖ਼ੁਸ਼ੀਆਂ ਮਨਾਈਆਂ ਗਈਆਂ।

---

1. ਇਥੇ ਸੰਨ ੧੬੮੦ ਈ: ਵਿਚ ਮੀਰ ਅਹਿਮਦ ਖ਼ਾਨ ਨੇ ਇਕ ਖੂਹ ਲੁਵਾਇਆ ਸੀ, ਜਿਸ ਦਾ ਪਾਣੀ ਮਿੱਠਾ ਨਿਕਲਿਆ। ਚੂੰਕਿ ਹੋਰ ਸਾਰੇ ਇਲਾਕੇ ਦਾ ਪਾਣੀ ਨਮਕੀਨ ਸੀ, ਇਸ ਲਈ ਇਥੇ ਜੋ ਵਸੋਂ ਹੋਈ, ਉਸ ਦਾ ਨਾਮ ਮਿੱਠੇ ਪਾਣੀ ਦੇ ਕਾਰਨ 'ਮਿਠਾ ਟਿਵਾਣਾ' ਰੱਖਿਆ ਗਿਆ।

# ਸਰਦਾਰ ਹਰੀ ਸਿੰਘ ਦਾ ਉੱਚ ਦੇ ਪੀਰਾਂ ਨੂੰ ਸੋਧਣਾ

ਇਥੋਂ ਦਾ ਪੂਰਾ ਪ੍ਰਬੰਧ ਕਰਕੇ ਸਰਦਾਰ ਹਰੀ ਸਿੰਘ ਤੇ ਸਰਦਾਰ ਦਲ ਸਿੰਘ ਰੰਧਾਵਾ ਅਜੇ ਵਿਹਲੇ ਹੋਏ ਹੀ ਸਨ ਕਿ ਮਹਾਰਾਜ ਸਾਹਿਬ ਦਾ ਖ਼ਲੀਤਾ ਪਹੁੰਚਿਆ ਜਿਸ ਵਿਚ ਸਰਕਾਰ ਨੇ ਇਨ੍ਹਾਂ ਦੋਵਾਂ ਸਰਦਾਰਾਂ ਨੂੰ ਲਿਖਿਆ ਸੀ ਕਿ ਉੱਚ ਦੇ ਗੈਲਾਨੀ ਤੇ ਬੁਖਾਰੀ ਸੱਯਦਾਂ ਦੀਆਂ ਵਧੀਕੀਆਂ ਤੇ ਜ਼ੁਲਮਾਂ ਦੀਆਂ ਬੜੀਆਂ ਸ਼ਿਕਾਇਤਾਂ ਪਹੁੰਚ ਰਹੀਆਂ ਹਨ। ਇਸ ਇਲਾਕੇ ਦਾ ਜ਼ਰੂਰ ਪ੍ਰਬੰਧ ਕਰਕੇ ਇਨ੍ਹਾਂ ਸਰਕਸ਼ ਸੱਯਦਾਂ ਨੂੰ ਸਿੱਖਿਆ ਦੇਂਦੇ ਆਵਣਾ, ਤਾਂ ਕਿ ਅੱਗੇ ਨੂੰ ਅਮਨ ਨਾਲ ਰਹਿਣ। ਇਹ ਉੱਚ ਉਹ ਨਹੀਂ ਜਿਸ ਦਾ ਜ਼ਿਕਰ ਜੰਗ ਦੇ ਹਾਲ ਵਿਚ ਆਉਂਦਾ ਹੈ, ਇਹ ਦੂਜੀ ਉੱਚ ਬਹਾਵਲਪੁਰ ਵਿਚ ਸੀ। ਇਥੋਂ ਦੇ ਗੈਲਾਨੀ ਸੱਯਦ ਮੁਗਲੀਆ ਸਲਤਨਤ ਦੇ ਸਮੇਂ ਤੋਂ ਖ਼ੁਦ-ਮੁਖ਼ਤਾਰ ਸਮਝੇ ਜਾਂਦੇ ਸਨ। ਇਨ੍ਹਾਂ ਨੂੰ ਉਸ ਸਮੇਂ ਤੋਂ ਹੀ ਬੜੀਆਂ ਵੱਡੀਆਂ ਜਾਗੀਰਾਂ ਮਿਲੀਆਂ ਹੋਈਆਂ ਸਨ। ਇਹ ਬੜੇ ਹੀ ਪੱਖਪਾਤੀ ਸਨ। ਇਹ ਹਿੰਦੂਆਂ ਤੋਂ ਇੰਨੀ ਘ੍ਰਿਣਾ ਕਰਦੇ ਸਨ ਕਿ ਰਾਹ ਜਾਂਦੇ ਕੋਈ ਹਿੰਦੂ ਸਾਹਮਣੇ ਆ ਜਾਵੇ ਤਾਂ ਇਹ ਆਪਣੇ ਮੂੰਹ 'ਤੇ ਕੱਪੜਾ ਪਾ ਲੈਂਦੇ ਸਨ ਜਾਂ ਹਿੰਦੂ ਦੇ ਮੂੰਹ 'ਤੇ ਥੁਕ ਸੁੱਟਦੇ ਸਨ। ਇਨ੍ਹਾਂ ਦੀ ਗ਼ੈਰ-ਮੁਸਲਮਾਨਾਂ ਲਈ ਇਹ ਨਫ਼ਰਤ ਇਥੋਂ ਤੀਕ ਵਧੀ ਹੋਈ ਸੀ ਕਿ ਇਹ ਹਿੰਦੂਆਂ ਨੂੰ ਆਪਣੇ ਇਲਾਕੇ ਵਿਚ ਵਸਣ ਹੀ ਨਹੀਂ ਸਨ ਦੇਂਦੇ[1]। ਇਸ ਇਲਾਕੇ ਵਿਚ ਇਨ੍ਹਾਂ ਦਾ ਏਨਾ ਜ਼ੋਰ ਮੰਨਿਆ ਜਾਂਦਾ ਸੀ ਕਿ ਜਿਸ 'ਤੇ ਜੀ ਚਾਹੇ ਇਹ ਵੱਡੇ ਤੋਂ ਵੱਡਾ ਅਤਿਆਚਾਰ ਕਰ ਲੈਂਦੇ ਸਨ, ਪਰ ਅੱਗੋਂ ਕੋਈ ਇਨ੍ਹਾਂ ਤੋਂ ਪੁੱਛਣ ਦੀ ਜੁਰਅੱਤ ਤਕ ਨਹੀਂ ਸੀ ਕਰ ਸਕਦਾ, ਇਸ ਕਰਕੇ ਇਹ ਇੰਨੇ ਖ਼ੁਦ-ਸਰ ਹੋ ਗਏ ਸਨ ਕਿ ਦਿਨ ਦੀਵੀਂ ਲੁੱਟਮਾਰ ਕਰਕੇ ਜ਼ੁਲਮ ਨੂੰ ਪਚਾ ਜਾਂਦੇ ਸਨ।

ਹੁਣ ਜਦ ਮਹਾਰਾਜਾ ਸਾਹਿਬ ਦਾ ਹੁਕਮ ਪੁੱਜਾ ਤਾਂ ਸਰਦਾਰ ਦਲ ਸਿੰਘ ਤੇ ਸਰਦਾਰ ਹਰੀ ਸਿੰਘ ਨੇ ਖ਼ਾਲਸਾ ਫ਼ੌਜਾਂ ਨੂੰ ਉੱਚ ਵੱਲ ਕੂਚ ਕਰਨ ਦਾ ਹੁਕਮ ਦੇ ਦਿੱਤਾ। ਬੱਸ ਹੁਕਮ ਦੀ ਦੇਰ ਸੀ ਕਿ ਖ਼ਾਲਸਾ ਫ਼ੌਜਾਂ ਨੇ ਲੰਮੇ ਕੂਚ ਕਰਕੇ ਉੱਚ ਤੇ ਜਾ ਧਾਵਾ ਕੀਤਾ। ਅੱਗੋਂ ਸੱਯਦਾਂ ਨੇ ਪਹਿਲੇ ਪਹਿਲ ਬੜਾ ਜੋਸ਼ ਦੱਸਿਆ ਤੇ ਝਟਾ-ਪਟ ਤਿਆਰ ਹੋ ਕੇ ਲੜਾਈ ਲਈ ਡਟ ਗਏ, ਪਰ ਖ਼ਾਲਸੇ ਦੇ ਤੋਪਖ਼ਾਨਿਆਂ ਨੇ ਉਹ ਧੂੰਆਂਧਾਰ ਗੋਲਾਬਾਰੀ ਕੀਤੀ ਕਿ ਧਰਤੀ-ਆਕਾਸ਼ ਗੂੰਜ ਉੱਠਿਆ । ਬੁਖ਼ਾਰੀਆਂ ਦਾ ਬੜਾ ਪੱਕਾ ਕਿਲ੍ਹਾ ਗਿਰਾਕੇ ਧਰਤੀ ਨਾਲ ਮਿਲਾ ਦਿੱਤਾ। ਹੁਣ ਹੰਕਾਰੀ ਸੱਯਦ ਬੜੇ ਘਬਰਾਏ ਤੇ ਉਹ ਅੱਖਾਂ-ਜੋ ਘ੍ਰਿਣਾ ਤੇ ਹੰਕਾਰ ਦੇ ਮਦ ਵਿਚ ਹਿੰਦੂਆਂ ਦੇ ਮੱਥੇ ਨਾ ਸਨ ਕਦੇ ਲੱਗੀਆਂ, ਖ਼ਾਲਸੇ ਦੇ ਦਬਦਬੇ ਤੇ ਤੇਜਮਈ ਸੂਰਜਮਈ ਅੱਗੇ ਐਸੀਆਂ ਚੁੰਧਯਾ ਕੇ ਨੀਵੀਆਂ ਹੋਈਆਂ ਕਿ ਮੁੜ ਕਦੇ ਉੱਚੀਆਂ ਹੋ ਹੀ ਨਾ ਸਕੀਆਂ ਤੇ ਸਾਰੀ ਉਮਰ ਦਾ ਹੰਕਾਰ ਟੁੱਟ ਗਿਆ। ਇਹ ਸਮਾਂ ਹੰਕਾਰੀਆਂ ਨੂੰ ਬੜਾ ਹੀ ਸਿੱਖਿਆ ਦੇਣ ਵਾਲਾ ਸੀ। ਜਦ ਇਨ੍ਹਾਂ ਸੱਯਦਾਂ ਨੇ ਆਪਣੇ-ਆਪ

---

1. ਤ੍ਵਾਰੀਖ਼ ਖ਼ਾਲਸਾ, ਭਾਗ ਤੀਜਾ, ਸਫ਼ਾ ੧੧੦।

ਨੂੰ ਬਚਾਉਣ ਦਾ ਹਰ ਕੋਈ ਰਾਹ ਬਾਕੀ ਰਹਿੰਦਾ ਨਾ ਡਿੱਠਾ ਤਾਂ ਇਹ ਮੂੰਹ ਵਿਚ ਘਾਹ ਲੈ ਕੇ ਆਪਣੀ ਜਾਨ ਬਖ਼ਸ਼ੀ ਲਈ ਖ਼ਾਲਸੇ ਦਰਬਾਰ ਵਿਚ ਆ ਹਾਜ਼ਰ ਹੋਏ ਤੇ ਅੱਗੇ ਨੂੰ ਖ਼ਾਲਸੇ ਦੇ ਹੁਕਮ ਵਿਚ ਅਮਨ ਨਾਲ ਰਹਿਣ ਦਾ ਅਹਿਦਨਾਮਾ ਲਿਖ ਦਿੱਤਾ। ਇਨ੍ਹਾਂ ਤੇ ੨੫੦੦੦ ਰੁਪਏ ਜੁਰਮਾਨਾ ਕੀਤਾ ਗਿਆ। ਜੁਰਮਾਨੇ ਦੀ ਵਸੂਲੀ ਦੇ ਉਪਰੰਤ ਖ਼ਾਲਸਾ ਫ਼ੌਜਾਂ ਲਾਹੌਰ ਨੂੰ ਪਰਤ ਆਈਆਂ। ਇਸ ਮੁਹਿੰਮ ਵਿਚ ਸਰਦਾਰ ਦਲ ਸਿੰਘ ਨੇ ਸਰਦਾਰ ਹਰੀ ਸਿੰਘ ਦੀ ਬਹਾਦਰੀ, ਯੋਗਤਾ ਅਤੇ ਦ੍ਰਿੜ੍ਹਤਾ ਦਾ ਹਾਲ ਜੋ ਕੁਝ ਆਪਣੀ ਅੱਖੀਂ ਡਿੱਠਾ ਸੀ, ਸਾਰਾ ਸ਼ੇਰਿ ਪੰਜਾਬ ਨੂੰ ਆ ਦੱਸਿਆ, ਜਿਸ ਨੂੰ ਸੁਣ ਕੇ ਮਹਾਰਾਜਾ ਸਾਹਿਬ ਬੜੇ ਹੀ ਪ੍ਰਸੰਨ ਹੋਏ। ਸਰਦਾਰ ਜੀ ਦਾ ਹੌਸਲਾ ਹੋਰ ਵਧਾਉਣ ਲਈ ਮਿੱਠੇ ਟਿਵਾਣੇ ਦਾ ਇਲਾਕਾ ਉਸ ਨੂੰ ਜਾਗੀਰ ਵਜੋਂ ਦੇ ਦਿੱਤਾ[1]। ਕੁਝ ਦਿਨਾਂ ਦੇ ਬਾਅਦ ਸ਼ੇਰਿ ਪੰਜਾਬ ਨੇ ਇਕ ਵੱਡਾ ਦਰਬਾਰ ਕਰਕੇ ਇਸ ਮੁਹਿੰਮ ਦੇ ਸਰਦਾਰਾਂ ਦੀ ਬੜੀ ਸ਼ਲਾਘਾ ਕੀਤੀ।

ਇਸ ਲੜਾਈ ਵਿਚ ਚਾਰ ਪਲਟਨਾਂ ਤੇ ਦੋ ਤੋਪਖ਼ਾਨੇ ਵਰਤੇ ਗਏ ਸਨ[2]।

## ਅਫ਼ਗ਼ਾਨਾਂ ਪਰ ਖ਼ਾਲਸੇ ਦੀ ਪਹਿਲੀ ਫ਼ਤਹ
## ਕਿਲ੍ਹਾ ਅਟਕ ਪਰ ਕਬਜ਼ਾ

ਅਟਕ ਦਾ ਜਗਤ ਪ੍ਰਸਿੱਧ ਇਤਿਹਾਸਕ ਕਿਲ੍ਹਾ[3] ਦਰਿਆ ਸਿੰਧ ਦੇ ਠੀਕ ਪੱਤਣ

---

1. ਸਰ ਲੈਪਲ ਗ੍ਰਿਫ਼ਨ ਦੀ ਪੰਜਾਬ ਚੀਫ਼ਸ, ਜਿਲਦ ੨, ਸਫ਼ਾ ੧੯੫।
   ਪੰਜਾਬ ਗਜ਼ੀਟੀਅਰ ਡਿਸਟ੍ਰਿਕਟ ਸ਼ਾਹ ਪੁਰ, ਜਿਲਦ ੩੦, ਸਫ਼ਾ ੨੭੩।
2. ਖ਼ਾਲਸਾ ਤਵਾਰੀਖ਼ ਜਿਲਦ ੩. ਸਫ਼ਾ ੧੧੦।
3. ਅਟਕ ਇਕ ਹਿੰਦੀ ਸ਼ਬਦ ਹੈ, ਜਿਸ ਦੇ ਅਰਥ 'ਰੋਕ' ਦੇ ਹਨ, ਇਹ ਸ਼ਬਦ ਪਹਿਲੀ ਵਾਰ ਆਈਨੇ ਅਕਬਰੀ ਵਿਚ ਵਰਤਿਆ ਗਿਆ ਹੈ। ਇਸ ਦਰਿਆ ਦਾ ਪੁਰਾਣਾ ਤੇ ਸੰਸਕ੍ਰਿਤੀ ਨਾਮ 'ਸਿੰਧੂ', ਜਿਸ ਦੇ ਮਾਅਨੇ ਸਮੁੰਦਰ ਦੇ ਹਨ। ਗ੍ਰੀਕ ਹਿਸਟੋਰੀਅਨ ਇਸ ਨੂੰ 'ਸਿਨਥੂ' ਲਿਖਦੇ ਹਨ, ਰੋਮਨ ਇਸ ਨੂੰ ਸਿੰਧੋਜ ਅਤੇ ਚੀਨੀ ਲੇਖਕ ਇਸ ਨੂੰ ਸਿਨਤੂ ਦੇ ਨਾਮ ਨਾਲ ਯਾਦ ਕਰਦੇ ਹਨ। ਇਰਾਨੀ ਇਸ ਨੂੰ ਆਬੇ ਸਿੰਧ ਤੇ ਪਲੀਨੀ ਇਸ ਨੂੰ ਇੰਡਸ ਕਹਿੰਦਾ ਹੈ। ਚੂੰਕਿ ਇਸ ਦਰਿਆ ਤੋਂ ਪਾਰ ਲੰਘਦਿਆਂ ਪਹਿਲਾਂ ਸਭ ਨੂੰ ਅਟਕਣਾ ਪੈਂਦਾ ਸੀ, ਇਸ ਲਈ ਅਕਬਰ ਬਾਦਸ਼ਾਹ ਨੇ ਇਸ ਦਾ ਨਾਮ 'ਅਟਕ' ਰੱਖਿਆ। ਇਸੇ ਬਾਦਸ਼ਾਹ ਨੇ ਇਸ ਦਰਿਆ ਦੇ ਖੱਬੇ ਕੰਢੇ ਪਰ ਇਕ ਬੜਾ ਆਲੀਸ਼ਾਨ ਕਿਲ੍ਹਾ ਸੰਨ ੧੫੮੩ ਵਿਚ ਬਣਵਾਇਆ ਜਿਸ ਦਾ ਨਾਮ 'ਕਿਲ੍ਹਾ ਅਟਕ' ਰੱਖਿਆ। ਇਹ ਐਸੀ ਜ਼ਰੂਰੀ ਤੇ ਉੱਚੀ ਥਾਂ ਪਰ ਬਣਾਇਆ ਗਿਆ ਸੀ ਕਿ ਜਿਸ ਦੇ ਕਾਰਨ ਦਰਿਆ ਦੇ ਪ੍ਰਸਿੱਧ ਪੱਤਣ ਪਰ ਕਬਜ਼ਾ ਹੋ ਗਿਆ। ਇਸ ਇਤਿਹਾਸਕ ਕਿਲ੍ਹੇ ਦਾ ਨਕਸ਼ਾ ਖ਼ਵਾਜਾ ਸ਼ਮਸ਼ੇਦੀਨ ਖ਼ੁਫ਼ੀ ਨੇ ਵਿਉਂਤਿਆ ਸੀ ਅਤੇ ਇਹ ਇਸੇ ਦੀ ਹੀ ਨਿਗਰਾਨੀ ਵਿਚ ਬਣਿਆ ਸੀ। ਇਸ ਦੀ ਬਨਾਵਟ ਮਤਵਾ ਜੀਉਲਜਿਲਾ ਸ਼ਕਲ ਦੀ ਹੈ। ਇਸ ਦੀ ਸਭ ਤੋਂ ਛੋਟੀ ਮਥੇ ਬਾਹੀ ੪੦੦ ਗਜ਼ ਲੰਮੀ ਹੈ। ਇਸ ਦੇ ਬਨਾਉਣ 'ਚ ਬੜਾ ਪੱਕਾ ਤੇ ਸਾਫ਼ ਪੱਥਰ ਵਰਤਿਆ ਗਿਆ ਹੈ । ਇਸ ਦੇ ਪੂਰਬ ਵਾਲੇ ਮੱਥੇ ਦੀ

(ਬਾਕੀ ਫੁੱਟਨੋਟ ਸਫ਼ਾ 47 ਦੇ ਹੇਠ)

ਉੱਪਰ ਬਣਿਆ ਹੋਇਆ ਹੈ । ਅਫ਼ਗਾਨਿਸਤਾਨ ਦੇ ਲਸ਼ਕਰਾਂ ਦਾ ਪੰਜਾਬ ਉੱਪਰ ਧਾਵਿਆਂ ਦਾ ਇਹ ਦਰਵਾਜ਼ਾ ਸੀ। ਉਨ੍ਹੀਂ ਦਿਨੀਂ ਕਿਲ੍ਹਾ ਅਟਕ ਅਫ਼ਗ਼ਾਨੀ ਹਕੂਮਤ ਵੱਲੋਂ ਜਹਾਨ ਦਾਦ ਖ਼ਾਨ ਦੇ ਕਬਜ਼ੇ ਵਿਚ ਸੀ। ਸ਼ੇਰਿ ਪੰਜਾਬ ਮਹਾਰਾਜਾ ਰਣਜੀਤ ਸਿੰਘ ਨੇ ਦੂਰ ਦ੍ਰਿਸ਼ਟੀ ਨੂੰ ਮੁੱਖ ਰੱਖ ਕੇ ਮੁੱਦਤ ਤੋਂ ਇਰਾਦਾ ਕਰ ਲਿਆ ਸੀ ਕਿ ਜਿੰਨਾ ਛੇਤੀ ਹੋ ਸਕੇ ਕਿਲ੍ਹਾ ਅਟਕ ਪਰ ਕਬਜ਼ਾ ਕਰਕੇ ਇਸ ਨੂੰ ਖ਼ਾਲਸਾ ਰਾਜ ਨਲ ਮਿਲਾ ਲਿਆ ਜਾਏ, ਕਿਉਂਕਿ ਜਦ ਤਕ ਇਹ ਕਿਲ੍ਹਾ ਅਫ਼ਗ਼ਾਨਾਂ ਦੇ ਕਬਜ਼ੇ ਵਿਚ ਰਹੇਗਾ, ਉਦੋਂ ਤੱਕ ਅਫ਼ਗਾਨੀ ਲਸ਼ਕਰਾਂ ਦੇ ਧਾਵਿਆਂ ਤੋਂ ਪੰਜਾਬ ਦਾ ਅਮਨ ਬਚ ਕੇ ਨਹੀਂ ਰਹਿ ਸਕਦਾ। ਹੁਣ ਸੰਨ ੧੮੧੩ ਈ: ਦੇ ਆਰੰਭ ਤੋਂ ਮਹਾਰਾਜਾ ਇਨ੍ਹਾਂ ਵਿਚਾਰਾਂ ਵਿਚ ਹੀ ਸੀ ਕਿ ਕੋਈ ਐਸੀ ਵਿਉਂਤ ਨਿਕਲ ਆਏ ਕਿ ਬਿਨਾਂ ਕਿਸੇ ਲੰਮੇ ਖ਼ੂਨ-ਖ਼ਰਾਬੇ ਦੇ ਇਸ ਕਿਲ੍ਹੇ ਪਰ ਖ਼ਾਲਸੇ ਦਾ ਕਬਜ਼ਾ ਹੋ ਜਾਏ। ਇਸ ਗੱਲ ਨੂੰ ਮੁੱਖ ਰੱਖ ਕੇ ਖ਼ਾਲਸਾ ਫ਼ੌਜ ਦੀਵਾਨ ਮੋਹਕਮ ਚੰਦ ਅਤੇ ਸਰਦਾਰ ਹਰੀ ਸਿੰਘ ਨਲੂਆ ਆਦਿ ਦੀ ਸੌਂਪਣੀ ਵਿਚ ਅਟਕ ਵੱਲ ਤੋਰੀ ਗਈ। ਇਹ ਫ਼ੌਜ ਅਜੇ ਦਰਿਆ ਜੇਹਲਮ ਤੋਂ ਪਾਰ ਹੀ ਹੋਈ ਸੀ ਕਿ ਬਹਾਦਰ ਫ਼ਤਹ ਖ਼ਾਨ ਵਜ਼ੀਰ ਨੂੰ ਖ਼ਾਲਸੇ ਦੇ ਇਧਰ ਆਵਣ ਦਾ ਪਤਾ ਲੱਗ ਗਿਆ। ਉਸ ਨੇ ਨਾ ਦਿਨ ਦੇਖਿਆ ਨਾ ਰਾਤ, ਵਾਹੋਦਾਹੀ ੧੫੦੦੦ ਅਫ਼ਗ਼ਾਨੀ ਫ਼ੌਜ ਅਤੇ ਬਹੁਤ ਸਾਰਾ ਮੁਲਕਈਆ ਲਸ਼ਕਰ ਨਾਲ ਲੈ ਕੇ ਸਣੇ ਆਪਣੇ ਜੋਸ਼ੀਲੇ ਭਾਈ ਦੋਸਤ ਮੁਹੰਮਦ ਖ਼ਾਨ ਦੇ ਹਜ਼ਰੋ ਦੇ ਲਾਗੇ ਸ਼ਮਸ਼ਾਬਾਦ ਦੇ ਮੈਦਾਨ ਵਿਚ ਡੇਰਾ ਲਾ ਕੇ ਖ਼ਾਲਸੇ ਦਾ ਰਾਹ ਰੋਕ ਲਿਆ।

ਇਧਰ ਅਫ਼ਗ਼ਾਨੀ ਫ਼ੌਜ ਵਿਚੋਂ ਖ਼ਾਲਸੇ ਦੇ ਖ਼ਬਰ-ਰਸਾਨ ਰੋਜ਼ਾਨਾ ਖ਼ਬਰਾਂ ਭੇਜ ਰਹੇ ਸਨ । ਹੁਣ ਪੰਜੇ ਸਾਹਿਬ ਤੋਂ ਇਕ ਮੰਜ਼ਿਲ ਹੋਰ ਕੂਚ ਕਰਕੇ ਬਰਹਾਨ ਦੇ ਮੈਦਾਨ ਵਿਚ ਖ਼ਾਲਸੇ ਨੇ ਆਪਣੀਆਂ ਫ਼ੌਜਾਂ ਉਤਾਰ ਦਿੱਤੀਆਂ। ਇਥੇ ਕੁਝ ਦਿਨ ਫ਼ੌਜ ਨੂੰ ਆਰਾਮ ਦਿੱਤਾ

---

(ਸਫ਼ਾ 46 ਦੇ ਫੁੱਟਨੋਟ ਦਾ ਬਾਕੀ)

ਦੀਵਾਰ ਵਿਚ ਇਕ ਸ਼ਿਲਾਲੇਖ ਹੈ, ਇਸ ਪਰ ਇਹ ਲਿਖਤ ਫ਼ਾਰਸੀ ਵਿਚ ਉਕਰੀ ਹੋਈ ਹੈ :-

سرشاہان عالم شاہ اکبر تعلیمی شد اللہ اکبر

ਇਸ ਲਿਖਤ ਦੇ ਹੇਠ ਏਸ ਦੀ ਬਨਾਵਟ ਦੀ ਤਾਰੀਖ਼ ਸੰਨ ੯੯੧ ਹਿਜਰੀ ਦਰਜ ਹੈ। ਇਹ ਜਗਤ ਪ੍ਰਸਿੱਧ ਕਿਲ੍ਹਾ ੧੩ ਜੁਲਾਈ ਸੰਨ ੧੮੧੩ ਨੂੰ ਖਾਲਸੇ ਨੇ ਫ਼ਤਹ ਕਰਕੇ ਆਪਣੇ ਕਬਜ਼ੇ ਵਿਚ ਕਰ ਲਿਆ ਅਤੇ ੨੦ ਮਾਰਚ ੧੮੪੯ ਤਕ ਖਾਲਸੇ ਦੇ ਕਬਜ਼ੇ ਵਿਚ ਰਿਹਾ।

ਦਰਿਆ ਅਟਕ ਬਾਬਤ ਮਹਾਰਾਜਾ ਰਣਜੀਤ ਸਿੰਘ ਦੀ ਰਾਇ :-

"ਅਟਕ (ਦਰਿਆ) ਉਸ ਦੇ ਵਾਸਤੇ ਅਟਕ ਹੈ (ਰੋਕ) ਹੈ ਜਿਸ ਦੇ ਦਿਲ ਵਿਚ ਅਟਕ (ਝਿਜਕ) ਹੈ, ਜਿਸ ਦੇ ਦਿਲ ਵਿਚ ਅਟਕ (ਠਾਕ) ਨਹੀਂ, ਉਸ ਲਈ ਅਟਕ (ਦਰਿਆ) ਕਦੇ ਵੀ ਅਟਕ (ਰੁਕਾਵਟ) ਨਹੀਂ ਹੋ ਸਕਦਾ।" (ਜੀਵਨ ਮਹਾਰਾਜਾ ਰਣਜੀਤ ਸਿੰਘ)

ਗਿਆ। ਜਦ ਖ਼ਾਲਸੇ ਦੀਆਂ ਭਾਰੀਆਂ ਤੋਪਾਂ ਪਹੁੰਚ ਗਈਆਂ ਤਾਂ ਦੀਵਾਨ ਮੋਹਕਮ ਚੰਦ ਨੇ ਫ਼ੌਜ ਦੇ ਸਾਰੇ ਨਾਮੀਂ ਸਰਦਾਰਾਂ ਨਾਲ ਹੋਣ ਵਾਲੀ ਲੜਾਈ ਲਈ ਵਿਚਾਰ ਕਰਕੇ ੧੨ ਜੁਲਾਈ ਦੀ ਸਵੇਰ ਨੂੰ ਬੇਗਿਣਤ ਅਫ਼ਗਾਨੀ ਲਸ਼ਕਰ ਪਰ ਹੱਲਾ ਬੋਲ ਦਿੱਤਾ। ਅੱਗੋਂ ਅਫ਼ਗਾਨਾਂ ਦਾ ਜੋਸ਼ ਆਪਣੇ ਨਾਮੀਂ ਆਗੂਆਂ ਫ਼ਤਹ ਖ਼ਾਨ ਅਤੇ ਨਿਡਰ ਦੋਸਤ ਮੁਹੰਮਦ ਖ਼ਾਨ ਦੀ ਅਗਵਾਈ ਵਿਚ ਏਨਾ ਵਧਿਆ ਸੀ ਕਿ ਜਿਸ ਦਾ ਕੋਈ ਹੱਦ ਬੰਨਾ ਨਹੀਂ ਸੀ। ਇਨ੍ਹਾਂ ਨੇ ਜਦ ਖ਼ਾਲਸਾ ਫ਼ੌਜ ਨੂੰ ਅੱਗੇ ਵਧਦਾ ਡਿਠਾ ਤਾਂ ਝਟ ਆਪਣੀਆਂ ਤੋਪਾਂ ਦਾ ਮੂੰਹ ਇਧਰੇ ਫੇਰ ਦਿੱਤਾ ਤੇ ਲੱਗੀ ਦੋਵਾਂ ਧਿਰਾਂ ਵੱਲੋਂ ਅੱਗ ਵਸਣ। ਤਲਵਾਰ ਦੇ ਟਾਕਰੇ ਪਰ ਤਲਵਾਰ ਅਤੇ ਨੇਜ਼ਾ ਬਰਦਾਰਾਂ ਦੇ ਟਾਕਰੇ ਪਰ ਭਾਲੇ ਖਟਾਖਟ ਚਲ ਰਹੇ ਸਨ, ਸਾਰਾ ਦਿਨ ਲੋਹੇ ਨਾਲ ਲੋਹਾ ਖੜਕਦਾ ਰਿਹਾ, ਛੇਕੜ ਦਿਨ ਬੀਤ ਗਿਆ ਅਤੇ ਰਾਤ ਦਾ ਹਨੇਰਾ ਦੋਵਾਂ ਦਲਾਂ ਦੇ ਵਿਚਾਲੇ ਹੋ ਖੜੋਤਾ ਤਾਂ ਮਸਾਂ ਕਿਤੇ ਸੂਰਮਿਆਂ ਦੀਆਂ ਲਹੂ ਚੋਂਦੀਆਂ ਤਲਵਾਰਾਂ ਮਿਆਨਾਂ ਵਿਚ ਪਈਆਂ।

ਰਾਤ ਨੂੰ ਜ਼ਰੂਰੀ ਪਹਿਰੇਦਾਰਾਂ ਤੋਂ ਛੁੱਟ ਬਾਕੀ ਦੀ ਫ਼ੌਜ ਨੂੰ ਆਰਾਮ ਕਰਨ ਦਾ ਹੁਕਮ ਦਿੱਤਾ ਗਿਆ, ਪਰ ਬਿਰਧ ਮੋਹਕਮ ਚੰਦ ਅਤੇ ਨੌਜਵਾਨ ਸਰਦਾਰ ਹਰੀ ਸਿੰਘ ਸਣੇ ਹੋਰਨਾਂ ਸਰਦਾਰਾਂ ਦੇ ਰਾਤ ਨੂੰ ਦੇਰ ਤੱਕ ਸਵੇਰ ਨੂੰ ਹੋਣ ਵਾਲੀ ਲੜਾਈ ਲਈ ਤਿਆਰੀ ਵਿਚ ਲੱਗੇ ਰਹੇ। ਅਗਲੀ ਸਵੇਰ ਨੂੰ ਅਜੇ ਪਹੁ-ਫੁਟਾਲਾ ਹੀ ਹੋਇਆ ਸੀ ਕਿ ਇਨ੍ਹਾਂ ਬਹਾਦਰ ਆਗੂਆਂ ਨੇ ਖ਼ਾਲਸਾ ਫ਼ੌਜ ਦੀ ਵੰਡ ਇਸ ਤਰ੍ਹਾਂ ਕੀਤੀ ਕਿ ਰਸਾਲਿਆਂ ਨੂੰ ਚਾਰ ਭਾਗਾਂ ਵਿਚ ਵੰਡਿਆ ਗਿਆ : ਤੋਪਖ਼ਾਨਾ ਅਤੇ ਪੈਦਲ ਫ਼ੌਜ ਦੀ ਚੌਕਸ ਸ਼ਕਲ ਵਿਚ ਤਰਤੀਬ ਕੀਤੀ ਗਈ[1]। ਸਭ ਤੋਂ ਪਹਿਲਾਂ ਸਰਦਾਰ ਹਰੀ ਸਿੰਘ ਦੀ ਅਗਵਾਈ ਵਿਚ ਘੋੜ-ਚੜ੍ਹਾਂ ਦੇ ਚਾਰ ਦਸਤੇ ਨੀਯਤ ਕੀਤੇ, ਪਾਸਿਆਂ ਤੋਂ ਵੈਰੀ ਪੁਰ ਟੁੱਟ ਪਏ, ਨਾਲ ਹੀ ਤੋਪਖ਼ਾਨੇ ਨੇ ਅੱਗ ਵਰਸਾਣੀ ਆਰੰਭ ਦਿੱਤੀ। ਉਧਰੋਂ ਅਫ਼ਗਾਨ ਭੀ ਤੁਰੰਤ ਸੰਭਲ ਕੇ ਟਾਕਰੇ ਲਈ ਡਟ ਗਏ ਤੇ ਬੜੀ ਬੀਰਤਾ ਨਾਲ ਸਿੱਖਾਂ ਦੇ ਹੱਲੇ ਨੂੰ ਰੋਕਿਆ। ਤੋਪਾਂ ਦੇ ਜਵਾਬ ਲਈ ਤੋਪਾਂ ਅਤੇ ਘੋੜ ਚੜ੍ਹਿਆਂ ਦੇ ਟਾਕਰੇ ਪੁਰ ਸਵਾਰ ਅੱਗੇ ਕਰਕੇ ਉਹ ਅੱਗ ਵਰਸਾਈ ਕਿ ਜ਼ਮੀਨ ਤੋਂ ਗਗਨ ਤੱਕ ਗੁਬਾਰ ਹੀ ਗੁਬਾਰ ਹੋ ਗਿਆ। ਇਸ ਬਨਿਓ 'ਸਤਿ ਸ੍ਰੀ ਅਕਾਲ' ਦੇ ਜੈਕਾਰੇ, ਉਧਰੋਂ 'ਅਲਾ ਹੂ ਅਕਬਰ' ਦੇ ਬੱਕਾਰੇ ਇਹ ਸਮਾਂ ਕੁਝ ਐਸਾ ਭਿਆਨਕ ਹੋ ਗਿਆ ਸੀ ਕਿ ਕੰਨੀ ਪਈ ਅਵਾਜ਼ ਸੁਨਣੋਂ ਅਤੇ ਅੱਖੀਂ ਡਿੱਠਾ ਭਾਲਣੋਂ ਰਹਿ ਗਿਆ ਸੀ। ਇਹ ਅੰਧਾ-ਧੁੰਧ ਨਜ਼ਾਰਾ ਦੁਪਹਿਰ ਤੱਕ ਇਕ ਰਸ-ਜਾਰੀ ਰਿਹਾ। ਇੱਧਰ ਸਰਦਾਰ ਹਰੀ ਸਿੰਘ ਆਪਣੇ ਜੁਆਨਾਂ ਦਾ ਦਿਲ ਵਧਾ ਰਿਹਾ ਸੀ। ਉਧਰ ਬਹਾਦਰ ਦੋਸਤ ਮੁਹੰਮਦ ਖ਼ਾਨ ਤੇ ਫ਼ਤਹ ਖ਼ਾਨ ਗ਼ਾਜ਼ੀਆਂ ਦੇ ਜੋਸ਼ ਨੂੰ ਉਭਾਰ ਰਹੇ ਸਨ। ਅੱਜ ਨੇਜ਼ਾਬਾਜ਼ ਆਪਣੇ ਨੇਜ਼ਿਆਂ ਦੀ ਨੋਕ ਨਾਲ, ਮੇਖਾਂ ਉਠਾਣ ਦੀ ਥਾਂ ਮਨੁੱਖੀ ਛਾਤੀਆਂ ਨੂੰ ਵਿੰਨ੍ਹ ਰਹੇ ਸਨ, ਸ਼ਮਸ਼ੇਰਜ਼ਨ

---

1. ਪ੍ਰੋਫੈਸਰ ਸੀਤਾ ਰਾਮ ਕੋਹਲੀ, ਸਫ਼ਾ ੧੯੩।

ਤਿੱਖੀਆਂ ਤਲਵਾਰਾਂ ਦੀਆਂ ਧਾਰਾਂ ਨਾਲ ਨਿਬੂ ਨਾ ਸਨ ਚੀਰ ਰਹੇ ਸਗੋਂ ਵੈਰੀਆਂ ਦੇ ਸੀਨਿਆਂ ਨੂੰ ਚੀਰ ਰਹੇ ਸਨ, ਗ਼ਰਜ਼-ਦੋਵਾਂ ਧਿਰਾਂ ਵੱਲੋਂ ਕਹਿਰ ਦੀ ਲੜਾਈ ਹੋਈ। ਅੱਜ ਹਰ ਇਕ ਕੌਮ ਨੂੰ ਆਪਣੇ ਬਾਹੂ-ਬਲ ਦੇ ਦੱਸਣ ਦਾ ਬੜਾ ਅਜੀਬ ਸਮਾਂ ਮਿਲਿਆ ਅਤੇ ਹਰ ਇਕ ਧਿਰ ਇਹ ਸਮਝੀ ਬੈਠੀ ਸੀ ਕਿ ਅੱਜ ਦੀ ਹਾਰ ਜਾਂ ਜਿੱਤ ਸਦਾ ਹੀ ਫ਼ਤਹ ਯਾਂ ਸ਼ਕੱਸਤ ਹੋ ਜਾਣੀ ਹੈ। ਮੁਕਦੀ ਗੱਲ ਇਹ ਸੀ ਕਿ ਅੱਜ ਦੀ ਲੜਾਈ ਦੋਵਾਂ ਕੌਮਾਂ ਦੀ ਜ਼ਿੰਦਗੀ ਤੇ ਮੌਤ ਦਾ ਸਵਾਲ ਬਣ ਗਈ ਸੀ। ਇਹੀ ਵਜ੍ਹਾ ਸੀ ਕਿ ਦੋਹੀਂ ਪਾਸੀਂ ਸੂਰਮਿਆਂ ਨੇ ਆਪਣੇ ਵੱਲੋਂ ਕੋਈ ਕਸਰ ਬਾਕੀ ਨਾ ਰਹਿਣ ਦਿੱਤੀ, ਪਰ ਭਾਗਾਂ ਦੇ ਕੜਛੇ ਵੰਡਣ ਦਾਤਾ ਨੇ ਆਪਣੇ ਹੱਥ ਰੱਖੇ ਹੋਏ ਹਨ। ਕੁਦਰਤ ਨੂੰ ਇਹ ਮਨਜ਼ੂਰ ਸੀ ਕਿ ਅੱਗੇ ਨੂੰ ਖ਼ਾਲਸੇ ਦਾ ਸਿੱਕਾ ਸਦਾ ਲਈ ਅਫ਼ਗਾਨਾਂ ਦੇ ਦਿਲਾਂ ਪਰ ਜੰਮ ਜਾਏ, ਸੋ ਇਸੇ ਤਰ੍ਹਾਂ ਹੀ ਹੋ ਕੇ ਰਿਹਾ।

ਇਸ ਸਮੇਂ ਦੋਵਾਂ ਧਿਰਾਂ ਦੀਆਂ ਗੋਲੀਆਂ ਤੇ ਗੋਲੀਆਂ ਦੀ ਅੱਗ ਹੀ ਮਨੁੱਖਾਂ ਨੂੰ ਦਗਧ ਕਰਨ ਲਈ ਕੋਈ ਘਟ ਨਾ ਸੀ ਕਿ ਉਪਰੋਂ ਹਾੜ ਦੀ ਦੁਪਹਿਰ ਦੀ ਅੱਗ ਨੇ ਪਹਿਲੀ ਅੱਗ ਨੂੰ ਦੋਬਾਲਾ ਕਰ ਦਿੱਤਾ ਜਿਸ ਦਾ ਅਸਰ ਇਹ ਹੋਇਆ ਕਿ ਬੜੇ ਹੱਠੀ ਤੇ ਅਥੱਕ ਯੋਧੇ ਭੀ ਬੇਹਾਲ ਹੋ ਰਹੇ ਸਨ। ਬੱਸ ਇਹ ਘੜੀ ਸੀ ਜਦ ਕਿ ਸਾਰੀਆਂ ਘਾਲਾਂ ਦਾ ਨਤੀਜਾ ਯੋਧੇ ਭੀ ਬੇਹਾਲ ਹੋ ਰਹੇ ਸਨ। ਬੱਸ ਇਹ ਘੜੀ ਸੀ ਜਦ ਕਿ ਸਾਰੀਆਂ ਘਾਲਾਂ ਦਾ ਨਤੀਜਾ ਨਿਕਲਣਾ ਸੀ। ਇਸ ਸਮੇਂ ਨਿਡਰ ਦੋਸਤ ਮੁਹੰਮਦ ਖ਼ਾਨ ਸਰਦਾਰ ਤੇ ਜੀਵੰਦ ਸਿੰਘ ਮੋਕਲ[1] ਨੇ ਐਸਾ ਵਾਰ ਕੀਤਾ ਕਿ ਬਹਾਦਰ ਦੋਸਤ ਮੁਹੰਮਦ ਖ਼ਾਨ ਨੂੰ ਘੋੜੇ ਤੋਂ ਪਟਕਾਰ ਕੇ ਜ਼ਮੀਨ

---

1. ਭਾਗਵਾਨ ਸਰਦਾਰ ਸੌਧਾ ਸਿੰਘ ਸੰਧੂ ਮੋਕਲ ਨੂੰ ਕਰਤਾਰ ਨੇ ਸੱਤ ਪੁੱਤਰ ਬਖਸ਼ੇ ਸਨ। ਇਨ੍ਹਾਂ ਖਾਲਸਾ ਰਾਜ ਦੀਆਂ ਵੱਡੀਆਂ ਜੰਗੀ ਖ਼ਿਦਮਤਾਂ ਕੀਤੀਆਂ ਸਨ। ਇਹ ਸੱਤੇ ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਵਿਚ ਭਰਤੀ ਹੋਏ। ਨੌਕਰੀ ਦੇ ਥੋੜ੍ਹਾ ਚਿਰ ਬਾਅਦ ਹੀ ਇਨ੍ਹਾਂ ਨੂੰ ਆਪਣੇ ਬਾਹੂਬਲ ਦੇ ਦੱਸਣ ਦਾ ਸਮਾਂ ਮਿਲਿਆ ਸੀ। ੧੩ ਜੁਲਾਈ ਸੰਨ ੧੮੧੩ ਹਜ਼ਰੋ (ਅਟਕ) ਵਾਲੀ ਲੂ ਡੋਲ੍ਹਵੀਂ ਲੜਾਈ ਵਿਚ ਇਹ ਛੇ ਭਾਈ ਇਕੱਠੇ ਵੈਰੀ ਨਾਲ ਲੜ ਰਹੇ ਸਨ। ਇਸ ਗਹਿਗਚ ਵਿਚ ਇਕਾ-ਇਕ ਬਹਾਦਰ ਦੋਸਤ ਮੁਹੰਮਦ ਖ਼ਾਨ ਸਰਦਾਰ ਜੀਵੰਦ ਸਿੰਘ ਦੇ ਸਾਹਮਣੇ ਆ ਗਿਆ। ਬਸ ਫੇਰ ਕੀ ਸੀ, ਇਹ ਉਸ 'ਤੇ ਟੁੱਟ ਕੇ ਐਸਾ ਪਿਆ ਕਿ ਉਸ ਦੀਆਂ ਸੱਤੇ ਸੁੱਧਾਂ ਭੁਲਾ ਦਿੱਤੀਆਂ ਤੇ ਸਰਦਾਰ ਦੀ ਤਲਵਾਰ ਦੀ ਸੱਟ ਖਾ ਕੇ ਦੋਸਤ ਮੁਹੰਮਦ ਖ਼ਾਨ ਲੜਖੜਾ ਕੇ ਘੋੜੇ ਤੋਂ ਜ਼ਮੀਨ ਪਰ ਜਾ ਢੱਠਾ। ਇਸ ਦੇ ਘੋੜੇ ਤੋਂ ਡਿਗਦਿਆਂ ਅਫ਼ਗ਼ਾਨੀ ਫੌਜ ਵਿਚ ਇਹ ਗੱਲ ਖਿਲਰ ਗਈ ਕਿ ਦੋਸਤ ਮੁਹੰਮਦ ਖ਼ਾਨ ਮਾਰਿਆ ਗਿਆ ਹੈ। ਇਹ ਖ਼ਬਰ ਖਾਲਸੇ ਦੀ ਫ਼ਤਹ ਲਈ ਬੜੀ ਅਮੋਲਕ ਸਾਬਤ ਹੋਈ, ਅਰਥਾਤ ਵੈਰੀਆਂ ਦੇ ਰਹਿੰਦੇ ਖਹਿੰਦੇ ਹੌਸਲੇ ਵੀ ਟੁੱਟ ਗਏ ਤੇ ਅਫ਼ਗ਼ਾਨ ਮੈਦਾਨ ਛੱਡ ਕੇ ਭੱਜ ਨੱਸੇ। ਇਸ ਫ਼ਤਹ ਦੇ ਬਾਅਦ ਸਰਦਾਰ ਹਰੀ ਸਿੰਘ ਨੇ ਮਹਾਰਾਜਾ ਸਾਹਿਬ ਨੂੰ ਸਰਦਾਰ ਜੀਵੰਦ ਸਿੰਘ ਦੀ ਸੂਰਮਤਾਈ ਦਾ ਹਾਲ ਦੱਸਿਆ ਤਾਂ ਆਪ ਬੜੇ ਪ੍ਰਸੰਨ ਹੋਏ ਅਤੇ ੩੦੦੦੦ ਰੁਪਏ ਦੀ ਜਾਗੀਰ ਤੇ ਪੰਜ ਪਿੰਡ ਗੁਜਰਾਤ ਵਿਚ ਇਸ ਨੂੰ ਬਖਸ਼ੇ ਤੇ

(ਬਾਕੀ ਫੁੱਟਨੋਟ ਸਫ਼ਾ 50 ਦੇ ਹੇਠ)

'ਤੇ ਮਾਰਿਆ। ਇਸ ਸਮੇਂ ਅਫ਼ਗ਼ਾਨੀ ਫ਼ੌਜ ਵਿਚ ਹੁੱਗ ਗਿਆ ਕਿ ਦੋਸਤ ਮੁਹੰਮਦ ਖ਼ਾਨ ਮਾਰਿਆ ਗਿਆ ਹੈ, ਇਸ ਨਾਲ ਬੜੀ ਹਲਚਲੀ ਮਚ ਗਈ। ਖ਼ਾਲਸਾ ਫ਼ੌਜ ਨੂੰ ਸ: ਹਰੀ ਸਿੰਘ ਰਵ੍ਹਾਂ-ਰਵ੍ਹੀ ਅੱਗੇ ਵਧਾਂਦਾ ਲੈ ਗਿਆ। ਹੁਣ ਦੁਪਹਿਰ ਢਲਣ ਲੱਗੀ, ਜਿਸ ਦੇ ਨਾਲ ਹੀ ਅਫ਼ਗ਼ਾਨਾਂ ਦੇ ਦਿਲ ਢੱਲਣੇ ਆਰੰਭ ਹੋ ਗਏ ਅਤੇ ਉਹ ਇਥੋਂ ਤੱਕ ਢੱਲਦੇ ਗਏ ਕਿ ਸੂਰਜ ਦੇ ਲੋਪ ਹੁੰਦਿਆਂ ਹੀ ਗਾਜ਼ੀ ਰਣ-ਤਤੇ ਵਿਚੋਂ ਲੋਪ ਹੋ ਗਏ। ਖ਼ਾਲਸਾ ਫ਼ੌਜਾਂ ਨੇ ਦਰਿਆ ਅਟਕ ਦੇ ਕਿਨਾਰੇ ਤਕ ਇਨ੍ਹਾਂ ਦਾ ਪਿੱਛਾ ਕੀਤਾ। ਹਜ਼ਾਰਾਂ ਜੋਧੇ ਖ਼ਾਲਸਾਈ ਤਲਵਾਰਾਂ ਦੀ ਧਾਰ ਤੋਂ ਪਾਰ ਹੋ ਗਏ[1]।

ਹੁਣ ਕਿਲ੍ਹਾ ਅਟਕ ਨੂੰ ਬਚਾਉਣ ਦੀ ਤਾਕਤ ਅਫ਼ਗ਼ਾਨਾਂ ਵਿਚ ਬਾਕੀ ਨਹੀਂ ਸੀ ਰਹੀ। ਅੱਜ ਖ਼ਾਲਸੇ ਨੇ ਬਿਨਾਂ ਕਿਸੇ ਲੰਮੀ ਲੜਾਈ ਦੇ ਇਸ ਇਤਿਹਾਸਕ ਕਿਲ੍ਹੇ ਪਰ ਆਪਣਾ ਪੂਰਾ ਕਬਜ਼ਾ ਕਰ ਲਿਆ। ਉਸੇ ਵਕਤ ਮਹਾਰਾਜਾ ਸਾਹਿਬ ਨੂੰ ਹਜ਼ਾਰੇ ਦੀ ਫ਼ਤਹ ਅਤੇ ਅਟਕ ਦੇ ਕਿਲ੍ਹੇ ਪਰ ਕਬਜ਼ਾ ਕਰ ਲੈਣ ਦੀ ਖ਼ੁਸ਼ੀ ਭਰੀ ਖ਼ਬਰ ਤੇਜ਼ ਰਫ਼ਤਾਰ ਸਾਂਢਨੀ ਸਵਾਰ ਦੀ ਰਾਹੀਂ ਭੇਜੀ ਗਈ। ਸ਼ੇਰੇ ਪੰਜਾਬ ਇਸ ਖ਼ਬਰ ਨੂੰ ਸੁਣ ਕੇ ਬਾਗ਼-ਬਾਗ਼ ਹੋ ਗਿਆ ਅਤੇ ਖ਼ਬਰ ਰਸਾਨ ਦੇ ਹੱਥਾਂ ਵਿਚ ਸੋਨੇ ਦੇ ਕੜਿਆਂ ਦੀ ਜੋੜੀ ਪੁਵਾ ਦਿੱਤੀ ਅਤੇ ਭਾਰੀ ਜਾਗੀਰ ਤੋਂ ਛੁੱਟ ਉਸ ਦਾ ਮੂੰਹ ਖੰਡ ਨਾਲ ਭਰ ਦਿੱਤਾ। ਇਸ ਖ਼ੁਸ਼ੀ ਵਿਚ ਲਾਹੌਰ, ਅੰਮ੍ਰਿਤਸਰ ਅਤੇ ਬਟਾਲਾ ਆਦਿ ਸ਼ਹਿਰਾਂ ਵਿਚ ਭਾਰੀਆਂ ਖ਼ੁਸ਼ੀਆਂ ਮਨਾਈਆਂ ਗਈਆਂ ਤੇ ਕਈ ਦਿਨਾਂ ਤੀਕ ਦੀਪਮਾਲਾ ਹੁੰਦੀ ਰਹੀ। ਇਹ ਫ਼ਤਹਯਾਬੀ ਇਤਿਹਾਸ ਵਿਚ ਖ਼ਾਲਸੇ ਦੀ ਅਫ਼ਗ਼ਾਨਾਂ ਪੁਰ ਪਹਿਲੀ ਫ਼ਤਹ ਪ੍ਰਸਿੱਧ ਹੈ। ਇਸ ਦਿਨ ਤੋਂ ਅਫ਼ਗ਼ਾਨਾਂ ਦੇ ਦਿਲਾਂ ਪਰ ਖ਼ਾਲਸੇ ਦੀ ਬਹਾਦਰੀ ਦਾ ਐਸਾ ਸਿੱਕਾ ਬੈਠਾ ਕਿ ਅੱਗੇ ਨੂੰ ਸਦਾ ਲਈ ਵਧਦਾ ਗਿਆ[2]। ਕੁਝ ਸਮੇਂ ਦੇ ਉਪਰੰਤ ਮਹਾਰਾਜਾ ਸਾਹਿਬ ਨੇ ਖ਼ੁਦ ਆ ਕੇ ਇਸ ਫ਼ਤਹ ਦਾ ਮੈਦਾਨ ਅਤੇ

---

(ਸਫ਼ਾ 49 ਦੇ ਫ਼ੁੱਟਨੋਟ ਦਾ ਬਾਕੀ)

ਬਾਕੀ ਭਾਈਆਂ ਨੂੰ ੨੫੦੦-੨੫੦੦ ਦੀ ਜਾਗੀਰ ਰੰਗਪੁਰ ਵਿਚ ਦਿੱਤੀ। ਸਰਦਾਰ ਜੀਵੰਤ ਸਿੰਘ ਸੰਨ ੧੮੧੮ ਈ: ਵਾਲੀ ਮੁਲਤਾਨ ਦੀ ਲੜਾਈ ਵਿਚ ਬੜੀ ਬੀਰਤਾ ਨਾਲ ਲੜਿਆ ਸੀ। ਇਸ ਤੋਂ ਅਗਲੇ ਸਾਲ ਕਸ਼ਮੀਰ ਦੀ ਇਤਿਹਾਸਕ ਫਤਹ ਦੇ ਦਿਨ ਆਪ ਜੀਵਨ ਤੋਂ ਹੱਥ ਧੋ ਕੇ ਨਵਾਬ ਜਬਾਰ ਖ਼ਾਨ ਦੇ ਸਵਾਰਾਂ ਨਾਲ ਐਸਾ ਨਿਡਰ ਹੋ ਕੇ ਲੜਿਆ ਕਿ ਦੇਖਣ ਵਾਲੇ ਹੈਰਾਨ ਰਹਿ ਗਏ ਸਨ। ਇਸ ਵੇਲੇ ਆਪ ਨੂੰ ਇਕ ਬਰਛੇ ਦਾ ਬੜਾ ਹੀ ਡੂੰਘਾ ਫਟ ਲੱਗਾ ਸੀ, ਜਿਸ ਦੇ ਬਦਲੇ ਮਹਾਰਾਜਾ ਸਾਹਿਬ ਨੇ ਆਪ ਦੀ ਤਲਬ ਵਧਾ ਕੇ ੨੫੦੦ ਰੁਪਿਆ ਕਰ ਦਿੱਤਾ। ਮਹਾਰਾਜਾ ਸਾਹਿਬ ਇਸ ਘਰਾਣੇ ਪਰ ਇਨ੍ਹਾਂ ਦੀਆਂ ਬਹੁਮੁੱਲੀਆਂ ਖ਼ਿਦਮਤਾਂ ਦੇ ਕਾਰਨ ਇਨੇ ਖ਼ੁਸ਼ ਸਨ ਕਿ ਸ਼ੇਰਿ ਪੰਜਾਬ ਦੇ ਚਲਾਣੇ ਸਮੇਂ ਇਸ ਘਰਾਣੇ ਦੀ ਜਾਗੀਰ ੧੨੫੦੦੦ ਰੁਪਿਆ ਸਾਲਾਨਾ ਸੀ।

1. ਦੀਵਾਨ ਅਮਰ ਨਾਥ, ਜ਼ਫ਼ਰਨਾਮਾ ਮਹਾਰਾਜਾ ਰਣਜੀਤ ਸਿੰਘ ਦੇ ਸਫ਼ਾ ੭੪ ਪਰ ਇਸ ਲੜਾਈ ਵਿਚ ਮਾਰੇ ਗਏ ਅਫ਼ਗ਼ਾਨਾਂ ਦੀ ਗਿਣਤੀ ੨੦੦੦ ਲਿਖਦਾ ਹੈ, ਅਸਲ ਇਸ ਤਰ੍ਹਾਂ ਹੈ :

ک دو ہزار افغان بر خشک تیغ خلطو و

2. ਸੱਯਦ ਮੁਹੰਮਦ ਲਤੀਫ਼, ਹਿਸਟਰੀ ਔਫ਼ ਦੀ ਪੰਜਾਬ, ਸਫ਼ਾ ੩੯੭।

ਅਟਕ ਦਾ ਕਿਲ੍ਹਾ ਦੇਖਿਆ। ਇਸ ਜੰਗ ਦੇ ਫ਼ਤਹ ਕਰਨ ਵਾਲਿਆਂ ਨੂੰ ਭਾਰੀਆਂ ਜਾਗੀਰਾਂ ਤੇ ਖ਼ਿਲਤਾਂ ਬਖ਼ਸ਼ੀਆਂ। ਇਸ ਲੜਾਈ ਵਿਚ ਹਜ਼ਾਰਾਂ ਖ਼ੇਮੇ, ਘੋੜੇ, ਭਾਰੀ ਜ਼ਖ਼ੀਰਾ ਅਨਾਜ ਦਾ ਅਤੇ ਦੋ ਤੋਪਾਂ ਚੰਗੀ ਹਾਲਤ ਵਿਚ ਖ਼ਾਲਸੇ ਹੱਥ ਆਈਆਂ[1]।

## ਸੂਬਾ ਮੁਲਤਾਨ ਨੂੰ ਖ਼ਾਲਸਾ ਰਾਜ ਨਾਲ ਮਿਲਾਣਾ!

ਖ਼ਾਲਸਾ ਸਲਤਨਤ ਦੀ ਕਾਇਮੀ ਵਿਚ ਮੁਲਤਾਨ ਦੀ ਫ਼ਤਹ ਬੜੀ ਅਹਿਮੀਅਤ ਰੱਖਦੀ ਹੈ। ਭਾਵੇਂ ਨਵਾਬ ਮੁਜ਼ੱਫਰ ਖ਼ਾਨ ਨਾਲ ਪਹਿਲਾਂ ਵੀ ਕਈ ਵਾਰ ਜ਼ੋਰ ਅਜ਼ਮਾਈਆਂ ਹੋ ਚੁੱਕੀਆਂ ਸਨ, ਜਿਨ੍ਹਾਂ ਵਿਚ ਹਰ ਇਕ ਵਾਰੀ ਉਹ ਹਾਰ ਹੀ ਖਾਂਦਾ ਰਿਹਾ, ਹਰ ਵਾਰੀ ਨਵਾਂ ਅਹਿਦਨਾਮਾ ਲਿਖਿਆ ਜਾਂਦਾ ਸੀ, ਪਰ ਜਦੋਂ ਖ਼ਾਲਸਾ ਫ਼ੌਜਾਂ ਮੁਲਤਾਨ ਤੋਂ ਪਰਤ ਆਉਂਦੀਆਂ ਸਨ ਤਾਂ ਨਵਾਬ ਮੁੜ ਆਪਣੇ ਆਪ ਨੂੰ ਖ਼ੁਦਮੁਖ਼ਤਾਰ ਸਮਝਣ ਲੱਗ ਪੈਂਦਾ ਸੀ। ਸੰਨ ੧੮੦੨ ਤੋਂ ੧੮੧੮ ਤੱਕ ਸੱਤ ਵਾਰੀ ਖ਼ਾਲਸਾ ਫ਼ੌਜ ਨੇ ਮੁਲਤਾਨ 'ਤੇ ਚੜ੍ਹਾਈ ਕੀਤੀ ਤੇ ਸੱਤ ਵਾਰੀ ਨਵੇਂ ਅਹਿਦਨਾਮੇ ਲਿਖੇ ਗਏ ਪਰ ਇਹ ਗੱਲ ਅਫ਼ਸੋਸ ਨਾਲ ਲਿਖਣੀ ਪੈਂਦੀ ਹੈ ਕਿ ਨਵਾਬ ਨੇ ਆਪਣੀਆਂ ਇਨ੍ਹਾਂ ਸੱਤਾਂ ਲਿਖਤਾਂ ਨੂੰ ਆਪ ਹੀ ਰੱਦ ਕੀਤਾ। ਇਨ੍ਹਾਂ ੧੬ ਸਾਲਾਂ ਵਿਚ ਇਕ ਨਜ਼ੀਰ ਭੀ ਐਸੀ ਨਹੀਂ ਮਿਲਦੀ ਸੀ ਕਿ ਜਦ ਮੁਜ਼ੱਫਰ ਖ਼ਾਨ ਨੇ ਆਪਣੇ ਲਿਖੇ ਅਹਿਦਨਾਮੇ ਅਨੁਸਾਰ ਸਾਲਾਨਾ ਬਾਜਗੁਜ਼ਾਰੀ ਲਾਹੌਰ ਦੇ ਖ਼ਜ਼ਾਨੇ ਵਿਚ ਅਮਨ ਚੈਨ ਨਾਲ ਆਪਣੇ ਆਪ ਪਹੁੰਚਾਈ ਹੋਵੇ, ਲਗਪਗ ਹਰ ਵਾਰੀ ਫ਼ੌਜੀ ਦਬਾਉ ਨਾਲ ਹੀ ਬਾਜਗੁਜ਼ਾਰੀ ਵਸੂਲ ਹੁੰਦੀ ਸੀ, ਪਰ ਵਾਰੇ ਜਾਈਏ ਮਹਾਰਾਜਾ ਰਣਜੀਤ ਸਿੰਘ ਦੇ ਹੌਂਸਲੇ ਤੇ ਨਵਾਬ ਮੁਲਤਾਨ ਦੀਆਂ ਇਨੀਆਂ ਭੁੱਲਾਂ ਦੇ ਹੁੰਦਿਆਂ ਭੀ ਉਹ ਮੁੜ ਮੁੜ ਉਸ ਨੂੰ ਮੁਲਤਾਨ ਦੀ ਹਕੂਮਤ ਬਖਸ਼ਦੇ ਰਹੇ। ਉਸ ਸਮੇਂ ਦੇ ਫ਼ੌਜੀ ਕੰਮਾਂ ਦੇ ਕਈ ਚੰਗੇ ਜਾਣੂ ਸਰਦਾਰਾਂ ਦੀ ਇਹ ਆਮ ਰਾਇ ਸੀ ਕਿ ਹਾਕਮ ਮੁਲਤਾਨ ਮਹਾਰਾਜਾ ਸਾਹਿਬ ਦੀ ਖੁਲ੍ਹ ਦਿਲੀ ਦਾ ਅਯੋਗ ਲਾਭ ਉਠਾ ਰਿਹਾ ਹੈ। ਛੇਕੜ ਸੰਨ ੧੮੧੮ ਈ: ਦੇ ਆਰੰਭ ਹੁੰਦਿਆਂ ਹੀ ਇਕ ਭਾਰੀ ਫ਼ੌਜੀ ਦਰਬਾਰ ਕੀਤਾ ਗਿਆ ਜਿਸ ਵਿਚ ਲਗਪਗ ਸਾਰੇ ਫ਼ੌਜੀ ਆਗੂ ਮੌਜੂਦ ਸਨ। ਇਸ ਸਮੇਂ ਹੋਰਨਾਂ ਕਈਆਂ ਕੰਮਾਂ ਦੇ ਨਾਲ ਮੁਲਤਾਨ ਦਾ ਮਾਮਲਾ ਵੀ ਵਿਚਾਰ ਲਈ ਦਰਬਾਰੀਆਂ ਦੇ ਸਾਹਮਣੇ ਪੇਸ਼ ਹੋਇਆ। ਬਹੁਤ ਸਾਰੀ ਲੰਮੀ ਵਿਚਾਰ ਅਤੇ ਨਵਾਬ ਮੁਜ਼ੱਫਰ ਖ਼ਾਨ ਦੇ ਪਿਛਲੇ ਰਵੱਈਏ ਨੂੰ ਅੱਖਾਂ ਅੱਗੇ ਰੱਖਦੇ ਹੋਏ ਸਰਬ ਸੰਮਤੀ ਨਾਲ ਪਰਵਾਨ ਹੋਇਆ ਕਿ ਨਿਤ-ਨਿਤ ਦੀਆਂ ਮੁਹਿੰਮਾਂ ਭੇਜਣ ਨਾਲ ਸੈਂਕੜੇ ਰੱਬੀ ਬੰਦਿਆਂ ਤੇ ਲੱਖਾਂ ਰੁਪਏ ਦਾ ਅਕਾਰਨ ਨੁਕਸਾਨ ਹੁੰਦਾ ਹੈ। ਜੋ ਸੱਤ ਵਾਰੀ ਦੀਆਂ ਬਖਸ਼ਿਸ਼ਾਂ ਤੋਂ ਲਾਭ ਉਠਾ ਕੇ ਆਪਣਾ ਵਤੀਰਾ ਨਹੀਂ ਬਦਲ ਸਕਿਆ, ਉਸ ਨੇ ਅੱਗੇ ਭੀ ਕਦੇ ਨਹੀਂ ਸੁਧਰਨਾ। ਹੁਣ ਕੇਵਲ ਇਕੋ ਇਕ ਇਹ ਰਸਤਾ ਬਾਕੀ ਰਹਿ ਗਿਆ ਹੈ ਕਿ ਇਕੋ ਵਾਰੀ ਚੜ੍ਹਾਈ ਕਰਕੇ ਸੂਬਾ ਮੁਲਤਾਨ ਨੂੰ ਖ਼ਾਲਸਾ ਰਾਜ ਨਾਲ ਸੰਮਿਲਤ ਕਰ ਲਿਆ

---

1. ਜ਼ਫ਼ਰਨਾਮਾ, ਮਹਾਰਾਜਾ ਰਣਜੀਤ ਸਿੰਘ ਦੀਵਾਨ ਅਮਰ ਨਾਥ, ਸਫ਼ਾ ੨੪।

ਜਾਏ। ਸ਼ੇਰਿ ਪੰਜਾਬ ਮਹਾਰਾਜਾ ਰਣਜੀਤ ਸਿੰਘ ਵੱਲੋਂ ਉੱਪਰ ਲਿਖੇ ਫ਼ੈਸਲੇ ਅਨੁਸਾਰ ਸਮੂਹ ਵੱਡੀਆਂ-ਵੱਡੀਆਂ ਛਾਵਣੀਆਂ ਤੇ ਡੇਰਿਆਂ ਦੇ ਸਰਦਾਰਾਂ ਨੇ ਨਾਮ ਹੁਕਮ ਜਾਰੀ ਕਰ ਦਿੱਤੇ ਗਏ ਕਿ ਉਹ ਸਣੇ ਆਪੋ-ਆਪਣੀਆਂ ਫ਼ੌਜਾਂ ਤੇ ਜੰਗੀ ਸਾਮਾਨ ਦੇ ਸ਼ਾਹਦਰੇ ਦੇ ਮੈਦਾਨ ਵਿਚ ਪਹੁੰਚ ਜਾਣ। ਇਧਰ ਮਹਾਰਾਜਾ ਸਾਹਿਬ ਆਪ ਵੀ ਤਿਆਰੀਆਂ ਵਿਚ ਲੱਗ ਗਏ। ਹੁਣ ਇਕ ਮਹੀਨੇ ਦੇ ਅੰਦਰ-ਅੰਦਰ ਸਾਰੀਆਂ ਯੋਗ ਤਿਆਰੀਆਂ ਸੰਪੂਰਣ ਹੋ ਗਈਆਂ। ਇਸ ਸਮੇਂ ਰਸਦ ਰਸਾਨੀ ਅਤੇ ਘਾਹ ਭੂਸੇ ਦੇ ਇੰਨੇ ਥੜੇ ਜ਼ਖ਼ੀਰੇ ਇਕੱਤਰ ਕੀਤੇ ਗਏ ਸਨ ਕਿ ਇਸ ਤੋਂ ਪਹਿਲਾਂ ਕਿਸੇ ਮੁਹਿਮ ਲਈ ਇੰਨਾ ਜੰਗੀ ਸਾਮਾਨ ਇਕੱਠਾ ਨਹੀਂ ਸੀ ਕੀਤਾ ਗਿਆ। ਬਹੁਤੀ ਗਿਣਤੀ ਵਿਚ ਬੇੜੀਆਂ ਅਤੇ ਬੇੜੇ ਲਾਹੌਰ ਅਤੇ ਵਜ਼ੀਰਾਬਾਦ ਦੇ ਘਾਟਾਂ ਪਰ ਖੜੇ ਕੀਤੇ ਗਏ ਸਨ ਤਾਂ ਕਿ ਦਰਿਆ ਰਾਵੀ ਅਤੇ ਚਨਾਬ ਦੇ ਰਾਹੀਂ ਰੋਜ਼ਾਨਾ ਨਵੀਂ ਤੋਂ ਨਵੀਂ ਸਹਾਇਤਾ ਮੁਲਤਾਨ ਵਿਖੇ ਪਹੁੰਚਦੀ ਰਹੇ।

ਜਿਸ ਵਕਤ ਇਹ ਸਾਰੀਆਂ ਫ਼ੌਜਾਂ ਕੂਚ ਲਈ ਤਿਆਰ ਹੋ ਗਈਆਂ ਤਾਂ ਮਹਾਰਾਜਾ ਸਾਹਿਬ ਸਣੇ ਕੁਝ ਸਰਦਾਰਾਂ ਦੇ ਸ੍ਰੀ ਅੰਮ੍ਰਿਤਸਰ ਜੀ ਆ ਗਏ ਅਤੇ ਸ੍ਰੀ ਦਰਬਾਰ ਸਾਹਿਬ ਅਤੇ ਹੋਰ ਕਈ ਗੁਰਦੁਆਰਿਆਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ੫੧ ਅਖੰਡ ਪਾਠਾਂ ਦੇ ਭੋਗ ਇਕੋ ਵਾਰ ਪਵਾਏ ਤੇ ਅੱਗੇ ਨੂੰ ਮੁਲਤਾਨ ਦੀ ਫ਼ਤਹ ਤੀਕ ਅਖੰਡ ਪਾਠਾਂ ਦਾ ਸਿਲਸਿਲਾ ਜਾਰੀ ਰੱਖਣ ਦਾ ਅਰਦਾਸਾ ਕਰਵਾਇਆ ਗਿਆ। ਇਥੋਂ ਬਰਕਤਾਂ ਪ੍ਰਾਪਤ ਕਰਕੇ ਮਹਾਰਾਜਾ ਸਾਹਿਬ ਲਾਹੌਰ ਨੂੰ ਪਰਤ ਆਏ। ਅਗਲੇ ਦਿਨ ੩੦ ਜਨਵਰੀ ਸੰਨ ੧੮੧੮ ਦੀ ਸਵੇਰ ਨੂੰ ਧੌਂਸਿਆਂ ਨੂੰ ਚੋਟਾਂ ਲੱਗੀਆਂ ਤੇ ਮੁਲਤਾਨ ਵੱਲ ਫ਼ੌਜਾਂ ਨੇ ਕੂਚ ਕਰ ਦਿੱਤਾ। ਇਸ ਮੁਹਿਮ ਦੇ ਮੁੱਖ ਜ਼ਿੰਮੇਂਵਾਰ ਸ਼ਹਿਜ਼ਾਦਾ ਖੜਕ ਸਿੰਘ ਥਾਪੇ ਗਏ ਤੇ ਸਹਾਇਕ ਸਰਦਾਰ ਫ਼ਤਹ ਸਿੰਘ ਆਹਲੂਵਾਲੀਆ, ਦੀਵਾਨ ਚੰਦ, ਜ਼ਫਰ ਜੰਗ ਸਰਦਾਰ ਧੰਨਾ ਸਿੰਘ ਮਲਵਈ, ਸਰਦਾਰ ਸ਼ਾਮ ਸਿੰਘ ਅਟਾਰੀ, ਸਰਦਾਰ ਹਰੀ ਸਿੰਘ ਨਲੂਆ ਅਤੇ ਹੋਰ ਬਹੁਤ ਸਾਰੇ ਸਿਰ ਕੱਢਵੇਂ ਸਰਦਾਰ ਮੁਕੱਰਰ ਹੋਏ, ਜਿਨ੍ਹਾਂ ਦੇ ਤਹਿਤ ਵਿਚ ੨੫੦੦੦ ਫ਼ੌਜਾਂ ਸਣੇ ਵੱਡੀਆਂ ਤੋਪਾਂ ਦੇ ਤੋਰੀਆਂ ਗਈਆਂ।

ਇਸ ਸਮੇਂ ਮੁਲਤਾਨ ਦੇ ਪ੍ਰਸਿੱਧ ਥਲੀ ਰਸਤਿਆਂ ਤੋਂ ਛੁੱਟ ਜਲ (ਪਾਣੀ) ਰਾਹ ਰਾਵੀ ਤੇ ਚਨਾਬ ਦੇ ਭੀ ਫ਼ੌਜਾਂ ਅਤੇ ਰਸਦ ਰਸਾਨੀ ਲਈ ਵਰਤੇ ਗਏ। ਸਾਮਾਨ ਜੰਗ ਤੇ ਖਾਣਾ ਦਾਣਾ ਆਦਿ ਭੇਜਣ ਦਾ ਕੰਮ ਸ਼ੇਰੇ ਪੰਜਾਬ ਨੇ ਆਪਣੇ ਹੱਥ ਰੱਖਿਆ।

ਉਧਰ ਨਵਾਬ ਮੁਜ਼ੱਫਰ ਖ਼ਾਨ ਨੂੰ ਜਦ ਪਤਾ ਲੱਗਾ ਕਿ ਖ਼ਾਲਸਾ ਫ਼ੌਜਾਂ ਮੁਲਤਾਨ ਤੇ ਚੜ੍ਹਾਈ ਦੀਆਂ ਤਿਆਰੀਆਂ ਕਰ ਰਹੀਆਂ ਹਨ, ਤਦ ਉਸ ਨੇ ਨਾ ਦਿਨ ਦੇਖਿਆ ਤੇ ਨਾ ਰਾਤ, ਆਪਣੇ ਅੱਠਾਂ ਪੁੱਤਰਾਂ ਤੇ ਭਤੀਜਿਆਂ ਅਤੇ ਪੋਤਰਿਆਂ ਨੂੰ ਸਣੇ ਕਈ ਮੌਲਵੀਆਂ ਦੇ ਦੂਰ-ਦੂਰ ਤੱਕ ਦੌੜਾ ਦਿੱਤਾ ਅਤੇ ਸਾਰੇ ਇਲਾਕੇ ਵਿਚ ਐਸਾ ਪੱਲੂ ਫੇਰਿਆ ਕਿ ਹਜ਼ਾਰਾਂ ਦੀ ਗਿਣਤੀ ਵਿਚ ਜਹਾਦ ਦੇ ਜੋਸ਼ ਵਿਚ ਮਤਵਾਲੇ ਕੀਤੇ ਹੋਏ ਗਾਜ਼ੀ ਨਵਾਬ ਦੇ ਝੰਡੇ ਹੇਠ ਆ ਇਕੱਠੇ ਹੋਏ। ਸਾਮਾਨੇ ਜੰਗ ਤੇ ਰਸਦ ਰਸਾਨੀ ਨਾਲ ਤਾਂ ਇਹ ਸਦਾ ਹੀ ਆਪਣਾ ਕਿਲ੍ਹਾ ਭਰਿਆ ਰੱਖਦਾ ਸੀ, ਹੋਰ ਜਿਹੜੀ ਕਮੀ ਬਾਕੀ ਸੀ ਉਹ ਹੁਣ ਅਖ਼ੀਰੀ ਜ਼ੋਰ-ਅਜ਼ਮਾਈ ਲਈ ਤਿਆਰ ਹੋ ਬੈਠਾ।

ਇਧਰ ਖ਼ਾਲਸਾ ਫ਼ੌਜਾਂ ਨੂੰ ਸ਼ਹਿਜ਼ਾਦਾ ਖੜਕ ਸਿੰਘ ਨੇ ਤਿੰਨਾਂ ਭਾਗਾਂ ਵਿਚ ਵੰਡ ਦਿੱਤਾ : ਇਨ੍ਹਾਂ ਵਿਚੋਂ ਇਕ ਲਸ਼ਕਰ ਆਪਣੇ ਤੇ ਦੀਵਾਨ ਚੰਦ ਅਧੀਨ, ਦੂਜਾ ਭਾਗ ਹਰੀ ਸਿੰਘ ਨਲੂਏ ਦੀ ਤਹਿਤ ਵਿਚ ਅਤੇ ਤੀਜਾ ਜਥਾ ਸ: ਫ਼ਤਹ ਸਿੰਘ, ਧੰਨਾ ਸਿੰਘ ਤੇ ਸਰਦਾਰ ਸ਼ਾਮ ਸਿੰਘ ਅਟਾਰੀ ਦੀ ਸੌਂਪਣੀ ਵਿੱਚ ਕੀਤਾ। ਸਰਦਰਾ ਫ਼ਤਹ ਸਿੰਘ ਦੇ ਦਸਤੇ ਨੇ ਜਾਂਦੇ ਹੋਏ ਰਸਤੇ ਵਿਚ ਕਾਨਗੜ੍ਹ ਦਾ ਕਿਲ੍ਹਾ ਥੋੜ੍ਹੀ ਜਿਹੀ ਲੜਾਈ ਨਾਲ ਫ਼ਤਹ ਕਰ ਲਿਆ। ਇਸੇ ਤਰ੍ਹਾਂ ਸਰਦਾਰ ਹਰੀ ਸਿੰਘ ਨਲੂਏ ਨੇ ਬੜੀ ਦਲੇਰੀ ਨਾਲ ਮੁਜ਼ੱਫ਼ਰਗੜ੍ਹ 'ਤੇ ਜਾ ਧਾਵਾ ਕੀਤਾ ਅਤੇ ਕਿਲ੍ਹਾਦਾਰ ਤੇ ਫ਼ੌਜ ਦੇ ਸੰਭਲਣ ਤੋਂ ਪਹਿਲਾਂ ਹੀ ਉਨ੍ਹਾਂ ਨੂੰ ਐਸਾ ਕਾਬੂ ਕੀਤਾ ਕਿ ਕਿਲ੍ਹਾ ਹਵਾਲੇ ਕਰਨ ਤੋਂ ਛੁੱਟ ਉਨ੍ਹਾਂ ਲਈ ਹੋਰ ਕੋਈ ਬਚਾਓ ਦੀ ਸੂਰਤ ਬਾਕੀ ਨਹੀਂ ਸੀ। ਹੁਣ ਮੁਲਤਾਨ ਪਹੁੰਚਣ ਸਮੇਂ ਖ਼ਾਲਸੇ ਦੇ ਇਹ ਤਿੰਨੇ ਲਸ਼ਕਰ ਮੁੜ ਇਕੱਠੇ ਹੋ ਗਏ। ਇਸ ਤਰ੍ਹਾਂ ਮੁਲਤਾਨ ਤੋਂ ਬਾਹਰ ਦੇ ਇਲਾਕੇ ਪਰ ਲਗਪਗ ਖ਼ਾਲਸੇ ਦਾ ਪੂਰਾ ਪੂਰਾ ਕਬਜ਼ਾ ਹੋ ਗਿਆ। ਇਥੇ ਇਹ ਗੱਲ ਦਸ ਦੇਣੀ ਜ਼ਰੂਰੀ ਹੈ ਕਿ ਖ਼ਾਲਸਾ ਜਦ ਲਾਹੌਰ ਤੋਂ ਕੂਚ ਕਰਨ ਲੱਗਾ ਸੀ ਤਾਂ ਮਹਾਰਾਜਾ ਰਣਜੀਤ ਸਿੰਘ ਨੇ ਸ਼ਹਿਜ਼ਾਦਾ ਖੜਕ ਸਿੰਘ ਤੇ ਹੋਰਨਾਂ ਸਰਦਾਰਾਂ ਨੂੰ ਫ਼ਤਹਯਾਬੀ ਲਈ ਅਸੀਸਾਂ ਦੇਂਦੇ ਹੋਏ ਇਸ ਗੱਲ ਦੀ ਖ਼ਾਸ ਪਕਿਆਈ ਕੀਤੀ ਸੀ ਕਿ ਪਹੁੰਚ ਕੇ ਲੜਾਈ ਤੋਂ ਪਹਿਲਾਂ ਮੇਲ ਦੀ ਕੋਸ਼ਿਸ਼ ਕਰਨੀ ਅਤੇ ਜੇ ਨਵਾਬ ਮੰਨ ਜਾਏ ਤਾਂ ਉਸ ਨੂੰ ਉਸ ਦੀ ਮੰਗ ਅਨੁਸਾਰ ਜਾਗੀਰ ਆਦਿ ਦੇ ਕੇ ਉਸ ਨੂੰ ਜੰਗ ਦਾ ਮੌਕਾ ਨਾ ਦੇਣਾ, ਤਾਂਕਿ ਹਜ਼ਾਰਾਂ ਜਾਨਾਂ ਦਾ ਨੁਕਸਾਨ ਨਾ ਹੋਣਾ ਪਾਏ। ਜੇ ਚਾਰੇ ਬੰਨ੍ਹੇ ਮਿਲਾਪ ਦਾ ਕੋਈ ਰਾਹ ਬਾਕੀ ਨਾ ਰਹੇ ਤਦ ਇਸ ਗੱਲ ਦਾ ਖ਼ਾਸ ਧਿਆਨ ਰੱਖਣਾ ਤੇ ਐਸਾ ਤਰੀਕਾ ਵਰਤਣਾ, ਜਿਸ ਨਾਲ ਘੱਟ-ਘੱਟ ਜਾਨਾਂ ਦਾ ਨੁਕਸਾਨ ਹੋ ਕੇ ਮੁਹਿੰਮ ਸਿਰੇ ਚੜ੍ਹ ਜਾਏ। ਸੋ ਸ਼ੇਰਿ ਪੰਜਾਬ ਦੇ ਇਸ ਹੁਕਮ ਅਨੁਸਾਰ ਸ਼ਹਿਜ਼ਾਦਾ ਖੜਕ ਸਿੰਘ ਮੁਲਤਾਨ ਪਹੁੰਚਦਿਆਂ ਹੀ ਖ਼ਲੀਫ਼ਾ ਨੂਰਦੀਨ ਤੇ ਮੁਲਾਣਾ ਮਿਰਜ਼ਾ ਹੁਸੈਨ ਹਿੰਦੁਸਤਾਨੀ ਤੇ ਦੀਵਾਨ ਮੋਤੀ ਰਾਮ ਨੂੰ ਨਵਾਬ ਮੁਜ਼ੱਫ਼ਰਖ਼ਾਨ ਕੋਲ ਭੇਜਿਆ ਅਤੇ ਮਹਾਰਾਜਾ ਸਾਹਿਬ ਵੱਲੋਂ ਵੱਡੀ ਜਗੀਰ ਦੇਣੀ ਦੱਸੀ ਗਈ ਅਤੇ ਅੱਗੇ ਨੂੰ ਆਰਾਮ ਨਾਲ ਜੀਵਨ ਬਿਤਾਉਣ ਲਈ ਸਮਝਾਉਣ ਦਾ ਬਹੁਤ ਯਤਨ ਕੀਤਾ ਗਿਆ ਪਰ ਨਵਾਬ ਸਾਹਿਬ ਨੇ ਗ਼ਾਜ਼ੀਆਂ ਦੀ ਸਹਾਇਤਾ ਅਤੇ ਆਪਣੇ ਕਿਲ੍ਹਿਆਂ ਦੀ ਪਕਿਆਈ ਦੇ ਭਰੋਸੇ ਦੇ ਘੁਮੰਡ ਦੇ ਕਾਰਨ ਸੁਲਹ ਸਫ਼ਾਈ ਵਾਲੀ ਗੱਲ ਇਕ ਭੀ ਨਾ ਮੰਨੀਂ ਅਤੇ ਕਹਿਣ ਲੱਗਾ ਕਿ ਹੁਣ ਫ਼ੈਸਲਾ ਤਲਵਾਰ ਦੀ ਧਾਰ ਕਰੇਗੀ। ਨਵਾਬ ਦਾ ਇਹ ਜਵਾਬ ਉਸ ਦੀ ਰਾਜਸੀ ਕਬਰ ਬਣਿਆ। ਸ਼ਾਇਦ ਉਸ ਦਾ ਇਹ ਖ਼ਿਆਲ ਸੀ ਕਿ ਅੱਗੇ ਦੀ ਤਰ੍ਹਾਂ ਐਤਕੀਂ ਭੀ ਪੁਰਾਣਾ ਅਹਿਦਨਾਮਾ ਨਵਾਂ ਕੀਤਾ ਜਾਏਗਾ ਅਤੇ ਨਜ਼ਰਾਨਾ ਆਦਿ ਦੇ ਕੇ ਸਮਾਂ ਟਲ ਜਾਏਗਾ, ਪਰ ਇਸ ਵਾਰੀ ਨਵਾਬ ਦਾ ਇਹ ਖ਼ਿਆਲ ਠੀਕ ਨਹੀਂ ਸੀ, ਕਿਉਂਕਿ ਐਤਕੀਂ ਅਹਿਦਨਾਮਾ ਕਿਸੇ ਨਵਾਂ ਨਾ ਸੀ ਕਰਨਾ। ਜਦ ਹਰ ਇਕ ਪਹਿਲੂ ਤੋਂ ਨਵਾਬ ਨੂੰ ਸਮਝਾਉਣ ਵਿਚ ਸਫਲਤਾ ਦੀ ਕੋਈ ਆਸ ਬਾਕੀ ਨਾ ਰਹੀ ਤਾਂ ਛੇਕੜ ਲਾਚਾਰ ਹੋ ਕੇ ਲੜਾਈ ਛੇੜਨੀ ਪਈ।

੫ ਫ਼ਰਵਰੀ ਦੇ ਦਿਨ ਪਹੁ ਫੁਟਣ ਤੋਂ ਪਹਿਲਾਂ ਹੀ ਤੋਪਾਂ ਦੇ ਮੂੰਹ ਮੁਲਤਾਨ ਸ਼ਹਿਰ ਵਲ ਮੋੜ ਦਿੱਤੇ ਗਏ। ਬੱਸ ਹੁਣ ਕੀਹ ਸੀ; ਲੱਗੇ ਧੂਆਂਧਾਰ ਗੋਲੇ ਫਟਣ, ਬਹਾਦਰ ਨਵਾਬ

---

1. ਹਿਸਟਰੀ ਔਫ ਦੀ ਪੰਜਾਬ, ਸਯਦ ਮੁਹੰਮਦ ਲਤੀਫ਼, ਸਫ਼ਾ ੪੧੧।

ਮੁਜ਼ੱਫ਼ਰ ਖ਼ਾਨ ਨੇ ਵੀ ਤੋਪਾਂ ਦਾ ਜਵਾਬ ਤੋਪਾਂ ਨਾਲ ਦਿੱਤਾ। ਇਸ ਤਰ੍ਹਾਂ ਸਾਰਾ ਦਿਨ ਦੋਵਾਂ ਧਿਰਾਂ ਵੱਲੋਂ ਐਸੀ ਭਿਆਨਕ ਗੋਲਾਬਾਰੀ ਹੋਈ ਕਿ ਧਰਤ ਅਕਾਸ਼ ਗੂੰਜ ਉੱਠੇ। ਰਾਤ ਤੋਂ ਪਹਿਲਾਂ ਸ਼ਹਿਰ ਦੀ ਫ਼ਸੀਲ ਵਿਚ ਦੋ ਥਾਵਾਂ 'ਤੇ ਪਾੜ ਪੈ ਗਏ, ਪਰ ਨਵਾਬ ਦੇ ਜੋਸ਼ੀਲੇ ਪੁੱਤਰਾਂ ਤੇ ਗਾਜ਼ੀਆਂ ਨੇ ਉਨ੍ਹਾਂ ਵਿੱਚ ਰੇਤ ਨਾਲ ਭਰੀਆਂ ਬੋਰੀਆਂ ਪੂਰ ਕੇ ਸ਼ਗਾਫ਼ ਬੰਦ ਕਰ ਦਿੱਤੇ । ਇਸ ਤਰ੍ਹਾਂ ਤਿੰਨ ਦਿਨ ਤਕ ਇਹ ਸਿਲਸਿਲਾ ਜਾਰੀ ਰਿਹਾ, ਛੇਕੜ ਚੌਥੇ ਦਿਨ ਕਰੜੀ ਗੋਲਾਬਾਰੀ ਨਾਲ ਸ਼ਹਿਰ ਦਾ ਲਾਹੌਰੀ ਦਰਵਾਜ਼ਾ ਟੁੱਟ ਗਿਆ। ਉਪਰੋਂ ਖ਼ਾਲਸਾ ਫ਼ੌਜ ਨੇ ਸਰਦਾਰ ਹਰੀ ਸਿੰਘ ਦੀ ਤਹਿਤ ਵਿੱਚ ਇਕਾਇਕ ਇੰਨੀ ਤੇਜ਼ੀ ਨਾਲ ਹੱਲਾ ਬੋਲਿਆ ਕਿ ਨਵਾਬ ਦੀ ਫ਼ੌਜ ਇਸ ਨੂੰ ਰੋਕ ਨਾ ਸਕੀ। ਖ਼ਾਲਸਾ ਧਾ ਕੇ ਸ਼ਹਿਰ ਵਿਚ ਜਾ ਵੜਿਆ। ਇਥੇ ਡਾਢੀ ਹੱਥੋ-ਹੱਥ ਤਲਵਾਰ ਚੱਲੀ, ਜਿਸ ਵਿਚ ਖ਼ਾਲਸੇ ਦੀ ਫ਼ਤਹ ਹੋਈ ਤੇ ਸਾਰੇ ਸ਼ਹਿਰ 'ਤੇ ਖ਼ਾਲਸੇ ਦਾ ਕਬਜ਼ਾ ਹੋ ਗਿਆ। ਨਵਾਬ ਮੁਜ਼ੱਫ਼ਰਖ਼ਾਨ ਨੇ ਜਦ ਸ਼ਹਿਰ ਨੂੰ ਆਪਣੇ ਹੱਥੋਂ ਜਾਂਦਾ ਵੇਖਿਆ ਤਾਂ ਬੜੀ ਤੇਜ਼ੀ ਨਾਲ ਮੈਦਾਨ ਵਿਚ ਆ ਗਿਆ ਤੇ ਆਪਣੀ ਨੱਸੀ ਜਾਂਦੀ ਫ਼ੌਜ ਦੇ ਗਾਜ਼ੀਆਂ ਨੂੰ ਮੁੜ ਹੌਸਲਾ ਦਿਵਾ ਕੇ ਮੁਲਤਾਨ ਦੇ ਪ੍ਰਸਿੱਧ ਮਜ਼ਬੂਤ ਕਿਲ੍ਹੇ ਵਿਚ ਆ ਵੜਿਆ ਤੇ ਕਿਲ੍ਹੇ ਵਿਚ ਬੰਦ ਹੋ ਬੈਠਾ[1]। ਇਹ ਗੱਲ ੯ ਫ਼ਰਵਰੀ ਦੀ ਹੈ। ਸ਼ਹਿਰ ਦੀ ਫ਼ਤਹ ਦੇ ਉਪਰੰਤ ਸਾਰੇ ਸਰਦਾਰਾਂ ਦਾ ਇਕੱਠ ਹੋਇਆ। ਕਿਲ੍ਹੇ ਨੂੰ ਛੇਤੀ ਫ਼ਤਹ ਕਰਨ ਲਈ ਵਿਚਾਰਾਂ ਹੁੰਦੀਆਂ ਰਹੀਆਂ। ਛੇਕੜ ਇਹ ਫ਼ੈਸਲਾ ਹੋਇਆ ਹੈ ਕਿ ਕਿਲ੍ਹੇ ਨੂੰ ਐਸਾ ਕਰੜਾ ਘੇਰਾ ਪਾਇਆ ਜਾਏ ਕਿ ਬਾਹਰਲੇ ਸੰਸਾਰ ਨਾਲੋਂ ਕਿਲ੍ਹੇ ਵਾਲਿਆਂ ਦਾ ਮੂਲੋਂ ਸੰਬੰਧ ਟੁੱਟ ਜਾਏ, ਨਾਲ ਹੀ ਇਸ ਘੇਰੇ ਨੂੰ ਇਸ ਵਕਤ ਤਕ ਲੰਮਾ ਕੀਤਾ ਜਾਏ ਜਦ ਤੀਕ ਕਿਲ੍ਹੇ ਦੀਆਂ ਫ਼ੌਜਾਂ ਰਸਦ ਰਸਾਨੀ ਆਦਿ ਦੀ ਕਮੀ ਤੋਂ ਅੱਕ ਕੇ ਆਪਣੇ ਆਪ ਦਰਵਾਜ਼ੇ ਨਾ ਖੋਲ੍ਹ ਦੇਣ, ਸੋ ਇਸ ਤਰ੍ਹਾਂ ਕਿਲ੍ਹੇ ਨੂੰ ਘੇਰੇ ਵਿਚ ਰੱਖ ਲਿਆ ਗਿਆ। ਪਰ ਨਵਾਬ ਮੁਜ਼ੱਫ਼ਰ ਖ਼ਾਨ ਬੜਾ ਸਿਆਣਾ ਫ਼ੌਜਦਾਰ ਸੀ। ਉਸ ਨੇ ਕਿਲ੍ਹੇ ਦੇ ਅੰਦਰ ਇੰਨੇ ਦਾਣੇ ਫੱਕੇ ਆਦਿ

---

1. ਮੁਲਤਾਨ ਦਾ ਇਹ ਇਤਿਹਾਸਕ ਕਿਲ੍ਹਾ ਸੰਨ ੧੬੪੦ ਈ: ਵਿਚ ਸ਼ਾਹਜਹਾਨ ਬਾਦਸ਼ਾਹ ਦੇ ਪੁੱਤਰ ਸ਼ਹਿਜ਼ਾਦਾ ਮੁਰਾਦ ਬਖ਼ਸ਼ ਨੇ ਆਪਣੇ ਪਿਤਾ ਦੇ ਹੁਕਮ ਨਾਲ ਬਣਵਾਇਆ ਸੀ। ਇਹ ਧਰਤੀ ਤੋਂ ੧੨ ਫ਼ੁਟ ਉੱਚੀ ਧੱਬੀ ਪਰ ਪੱਕੀਆਂ ਇੱਟਾਂ ਦਾ ਬਣਵਾਇਆ ਗਿਆ ਸੀ। ਇਸ ਦੀ ਸ਼ਕਲ ਛੇ ਪਹਿਲੂ ਜੇਹੀ ਸੀ, ਇਸ ਦੀ ਲੰਬਾਈ ੧੨੦੦ ਫ਼ੁਟ ਅਤੇ ਸਾਰਾ ਚੌਗਿਰਦਾ 6600 ਫ਼ੁੱਟ ਯਾ ਸਵਾ ਮੀਲ ਦਾ ਟਿਕਾਣਾ ਸੀ। ਇਸ ਦੀ ਫ਼ਸੀਲ ਵਿਚ ੪੬ ਬੁਰਜ ਤੇ ਦਮਦਮੇ ਸਨ। ਇਸ ਦੀਆਂ ਬਾਹਰ ਦੀਆਂ ਦੀਵਾਰਾਂ ੪੦ ਫ਼ੁਟ ਉੱਚੀਆਂ ਤੇ ਛੇ ਫ਼ੁਟ ਚੌੜੀਆਂ ਸਨ, ਜਿਸ ਨੂੰ ਵਧੇਰੇ ਪੱਕੀਆਂ ਕਰਨ ਲਈ ਥੋੜ੍ਹੀ ਥੋੜ੍ਹੀ ਵਿਥ ਪਰ ਪੁਸ਼ਤੇ ਬਣਾਏ ਗਏ ਸਨ। ਇਸ ਦੇ ਚਾਰ ਦਰਵਾਜ਼ੇ ਸਨ, ਜਿਨ੍ਹਾਂ ਦੇ ਨਾਮ ਇਹ ਹਨ:-ਖ਼ਿਜ਼ਰੀ ਦਰਵਾਜ਼ਾ, ਦੇਵ ਦਰਵਾਜ਼ਾ, ਰਾਇਰੀ ਦਰਵਾਜ਼ਾ ਅਤੇ ਸਿਕੀ ਦਰਵਾਜ਼ਾ। ਹਰ ਇਕ ਦਰਵਾਜ਼ੇ ਪਰ ਦੋਹਰੇ ਮੋਰਚੇ ਦੇ ਭਾਰੀ ਬੁਰਜ ਬਣਾਏ ਗਏ ਸਨ। ਸਾਰੇ ਬੁਰਜਾਂ ਤੇ ਦਮਦਮਿਆਂ ਵਿਚ ਤੋਪਾਂ ਬੀੜੀਆਂ ਹੋਈਆਂ ਸਨ। ਦੀਵਾਰ ਤੋਂ ਬਾਹਰ ਪਹਿਲਾਂ ਮਿੱਟੀ ਦਾ ਪੁਸ਼ਤਾ ਸੀ ਤੇ ਉਸ ਤੋਂ ਅੱਗੇ ਸੁੱਕੀ ਖੰਦਕ, ਗਰਜ਼ ਕਿ ਇਹ ਕਿਲ੍ਹਾ ਇਸ ਸਮੇਂ ਹਿੰਦ ਦੇ ਮਸ਼ਹੂਰ ਪੱਕਿਆਂ ਤੇ ਨਾਮੀ ਕਿਲ੍ਹਿਆਂ ਵਿਚੋਂ ਇਕ ਗਿਣਿਆ ਜਾਂਦਾ ਸੀ।

ਦੇ ਜ਼ਖ਼ੀਰੇ ਇਕੱਠੇ ਕਰ ਰੱਖੇ ਸਨ, ਜਿਨ੍ਹਾਂ ਨਾਲ ਇਕ ਸਾਲ ਤਕ ਕਾਫ਼ੀ ਨਿਰਬਾਹ ਹੋ ਸਕਦਾ ਸੀ। ਹਾਂ ਅਰੰਭ ਵਿਚ ਪਾਣੀ ਵਲੋਂ ਕੁਝ ਤੰਗੀ ਮਲੂਮ ਹੋਈ ਸੀ, ਕਿਉਂਕਿ ਸਾਰਾ ਦਿਨ ਮਨੁੱਖਾਂ ਅਤੇ ਪਸ਼ੂਆਂ ਲਈ ਅੰਦਰਲੇ ਖੂਹ ਵਿਚੋਂ ਪਾਣੀ ਕੱਢਣ ਨਾਲ ਅੱਧੇ ਦਿਨ ਦੇ ਉਪਰੰਤ ਪਾਣੀ ਗੰਦਲਾ ਹੋ ਜਾਂਦਾ ਸੀ, ਪਰ ਇਸ ਦਾ ਇਲਾਜ ਨਵਾਬ ਨੇ ਬਹੁਤ ਛੇਤੀ ਇਸ ਤਰ੍ਹਾਂ ਕਰ ਲਿਆ ਕਿ ਚਾਰ ਨਵੇਂ ਵੱਡੇ ਖੂਹੇ ਹੋਰ ਕਿਲ੍ਹੇ ਵਿਚ ਪੁਟਵਾ ਲਏ, ਜਿਨ੍ਹਾਂ ਨਾਲ ਇਹ ਔਕੜ ਵੀ ਦੂਰ ਹੋ ਗਈ। ਗੋਲੀ ਬਰੂਦ ਵਲੋਂ ਤਾਂ ਕੋਈ ਚਿੰਤਾ ਹੈ ਹੀ ਨਾ ਸੀ ਕਿਉਂਕਿ ਇਸ ਦੇ ਕਈ ਮੈਗਜ਼ੀਨ ਐਸੇ ਸਮੇਂ ਲਈ ਭਰੇ ਪਏ ਸਨ। ਸੋ ਨਵਾਬ ਹਰ ਗੱਲ ਤੋਂ ਨਿਸਚਿੰਤ ਹੋ ਕੇ ਕਿਲ੍ਹੇ ਦੇ ਅੰਦਰ ਆਕੀ ਹੋ ਬੈਠਾ।

ਇਸ ਤਰ੍ਹਾਂ ਮੁਹਾਸਰਾ ਕੀਤੇ ਲਗਪਗ ਤਿੰਨ ਮਹੀਨੇ ਗੁਜ਼ਰ ਗਏ। ਇਸ ਸਮੇਂ ਵਿਚ ਕਈ ਵਾਰੀ ਕਿਲ੍ਹੇ ਪਰ ਸਾਰਾ ਸਾਰਾ ਦਿਨ ਤੋਪਾਂ ਨਾਲ ਗੋਲਿਆਂ ਦਾ ਮੀਂਹ ਵਸਾਇਆ ਜਾਂਦਾ ਰਿਹਾ। ਕਈ ਵਾਰੀ ਦਰਵਾਜ਼ਿਆਂ 'ਤੇ ਮਸਤ ਹਾਥੀ ਦੌੜਾਏ ਗਏ, ਪਰ ਕਿਲ੍ਹੇ ਤੇ ਕੋਈ ਲੰਮਾ ਅਸਰ ਨਾ ਹੋਇਆ, ਜਿਸ ਕਰਕੇ ਕਿਲੇ ਤੇ ਛੇਤੀ ਫਤਹ ਹੋ ਜਾਣ ਦੀ ਕੋਈ ਆਸ ਨਾ ਸੀ ਹੋ ਸਕਦੀ। ਹੁਣ ਉਧਰੋਂ ਗਰਮੀ ਦੀ ਰੁੱਤ ਆ ਗਈ, ਅੱਗੋਂ ਗਰਮੀ ਭੀ ਮੁਲਤਾਨ ਦੀ, ਜਿਹੜੀ ਆਪਣੀ ਨਜ਼ੀਰ ਆਪ ਹੀ ਹੁੰਦੀ ਹੈ। ਇਸ ਦਾ ਭੈੜਾ ਅਸਰ ਇਹ ਹੋਇਆ ਕਿ ਫ਼ੌਜ ਦੇ ਕਿਸੇ ਕਿਸੇ ਡੇਰੇ ਵਿਚ ਡਾਕੀ (ਹੈਜ਼ੇ) ਦੀ ਬੀਮਾਰੀ ਦੀ ਸ਼ਿਕਾਇਤ ਸ਼ੁਰੂ ਹੋ ਗਈ। ਇਹ ਸਾਰੇ ਹਾਲ ਰੋਜ਼ਾਨਾ ਸ਼ੇਰਿ ਪੰਜਾਬ ਨੂੰ ਭੇਜੇ ਜਾਂਦੇ ਸਨ। ਮਹਾਰਾਜਾ ਸਾਹਿਬ ਨੇ ਜਦ ਇਹ ਨਾਜ਼ੁਕ ਹਾਲਤ ਸੁਣੀ ਤਾਂ ਬੜੇ ਚਿੰਤਾਤੁਰ ਹੋਏ। ਸ਼ੇਰਿ ਪੰਜਾਬ ਦਾ ਇਹ ਆਮ ਨਿਯਮ ਸੀ ਕਿ ਉਸ ਪਰ ਜਦ ਕੋਈ ਔਕੜ ਆ ਬਣਦੀ ਤਾਂ ਆਪ ਜੀ ਸਦਾ ਸ੍ਰੀ ਅੰਮ੍ਰਿਤਸਰ ਜੀ ਪਹੁੰਚਿਆ ਕਰਦੇ ਅਤੇ ਸਤਿਗੁਰੂ ਰਾਮ ਦਾਸ ਜੀ ਮਹਾਰਾਜ ਦੇ ਦੁਵਾਰੇ-ਜੋ ਨਿਮਾਣਿਆਂ ਦਾ ਮਾਣ ਤੇ ਨਿਤਾਣਿਆਂ ਦੇ ਤਾਣ ਦੀ ਥਾਂ ਹੈ-ਅਰਦਾਸਾ ਸੁਧਾਂਦੇ ਜਿਸ 'ਤੇ ਕਠਨ ਤੋਂ ਕਠਨ ਮੁਸ਼ਕਲਾਂ ਭੀ ਆਸਾਨ ਹੋ ਜਾਂਦੀਆਂ ਸਨ । ਸੋ ਮਹਾਰਾਜਾ ਸਾਹਿਬ ਇਸ ਸਮੇਂ ਭੀ ਸ੍ਰੀ ਦਰਬਾਰ ਸਾਹਿਬ ਜੀ ਵਿਖੇ ਪਹੁੰਚੇ ਅਤੇ ਅਰਦਾਸਾ ਸੁਧਵਾਇਆ।

## ਬਾਬਾ ਫੂਲਾ ਸਿੰਘ ਦਾ ਮੁਲਤਾਨ ਦੀ ਲੜਾਈ ਵਿਚ ਸ਼ਾਮਲ ਹੋਣਾ

ਇਥੋਂ ਹੋ ਕੇ ਆਪ ਅਕਾਲੀਆਂ ਦੀ ਛਾਉਣੀ ਪੁੱਜੇ ਅਤੇ ਅਕਾਲੀ ਫੂਲਾ ਸਿੰਘ ਜੀ ਨੂੰ-ਜੋ ਥੋੜ੍ਹੇ ਦਿਨ ਹੋਏ ਅਟਕ ਦੇ ਇਲਾਕੇ ਦੀ ਸੁਧਾਈ ਕਰਕੇ ਵਾਪਸ ਆਏ ਸਨ-ਮਿਲ ਕੇ ਮੁਲਤਾਨ ਦੀਆਂ ਸਾਰੀਆਂ ਔਕੜਾਂ ਦੱਸੀਆਂ। ਇਹ ਕਦ ਹੋ ਸਕਦਾ ਸੀ ਕਿ ਬਹਾਦਰ ਅਕਾਲੀ ਫੂਲਾ ਸਿੰਘ ਖ਼ਾਲਸੇ ਦੀ 'ਪਤ' ਨੂੰ ਖ਼ਤਰੇ ਵਿਚ ਪਈ ਹੋਈ ਸੁਣ ਕੇ ਆਰਾਮ ਨਾਲ ਬੈਠਾ ਰਹਿੰਦਾ? ਕਹਿੰਦੇ ਹਨ ਕਿ ਅਕਾਲੀ ਜੀ ਦਾ ਕੌਮੀ ਪਿਆਰ ਨਾਲ ਨਕਾ ਨੱਕ ਭਰਪੂਰ ਦਿਲ ਮਹਾਰਾਜਾ ਸਾਹਿਬ ਦੇ ਮੂੰਹ ਤੋਂ ਮੁਲਤਾਨ ਦੇ ਹਾਲ ਸੁਣ ਕੇ ਉੱਛਲ ਪਿਆ ਤੇ ਆਪ ਨੇ ਉਸੇ ਵੇਲੇ ਇਸ ਜੰਗ ਵਿਚ ਸ਼ਾਮਲ ਹੋਣ ਲਈ ਸ਼ੇਰਿ ਪੰਜਾਬ ਤੋਂ ਆਗਿਆ ਮੰਗੀ। ਮਹਾਰਾਜਾ ਸਾਹਿਬ ਨੇ ਅਤਿ ਪਿਆਰ ਨਾਲ ਅਕਾਲੀ ਜੀ ਦੀ ਸਹਾਇਤਾ ਦੀ ਯੋਗ ਸ਼ਲਾਘਾ ਕੀਤੀ ਤੇ ਉਨ੍ਹਾਂ ਨੂੰ ਜੰਗ ਵਿਚ ਜਾਣ ਦੀ ਆਗਿਆ ਦੇ ਦਿੱਤੀ। ਅਗਲੇ ਦਿਨ ੨੩ ਮਈ ਸੰਨ ੧੮੧੮ ਈ: ਨੂੰ ਆਪਣਾ ਬਲਵਾਨ ਸ਼ਹੀਦਾਂ ਦਾ ਜੱਥਾ ਲੈ ਕੇ ਮੁਲਤਾਨ ਵੱਲ ਕੂਚ ਕਰ ਦਿੱਤਾ। ਇਸ ਜੱਥੇ ਦੇ ਮੁਲਤਾਨ ਪਹੁੰਚਣ ਦਾ ਮਹਾਰਾਜਾ ਸਾਹਿਬ ਨੇ

ਦਰਿਆ ਰਾਵੀ ਦੇ ਰਸਤੇ ਪ੍ਰਬੰਧ ਕਰਵਾ ਦਿੱਤਾ। ਇਹ ਜਦ ਮੁਲਤਾਨ ਪੁੱਜੇ ਤਾਂ ਉਸੇ ਦਿਨ ਹੀ ਜਗਤ ਪ੍ਰਸਿੱਧ ਤੋਪਾਂ 'ਜ਼ਮਜ਼ਮਾ' ਅਤੇ 'ਜੰਗੇ-ਬਿਜਲੀ' ਖ਼ਿਜ਼ਰੀ ਦਰਵਾਜ਼ੇ ਅੱਗੇ ਬੀੜੀਆਂ ਗਈਆਂ। ਅਜੇ ਥੋੜ੍ਹੇ ਹੀ ਗੋਲੇ ਚਲੇ ਸਨ ਕਿ ਕਿਲ੍ਹੇ ਦੇ ਦਰਵਾਜ਼ੇ ਨਾਲ ਲਗਵਾਂ ਬੁਰਜ ਡਿੱਗ ਪਿਆ, ਜਿਸ ਨਾਲ ਕਿਲ੍ਹੇ ਦੀ ਫ਼ਸੀਲ ਵਿਚ ਦੋ ਪਾੜ ਪੈ ਗਏ। ਠੀਕ ਉਸ ਸਮੇਂ ਜਦ ਕਿ ਕਿਲ੍ਹੇ ਚੋਂ ਗੋਲਿਆਂ ਤੇ ਗੋਲੀਆਂ ਦਾ ਮੀਂਹ ਵਰ ਰਿਹਾ ਸੀ, ਅਕਾਲੀ ਫੂਲਾ ਸਿੰਘ ਆਪਣੇ ਜੱਥੇ ਦੇ ਕੁਝ ਕੌਮੀ ਪਰਵਾਨਿਆਂ ਨੂੰ ਨਾਲ ਲੈ ਕੇ ਕਿਲ੍ਹੇ ਦੀਆਂ ਉਹਨਾਂ ਦਰਾੜਾਂ ਪਰ ਟੁੱਟ ਪਿਆ ਤੇ ਜਾਂਦੇ ਹੀ ਕਿਲ੍ਹੇ ਵਿਚ ਧੈਂ ਵੜਿਆ। ਅਕਾਲੀ ਜੀ ਨੂੰ ਇਸ ਤਰ੍ਹਾਂ ਮੌਤ ਦੇ ਮੂੰਹ ਪੈਂਦਾ ਦੇਖ ਕੇ ਖ਼ਾਲਸਾ ਫ਼ੌਜ ਵਿਚ ਕਿਹੜਾ ਇੰਨਾ ਮੁਰਦਾ ਦਿਲ ਸੀ, ਜੋ ਪਿਛੇ ਖੜੇ ਰਹਿੰਦਾ? ਬੱਸ, ਹਰ ਇਕ ਸਿੰਘ ਸੂਰਮਾ ਉਸ ਸਮੇਂ ਇਹੀ ਚਾਹੁੰਦਾ ਸੀ ਕਿ ਮੈਂ ਹੀ ਉਡ ਕੇ ਸਭ ਤੋਂ ਪਹਿਲਾਂ ਅਕਾਲੀ ਜੀ ਦੀ ਮਦਦ ਨੂੰ ਪਹੁੰਚਾਂ। ਸੋ ਹਜ਼ਾਰਾਂ ਸੂਰਮੇ ਅੱਖ ਦੇ ਪਲਕਾਰੇ ਵਿਚ ਕਿਲ੍ਹੇ ਵਿਚ ਜਾ ਵੜੇ। ਅਕਾਲੀ ਫੂਲਾ ਸਿੰਘ ਦੇ ਪਿਛੇ ਸਭ ਤੋਂ ਪਹਿਲਾਂ ਪਹੁੰਚਣ ਵਾਲਿਆਂ ਵਿਚ ਸਰਦਾਰ ਹਰੀ ਸਿੰਘ ਨਲੂਆ, ਸਰਦਾਰ ਮਹਾਂ ਸਿੰਘ[1], ਸਰਦਾਰ

---

1. ਸਰਦਾਰ ਮਹਾਂ ਸਿੰਘ ਇਸ ਮੌਕੇ ਪਰ ਸਖ਼ਤ ਜ਼ਖ਼ਮੀ ਹੋਏ ਸਨ, ਰਾਈਸਾਨੇ ਪੰਜਾਬ ਸਫ਼ਾ ੬੦੨।

ਸਰਦਾਰ ਧੰਨਾ ਸਿੰਘ ਮਲਵਈ ਮਹਾਰਾਜਾ ਰਣਜੀਤ ਸਿੰਘ ਦੇ ਉਨ੍ਹਾਂ ਨਾਮੀ ਸੂਰਮਿਆਂ ਵਿਚੋਂ ਸੀ ਜਿਨ੍ਹਾਂ ਨੇ ਖ਼ਾਲਸਾ ਰਾਜ ਦੇ ਵਾਧੇ ਲਈ ਬੜੀਆਂ ਭਾਰੀਆਂ ਕੁਰਬਾਨੀਆਂ ਕੀਤੀਆਂ ਸਨ। ਇਸ ਸਰਦਾਰ ਦੇ ਕਾਰਨਾਮੇ ਇੰਨੇ ਜੋਸ਼ ਪੂਰਤ ਹਨ, ਜਿਨ੍ਹਾਂ ਦੇ ਸੁਣਨ ਨਾਲ ਸੁੱਕੀਆਂ ਰਗਾਂ ਵਿਚ ਮੁੜ ਬੀਰਤਾ ਦਾ ਖ਼ੂਨ ਗੇੜੇ ਲਾਉਣ ਲੱਗ ਜਾਂਦਾ ਹੈ। ਸੰਨ ੧੮੦੭ ਈ: ਤੋਂ ਲੈ ਕੇ ਸ਼ੇਰਿ ਪੰਜਾਬ ਦੇ ਚਲਾਣੇ ਤਕ ਸ਼ਾਇਦ ਹੀ ਕੋਈ ਨਾਮੀ ਲੜਾਈ ਐਸੀ ਹੋਈ ਹੋਵੇ ਜਿਸ ਵਿਚ ਇਸ ਬਹਾਦਰ ਜੋਧੇ ਨੇ ਆਪਣਾ ਕੀਮਤੀ ਲਹੂ ਫੁਵਾਰਿਆਂ ਦੀ ਤਰ੍ਹਾਂ ਵਗਾ ਕੇ ਧਰਤੀ ਨੂੰ ਰੰਗਾਵਲਾ ਨਾ ਕਰ ਦਿੱਤਾ ਹੋਵੇ। ਮਹਾਰਾਜਾ ਰਣਜੀਤ ਸਿੰਘ ਬੜੇ ਮਾਣ ਨਾਲ ਆਖਿਆ ਕਰਦੇ ਸਨ ਕਿ ਜਿਸ ਦੀ ਫ਼ੌਜ ਵਿਚ ਸਰਦਾਰ ਧੰਨਾ ਸਿੰਘ ਵਰਗਾ ਨਿਰਭੈ ਜੋਧਾ ਮੌਜੂਦ ਹੋਵੇ, ਉਸ ਦਾ ਮਾਲਕ ਜਿੰਨਾ ਵੀ ਫ਼ਖ਼ਰ ਕਰੇ ਉੱਨਾ ਹੀ ਸੋਭਦਾ ਹੈ।

ਸਰਦਾਰ ਧੰਨਾ ਸਿੰਘ ੧੮੧੦ ਈ: ਵਿਚ ਸਾਹੀਵਾਲ ਦੀ ਲੜਾਈ ਵਿੱਚ ਫ਼ਤਹ ਖ਼ਾਨ ਸਿਆਲ ਨਾਲ ਸਨਮੁਖ ਲੜਦਾ ਹੋਇਆ ਚੇਹਰੇ ਪਰ ਜ਼ਖ਼ਮੀ ਹੋਇਆ ਸੀ। ਸੰਨ ੧੮੨੩ ਦੀ ਹਜ਼ਰੋ ਤੇ ਅਟਕ ਦੀ ਲੜਾਈ ਵਿਚ ਉਹ ਬੜੀ ਨਿਰਭੈਤਾ ਨਾਲ ਲੜਿਆ ਸੀ। ਕਸ਼ਮੀਰ ਦੀ ਪਹਿਲੀ ਚੜ੍ਹਾਈ ਸਮੇਂ ਆਪ ਜੀ ਨੂੰ ਖੱਬੀ ਬਾਂਹ ਪਰ ਤਲਵਾਰ ਦਾ ਕਾਫ਼ੀ ਫੱਟ ਲੱਗਾ ਸੀ। ਸਭ ਤੋਂ ਵਧ ਕੇ ਆਪ ਦੀ ਬੀਰਤਾ ਦੇ ਪਰਤਾਵੇ ਦਾ ਉਹ ਸਮਾਂ ਸੀ ਜਦ ਕਿ ਆਪ ਗੋਲੀਆਂ ਗੋਲਿਆਂ ਦੇ ਵਰ੍ਹਦੇ ਮੀਂਹ ਵਿਚ ਸਿਰ ਤਲੀ 'ਤੇ ਧਰ ਕੇ ਸਰਦਾਰ ਹਰੀ ਸਿੰਘ ਨਲੂਏ ਤੇ ਬਾਬਾ ਫੂਲਾ ਸਿੰਘ ਅਕਾਲੀ ਨਾਲ ਮੁਲਤਾਨ ਦੇ ਕਿਲ੍ਹੇ ਵਿਚ ਧੈਂ ਵੜਿਆ ਸੀ। ਇਸ ਨਾਜ਼ੁਕ ਤੇ ਭਿਆਨਕ ਸਮੇਂ ਆਪ ਨੇ ਆਪਣੇ ਮਾਨਯੋਗ ਸਾਥੀਆਂ ਨਾਲ ਭਾਰੀ ਨਿਰਭੈਤਾ ਤੇ ਅਡੋਲ ਸੂਰਮਤਾਈ ਦਾ ਸਬੂਤ ਦਿੱਤਾ ਸੀ। ਨਵਾਬ ਮੁਜ਼ੱਫ਼ਰ ਖ਼ਾਨ ਜਦ ਅਕਾਲੀ ਜੀ ਨਾਲ ਪਲਥੇ ਦੇ ਦਾਓ ਕਰਦਾ ਹੋਇਆ ਅਕਾਲੀ ਜੀ ਦੀ ਸ੍ਰੀ ਸਾਹਿਬ ਦੀ ਭੇਟ ਹੋਇਆ ਸੀ ਤਾਂ ਸ: ਧੰਨਾ ਸਿੰਘ ਨੇ ਲਪਕ ਕੇ ਨਵਾਬ ਦੀ ਜੜਾਊ ਤਲਵਾਰ ਤੇ ਬਹੁਮੁੱਲੀ ਢਾਲ ਉਸ ਤੋਂ ਖੋਹ ਲਈ ਸੀ। ਇਹ ਢਾਲ ਤੇ ਤਲਵਾਰ ਜਦ ਆਪ ਨੇ ਸ਼ੇਰਿ ਪੰਜਾਬ ਦੇ ਸਾਹਮਣੇ ਪੇਸ਼ ਕੀਤੀ ਤਾਂ ਸ਼੍ਰੀ ਹਜ਼ੂਰ ਜੀ ਇੰਨੇ ਪ੍ਰਸੰਨ ਹੋਏ ਕਿ ਆਪ ਨੂੰ ਇਸ ਬੀਰਤਾ ਵਜੋਂ ਸਣੇ ੫੦੦੦ ਰੁਪਏ ਦੀ ਜਾਗੀਰ ਦੇ ਇਹ ਢਾਲ ਤੇ ਤਲਵਾਰ ਭੀ ਆਪ ਨੂੰ ਹੀ ਬਖ਼ਸ਼ ਦਿੱਤੀ, ਜੋ ਕਿ ਇਹ ਇਤਿਹਾਸਕ ਬਹੁਮੁੱਲਾ ਤੋਹਫ਼ਾ ਹੁਣ ਤੀਕ ਇਸ ਘਰਾਣੇ ਦੇ ਕੋਲ ਮੌਜੂਦ ਹੈ। ਇਸ ਘਰਾਣੇ ਦੀਆਂ ਕੁਰਬਾਨੀਆਂ ਦੇ ਹਾਲ ਇਸ ਪੁਸਤਕ ਵਿਚ ਸਰਦਾਰ ਨਛੱਤਰ ਸਿੰਘ ਦੇ ਹਾਲ ਵਿਚ ਅੱਗੇ ਆਉਣਗੇ।

ਸ਼ਾਮ ਸਿੰਘ ਅਟਾਰੀ ਤੇ ਸਰਦਾਰ ਧੰਨਾ ਸਿੰਘ ਮਲਵਈ ਆਦਿ ਦੇ ਨਾਮ ਖ਼ਾਸ ਲਿਖਣ ਯੋਗ ਹਨ। ਇਹ ਆਪੋ ਆਪਣਿਆਂ ਜਥਿਆਂ ਨੂੰ ਨਾਲ ਲੈ ਕੇ ਝਟ ਕਿਲ੍ਹੇ ਵਿਚ ਦਾਖ਼ਲ ਹੋ ਗਏ। ਅੱਗੋਂ ਬਹਾਦਰ ਨਵਾਬ ਮੁਜ਼ੱਫ਼ਰ ਖ਼ਾਨ ਨੇ ਸਣੇ ਆਪਣੇ ਪੁੱਤਰਾਂ ਅਤੇ ਬੇਗਿਣਤ ਗ਼ਾਜ਼ੀਆਂ ਨਾਲ ਇਨ੍ਹਾਂ ਨੂੰ ਕਿਲ੍ਹੇ ਵਿਚ ਵੜਨ ਤੋਂ ਰੋਕਣਾ ਚਾਹਿਆ। ਇਸ ਸਮੇਂ ਓਹ ਘਮਸਾਨ ਦਾ ਜੰਗ ਮਚਿਆ ਤੇ ਓਹ ਸਿਰੀ ਸਾਹਿਬ ਚੱਲੀ ਕਿ ਮਾਨੋਂ ਪਰਲੋ ਆ ਗਈ। ਹੁਣ ਦੋਹਾਂ ਧਿਰਾਂ ਲਈ ਉਹ ਘੜੀ ਸੀ, ਜਿਸ ਨੇ ਸਦਾ ਲਈ ਭਾਗਾਂ ਦਾ ਫ਼ੈਸਲਾ ਕਰਨਾ ਸੀ, ਇਸ ਲਈ ਕਿਸੇ ਵਲੋਂ ਭੀ ਕੋਈ ਕਸਰ ਬਾਕੀ ਨਾ ਛੱਡੀ ਗਈ, ਪਰ ਬਾਬਾ ਫੂਲਾ ਸਿੰਘ ਤੇ ਉਹਦੇ ਸਾਥੀ ਅਕਾਲੀਆਂ ਦੀ ਅਦੁੱਤੀ ਨਿਰਭੈਤਾ ਅਤੇ ਸਰਦਾਰ ਹਰੀ ਸਿੰਘ, ਸ. ਧੰਨਾ ਸਿੰਘ, ਸ. ਸ਼ਾਮ ਸਿੰਘ ਆਦਿ ਦੀ ਬੇਮਿਸਾਲ ਬਹਾਦਰੀ ਦਾ ਸਿੱਟਾ ਇਹ ਨਿਕਲਿਆ ਕਿ ਜੋਸ਼ੀਲਾ ਨਵਾਬ ਬੜੀ ਦਲੇਰੀ ਨਾਲ ਲੜਦਾ ਹੋਇਆ ਸਣੇ ਆਪਣੇ ਪੰਜ ਪੁੱਤਰਾਂ ਦੇ ਸ਼ਹੀਦ ਹੋ ਗਿਆ, ਜਿਨ੍ਹਾਂ ਦੇ ਨਾਮ ਇਹ ਹਨ:-ਸ਼ਾਹ ਨਿਵਾਜ਼ ਖ਼ਾਨ, ਮੁਮਤਾਜ਼ ਖ਼ਾਨ, ਐਜਾਜ਼ ਖ਼ਾਨ, ਹਕ ਨਿਵਾਜ਼ ਖ਼ਾਨ ਅਤੇ ਬਾਜ਼ ਖ਼ਾਨ। ਛੇਵੇਂ ਪੁੱਤਰ ਜ਼ੁਲਫ਼ਕਾਰ ਅਲੀ ਖ਼ਾਨ ਨੂੰ ਕਈ ਫਟ ਤਲਵਾਰਾਂ ਦੇ ਲੱਗੇ ਹੋਏ ਸਨ, ਜੋ ਸਿਸਕਦਾ ਹੋਇਆ ਸਣੇ ਆਪਣੇ ਦੋ ਹੋਰ ਭਾਈਆਂ, ਸਰਫ਼ਰਾਜ਼ ਖ਼ਾਨ ਤੇ ਅਮੀਰ ਬੇਗ ਖ਼ਾਨ ਦੇ ਉਥੇ ਹੀ ਫੜਿਆ ਗਿਆ। ਇਥੇ ਲਾਸ਼ਾਂ ਦੇ ਢੇਰਾਂ ਵਿਚੋਂ ਕੁਝ ਲਾਸ਼ਾਂ ਜੋ ਸ਼ਨਾਖ਼ਤ ਕੀਤੀਆਂ ਗਈਆਂ ਸਨ, ਉਨ੍ਹਾਂ ਦੇ ਨਾਮ ਇਹ ਹਨ :-ਨਸਰੁੱਲਾ ਖ਼ਾਨ, ਜਾਨ ਮੁਹੰਮਦ ਖ਼ਾਨ ਬਾਦੋਜ਼ਈ, ਖ਼ੁਦਾਯਾਰ ਖ਼ਾਨ ਗਲੋਜ਼ਈ ਅਤੇ ਸਾਹਿਬ ਦਾਦ ਖ਼ਾਨ ਆਦਿ[1]।

ਮੁਜ਼ੱਫ਼ਰ ਖ਼ਾਨ ਦੇ ਸੰਬੰਧੀਆਂ ਤੇ ਕਿਲ੍ਹੇ ਦੀ ਫ਼ੌਜ ਵਿਚੋਂ ਪੰਜ ਸੌ ਜਵਾਨਾਂ ਨੇ ਆਪਣੇ ਹਥਿਆਰ ਸਰਦਾਰ ਹਰੀ ਸਿੰਘ ਆਦਿ ਸਰਦਾਰਾਂ ਅੱਗੇ ਰੱਖ ਦਿੱਤੇ। ਇਹ ਜੀਉਂਦੇ ਗ੍ਰਿਫ਼ਤਾਰ ਕੀਤੇ ਗਏ ਸਨ। ਇਸ ਦੇ ਉਪਰੰਤ ਕਿਲ੍ਹੇ ਦੇ ਖ਼ਜ਼ਾਨੇ ਦੀਆਂ ਕੁੰਜੀਆਂ ਵਜ਼ੀਰ ਖ਼ਜ਼ਾਨੇ ਹਕ ਨਿਵਾਜ਼ ਖ਼ਾਨ ਨੇ ਅਕਾਲੀ ਫੂਲਾ ਸਿੰਘ ਦੇ ਹੱਥ ਵਿਚ ਦਿੱਤੀਆਂ ਜੋ ਆਪ ਜੀ ਨੇ ਉਸੇ ਤਰ੍ਹਾਂ ਏਸ ਨੂੰ ਕੌਮੀ ਅਮਾਨਤ ਸਮਝ ਕੇ ਸ਼ਹਿਜ਼ਾਦਾ ਖੜਕ ਸਿੰਘ ਨੂੰ ਦੇ ਦਿੱਤੀਆਂ। ਕਿਲ੍ਹੇ ਦੇ ਖ਼ਜ਼ਾਨੇ ਵਿਚੋਂ ਬਹੁਤ ਸਾਰਾ ਸੋਨਾ, ਚਾਂਦੀ ਤੇ ਨਕਦ ਰੁਪਿਆ ਮਿਲਿਆ, ਏਸ ਤਰ੍ਹਾਂ ੭੦੦੦ ਬੰਦੂਕਾਂ, ੯ ਤੋਪਾਂ ਅਤੇ ਕਈ ਹਜ਼ਾਰ ਤਲਵਾਰਾਂ ਅਤੇ ਬਹੁਤ ਸਾਰਾ ਸਾਮਾਨੇ-ਜੰਗ ਖ਼ਾਲਸੇ ਦੇ ਕਬਜ਼ੇ ਵਿਚ ਆ ਗਿਆ[2] ।

ਇਸ ਦੇ ਬਾਅਦ ਸ਼ੁਜਾਅਬਾਦ ਦਾ ਕਿਲ੍ਹਾ ਬਿਨਾਂ ਕਿਸੇ ਲੰਮੀ ਲੜਾਈ ਦੇ ਸਰ ਕਰ ਲਿਆ ਗਿਆ, ਜਿਸ ਵਿਚ ਪੰਜ ਵਡੀਆਂ ਤੋਪਾਂ[3] ਤੇ ਹੋਰ ਬਹੁਤ ਸਾਰਾ ਜ਼ਖੀਰਾ-ਜੰਗ ਮਿਲਿਆ, ਅਗਲੇ ਦਿਨ ਤੋਂ ਕਿਲ੍ਹੇ ਦੀ ਮੁਰੰਮਤ ਆਰੰਭ ਕਰ ਦਿੱਤੀ ਗਈ।

---

1. ਰੋਜ਼ਨਾਮਚਾ ਮਹਾਰਾਜਾ ਰਣਜੀਤ ਸਿੰਘ, ਦਫਤਰ ੨, ਸਫਾ ੨੧।

2. ਇਸ ਲੜਾਈ ਦੇ ਸਵਿਸਥਾਰ ਹਾਲ ਲਈ ਜੀਵਨ ਬਿਰਤਾਂਤ ਅਕਾਲੀ ਫੂਲਾ ਸਿੰਘ ਲਿਖਤ ਮੇਰਾ ਪੜ੍ਹੋ।

ਮਿਸਟਰ ਮੋਰ ਕਰਾਫ਼ਟ ਪ੍ਰਸਿੱਧ ਯਾਤਰੂ ਆਪਣੇ ਸਫ਼ਰਨਾਮੇ ਵਿਚ ਲਿਖਦਾ ਹੈ ਕਿ ਇਹ ਜ਼ਿਕਰ ਮੇਰੇ ਨਾਲ ਮਹਾਰਾਜਾ ਰਣਜੀਤ ਸਿੰਘ ਨੇ ਆਪ ਕੀਤਾ ਸੀ।

3. ਦੀ ਪੰਜਾਬ ਚੀਫ਼ਸ, ਸਰ ਲੈਪਲ ਗ੍ਰਿਫ਼ਨ, ਜਿ: ੧, ਸਫਾ ੯੬।

ਸ਼ਹਿਜ਼ਾਦਾ ਖੜਕ ਸਿੰਘ ਦੇ ਹੁਕਮ ਨਾਲ ਬਹਾਦਰ ਨਵਾਬ ਮੁਜ਼ੱਫ਼ਰ ਖ਼ਾਨ ਅਤੇ ਉਸ ਦੇ ਪੁੱਤਰਾਂ ਦੀਆਂ ਲਾਸ਼ਾਂ ਬੜੀ ਭਾਰੀ ਫ਼ੌਜੀ ਸ਼ਾਨ ਨਾਲ ਪੀਰ ਬਾਵਲ ਹੱਕ ਦੇ ਮਕਬਰੇ ਵਿਚ ਦਫ਼ਨ ਕੀਤੀਆਂ ਗਈਆਂ। ਸ਼ਹਿਜ਼ਾਦੇ ਨੇ ਨਵਾਬ ਦੇ ਧਰਮ ਦੀ ਇੱਜ਼ਤ ਨੂੰ ਸਭ ਤਰ੍ਹਾਂ ਕਾਇਮ ਰੱਖਣ ਲਈ ਆਪਣੀ ਬਾਡੀਗਾਰਡ ਦੇ ਖ਼ਾਸ ਸਿੰਘਾਂ ਦਾ ਪਹਿਰਾ ਲਵਾ ਦਿੱਤਾ, ਤਾਕਿ ਪਰਦਾ ਨਸ਼ੀਨ ਤੀਵੀਆਂ ਵੱਲ ਕੋਈ ਉੱਚੀ ਨਿਗਾਹ ਨਾਲ ਨਾ ਤਕ ਸਕੇ। ਸ਼ਹਿਜ਼ਾਦਾ ਸਾਹਿਬ ਵਲੋਂ ਆਪਣੀ ਅਤੇ ਨਵਾਬ ਦੀ ਫ਼ੌਜ ਦੇ ਫਟੜਾਂ ਦੇ ਇਲਾਜ ਦਾ ਖ਼ਾਸ ਪ੍ਰਬੰਧ ਕੀਤਾ ਗਿਆ।

ਮੁਲਤਾਨ ਦੀ ਫ਼ਤਹ ਦੀ ਖ਼ੁਸ਼ੀ ਭਰੀ ਖ਼ਬਰ ਉਸੀ ਵਕਤ ਸ਼ੇਰਿ ਪੰਜਾਬ ਨੂੰ ਸਰਦਾਰ ਫ਼ਤਹ ਸਿੰਘ ਆਹਲੂਵਾਲੀਏ ਦੇ ਡੇਰੇ ਦੇ ਇਕ ਸਾਹਿਬ ਸਿੰਘ ਨਾਮੀ ਸਿੰਘ ਦੇ ਹੱਥੀਂ ਭੇਜੀ ਗਈ। ਇਹ ਜਵਾਨ ਆਪਣੀ ਤੇਜ਼ ਰਫ਼ਤਾਰ ਸਾਂਢਣੀ ਲਈ ਉਸ ਸਮੇਂ ਅਦੁੱਤੀ ਮੰਨਿਆ ਜਾਂਦਾ ਸੀ। ਕਹਿੰਦੇ ਹਨ ਕਿ ਇਹ ਹਲਕਾਰਾ ਅਗਲੀ ਪ੍ਰਭਾਤ ਸਮੇਂ ਪਹਿਰ ਰਾਤ ਰਹਿੰਦੀ ਲਾਹੌਰ ਪਹੁੰਚ ਗਿਆ। ਅੱਗੋਂ ਸ਼ੇਰਿ ਪੰਜਾਬ ਆਪਣੇ ਨਿਤ ਦੇ ਨਿਯਮ ਅਨੁਸਾਰ ਅੰਮ੍ਰਿਤ ਵੇਲੇ ਇਸ਼ਨਾਨ ਕਰ ਰਹੇ ਸਨ ਕਿ ਪਹਿਰੇਦਾਰਾਂ ਨੇ ਹਲਕਾਰੇ ਨੂੰ ਮਹਾਰਾਜਾ ਦੀ ਹਜ਼ੂਰੀ ਵਿੱਚ ਪੇਸ਼ ਕੀਤਾ। ਇਸ ਨੇ ਦੂਰੋਂ ਹੀ ਬੜੇ ਜੋਸ਼ ਵਿਚ ਆਵਾਜ਼ ਦਿੱਤੀ 'ਸਰਕਾਰ! ਸਤਿਗੁਰੂ ਦੀ ਕ੍ਰਿਪਾ ਤੇ ਸਰਕਾਰ ਦੇ ਇਕਬਾਲ ਨਾਲ ਕਲ ਮੁਲਤਾਨ ਦਾ ਕਿਲ੍ਹਾ ਫ਼ਤਹ ਹੋ ਗਿਆ ਹੈ। ਸ੍ਰੀ ਹਜ਼ੂਰ ਨੂੰ ਲੱਖ ਲੱਖ ਵਧਾਈ ਹੋਵੇ!" ਇਸ ਅਤਿ ਖ਼ੁਸ਼ੀ ਭਰੀ ਖ਼ਬਰ ਸੁਣ ਕੇ ਸ਼ੇਰਿ ਪੰਜਾਬ ਦਾ ਦਿਲ ਖ਼ੁਸ਼ੀ ਅਤੇ ਸ਼ੁਕਰ-ਗੁਜ਼ਾਰੀ ਨਾਲ ਗਦ-ਗਦ ਹੋ ਗਿਆ। ਆਪ ਨੇ ਉਸੀ ਵਕਤ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਅਰਦਾਸਾ ਸੋਧਿਆ ਅਤੇ ਦੇਰ ਤੀਕ ਆਪਣਾ ਸੀਸ ਧਰਤੀ 'ਤੇ ਟਿਕਾਈ ਰੱਖਿਆ। ਅਰਦਾਸੇ ਦੇ ਉਪਰੰਤ ਇਕ ਭਾਰੀ ਸੋਨੇ ਦੇ ਕੜਿਆਂ ਦੀ ਜੋੜੀ, ਇਕ ਬਹੁਮੁੱਲਾ ਕੈਂਠਾ, ੫੦੦ ਰੁਪਿਆ ਰੋਕ, ਇਕ ਕੀਮਤੀ ਦੁਸ਼ਾਲਾ ਅਤੇ ਤਿਲਾਈ-ਪੁਸ਼ਾਕਾ ਉਸ ਹਲਕਾਰੇ ਨੂੰ ਬਖ਼ਸ਼ਿਆ।

ਉਸੇ ਵਕਤ ਲਾਹੌਰ ਦੇ ਕਿਲ੍ਹੇ ਤੋਂ ਤੋਪਾਂ ਦੀ ਸਲਾਮੀ ਉਤਾਰੀ ਗਈ ਤਾਕਿ ਲਾਹੌਰ ਵਾਸੀ ਭੀ ਮੁਲਤਾਨ ਦੀ ਫ਼ਤਹ ਦੀ ਖ਼ੁਸ਼ੀ ਵਿਚ ਆਪਣੀ ਸਰਕਾਰ ਨਾਲ ਸ਼ਾਮਲ ਹੋ ਜਾਣ। ਇਹ ਖ਼ੁਸ਼ੀ ਭਰੀ ਖ਼ਬਰ ਪਲੋ ਪਲੀ ਵਿਚ ਸਾਰੇ ਸ਼ਹਿਰ ਵਿਚ ਪਸਰ ਗਈ ਅਤੇ ਹਰ ਪਾਸੇ ਖ਼ੁਸ਼ੀਆਂ ਦੇ ਸ਼ਾਦੀਆਨੇ ਵੱਜਣ ਲਗ ਪਏ। ਹੁਣ ਦੁਪਹਿਰ ਨੂੰ ਮੁਲਤਾਨ ਦੀ ਫ਼ਤਹ ਦੀ ਸਵਿਸਥਾਰ ਰਪੋਟ ਪਹੁੰਚ ਗਈ। ਸ਼ੇਰਿ ਪੰਜਾਬ ਨੇ ਸ਼ਹਿਜ਼ਾਦਾ ਖੜਕ ਸਿੰਘ ਨੂੰ ਲਿਖਿਆ ਕਿ ਨਵਾਬ ਮੁਜ਼ੱਫ਼ਰਖ਼ਾਨ ਦੇ ਪੁੱਤਰਾਂ ਤੇ ਸਾਰੇ ਪਰਿਵਾਰ ਨੂੰ ਬੜੀ ਇੱਜ਼ਤ ਤੇ ਸ਼ਾਹੀ ਸ਼ਾਨ ਨਾਲ ਸਾਡੇ ਪਾਸ ਲਾਹੌਰ ਭੇਜ ਦੇਵੇ। ਇਹ ਜਦ ਲਾਹੌਰ ਪਹੁੰਚੇ ਤਾਂ ਮਹਾਰਾਜਾ ਸਾਹਿਬ ਨੇ ਨਵਾਬ ਦੇ ਪੁੱਤਰ ਸਰ ਫ਼ਰਾਜ਼ ਖ਼ਾਨ ਤੇ ਜ਼ੁਲਫ਼ਕਾਰ ਅਲੀ ਖ਼ਾਨ ਨੂੰ ਬੜੀਆਂ ਭਾਰੀਆਂ ਜਾਗੀਰਾਂ ਸ਼ਰਕ ਪੁਰ ਅਤੇ ਨੌਲੱਖੇ ਵਿਚ ਬਖ਼ਸ਼ੀਆਂ[1]। ਸ਼ੇਰਿ ਪੰਜਾਬ ਨੇ ਬੜੀ ਲੰਮੀ

---

1. ਦੀ ਪੰਜਾਬ ਚੀਫ਼ਸ, ਸਰ ਲੈਪਲ ਗ੍ਰਿਫ਼ਨ, ਜਿ : ੧, ਸਫ਼ਾ ੬੭।

ਸੋਚ ਦੇ ਬਾਅਦ ਮੁਲਤਾਨ ਤੇ ਸ਼ੁਜਾਅਬਾਦ ਦੇ ਪ੍ਰਬੰਧ ਲਈ ਆਪਣੇ ਸਮੇਂ ਦੇ ਪ੍ਰਸਿੱਧ ਪ੍ਰਬੰਧਕ ਸਰਦਾਰ ਜੋਧ ਸਿੰਘ ਕਲਸੀਆਂ ਨੂੰ ਪਹਿਲਾ ਗਵਰਨਰ ਮੁਕੱਰਰ ਕੀਤਾ। ਹੁਣ ਜਦ ਫ਼ਤਹਯਾਬ ਫ਼ੌਜਾਂ ਲਾਹੌਰ ਪਹੁੰਚੀਆਂ ਤਾਂ ਇਨ੍ਹਾਂ ਦੀ ਅੱਗੋਂ ਬੜੇ ਵਾਜਿਆਂ ਗਾਜਿਆਂ ਨਾਲ ਅਗਵਾਈ ਕੀਤੀ ਗਈ। ਸ਼ੇਰਿ ਪੰਜਾਬ ਨੇ ਆਪ ਇਨ੍ਹਾਂ ਸੂਰਬੀਰਾਂ ਦੇ ਸਿਰਾਂ ਤੋਂ ਬੁਤਕੀਆਂ ਤੇ ਰੁਪਏ ਲੱਪਾਂ ਭਰ ਭਰ ਕੇ ਵਾਰੇ, ਇਕ ਵੱਡੇ ਦਰਬਾਰ ਵਿਚ ਹਰ ਇਕ ਅਧਿਕਾਰੀ ਨੂੰ ਯੋਗ ਇਨਾਮ ਤੇ ਜਾਗੀਰਾਂ ਅਤੇ ਖ਼ਿਲਤਾਂ ਬਖ਼ਸ਼ੀਆਂ। ਸਰਦਾਰ ਹਰੀ ਸਿੰਘ ਨਲੂਏ ਦੀ ਜਾਗੀਰ ਦੂਣੀ ਕਰ ਦਿੱਤੀ ਗਈ ਤੇ ਆਪ ਦੀ ਬੀਰਤਾ ਦੀ ਮਹਾਰਾਜਾ ਸਾਹਿਬ ਨੇ ਬੜੀ ਸ਼ਲਾਘਾ ਕੀਤੀ।

---

2. ਸਰਦਾਰ ਜੋਧ ਸਿੰਘ ਕਲਸੀਆਂ ਬਹਾਦਰ ਸਰਦਾਰ ਗੁਰਬਖ਼ਸ਼ ਸਿੰਘ ਸਿਧੂ ਕਰੋੜ ਸਿੰਘੀਆਂ ਮਿਸਲ ਦੇ ਪਤਵੰਤੇ ਸਰਦਾਰ ਦਾ ਸਪੁੱਤਰ ਸੀ। ਇਹ ਸਰਦਾਰ ਬੀਰਤਾ ਅਤੇ ਪ੍ਰਬੰਧ ਦੋਹਾਂ ਗੁਣਾਂ ਵਿਚ ਬੜਾ ਨਿਪੁੰਨ ਮੰਨਿਆ ਜਾਂਦਾ ਸੀ। ਆਪ ਸਦਾ ਆਪਣੇ ਆਪ ਨੂੰ ਫੂਲਕੀਆਂ ਹੁਕਮਰਾਨਾਂ ਦਾ ਹਮਪਾਇਆ ਸਮਝਦੇ ਹੁੰਦੇ ਸਨ, ਇਹੋ ਕਾਰਨ ਸੀ ਕਿ ਆਪ ਦੇ ਜੀਵਨ ਦਾ ਪਹਿਲਾ ਸਮਾਂ ਵਧੇਰਾ ਇਨ੍ਹਾਂ ਹਾਕਮਾਂ ਨਾਲ ਲੜਨ ਭਿੜਨ ਵਿਚ ਹੀ ਬੀਤਿਆ ਸੀ। ਗੁਆਂਢੀ ਸਰਦਾਰ ਨਾਲ ਨਿਤ ਦੇ ਵੈਰ ਵਿਰੋਧ ਨੂੰ ਮਿਟਾਉਣ ਲਈ ਪਟਿਆਲਾ ਰਾਜ ਦੇ ਦੂਰ ਦ੍ਰਿਸ਼ਟੇ ਹਾਕਮ ਮਹਾਰਾਜਾ ਸਾਹਿਬ ਸਿੰਘ ਨੇ ਆਪਣੀ ਸਪੁੱਤਰੀ ਦਾ ਨਾਤਾ ਸਰਦਾਰ ਜੋਧ ਸਿੰਘ ਦੇ ਸਪੁੱਤਰ ਸ. ਹਰੀ ਸਿੰਘ ਨਾਲ ਕਰ ਦਿੱਤਾ, ਜਿਸ ਦੇ ਕਾਰਨ ਵੈਰ ਨੇ ਮਿਤਰਤਾ ਦਾ ਰੂਪ ਧਾਰ ਲਿਆ ਅਤੇ ਅਗੇ ਨੂੰ ਦਿਨੋਂ ਦਿਨ ਇਨ੍ਹਾਂ ਦੀ ਪ੍ਰੀਤੀ ਵਧਦੀ ਗਈ। ਸ਼ੇਰਿ ਪੰਜਾਬ ਨੇ-ਜਿਸ ਦੇ ਹਿਰਦੇ ਵਿਚ ਬਹਾਦਰਾਂ ਤੇ ਗੁਣੀਆਂ ਲਈ ਬੜੀ ਡੂੰਘੀ ਥਾਂ ਸੀ-ਸ. ਜੋਧ ਸਿੰਘ ਨੂੰ ਆਪਣੇ ਨਾਲ ਗੰਢ ਲਿਆ। ਜਦ ਸੰਨ ੧੮੦੭ ਵਿਚ ਮਹਾਰਾਜਾ ਰਣਜੀਤ ਸਿੰਘ ਨੇ ਨਰੈਣ ਗੜ੍ਹ ਪਰ ਚੜ੍ਹਾਈ ਕੀਤੀ ਤਾਂ ਸਰਦਾਰ ਜੋਧ ਸਿੰਘ ਕਲਸੀ ਨੇ ਇਸ ਸਮੇਂ ਸਣੇ ਆਪਣੇ ਸਵਾਰਾਂ ਦੇ ਮਹਾਰਾਜ ਦੀ ਬੜੀ ਮਦਦ ਕੀਤੀ ਅਤੇ ਆਪਣੇ ਆਪ ਨੂੰ ਭਾਰੀ ਖ਼ਤਰੇ ਵਿਚ ਪਾ ਕੇ ਕਿਲ੍ਹੇ ਦਾ ਦਰਵਾਜ਼ਾ ਉਡਾ ਦਿੱਤਾ ਤੇ ਸਭ ਤੋਂ ਪਹਿਲਾਂ ਆਪ ਕਿਲ੍ਹੇ ਵਿਚ ਜਾ ਵੜਿਆ ਸੀ। ਇਸ ਅਦੁੱਤੀ ਕੁਰਬਾਨੀ ਦੇ ਕਾਰਨ ਮਹਾਰਾਜਾ ਸਾਹਿਬ ਦੇ ਦਿਲ ਵਿਚ ਆਪ ਦਾ ਹੋਰ ਵੀ ਸਤਿਕਾਰ ਵਧ ਗਿਆ ਅਤੇ ਮੌਜਾ ਬਡਾਲਾ ਖੇੜੀ ਤੇ ਸਾਮਚਪਾਲ ਜਗੀਰ ਵਜੋਂ ਦੇ ਦਿੱਤੇ। ਸੰਨ ੧੮੧੮ ਵਿਚ ਜਦ ਮੁਲਤਾਨ ਦੀ ਇਤਿਹਾਸਕ ਫ਼ਤਹ ਦੇ ਬਾਅਦ ਇਹ ਸੂਬਾ ਖ਼ਾਲਸਾ ਰਾਜ ਨਾਲ ਮਿਲਾਇਆ ਗਿਆ ਤਾਂ ਇਸ ਇਸਲਾਮੀ ਸੂਬੇ ਦਾ ਪਹਿਲਾ ਗਵਰਨਰ ਸਰਦਾਰ ਜੋਧ ਸਿੰਘ ਨੂੰ ਹੀ ਇਹ ਮਹਾਨ ਕਾਰਜ ਦੇ ਯੋਗ ਸਮਝ ਕੇ ਮੁਕੱਰਰ ਕੀਤਾ। ਆਪ ਨੇ ਥੋੜ੍ਹੇ ਸਮੇਂ ਵਿੱਚ ਹੀ ਇਸ ਇਲਾਕੇ ਦਾ ਐਸਾ ਸ਼ਲਾਘਾ ਯੋਗ ਪ੍ਰਬੰਧ ਕੀਤਾ ਕਿ ਸਾਰੀ ਪਰਜਾ ਵਾਹ ਵਾਹ ਕਰ ਉੱਠੀ। ਇਹ ਗੱਲ ਬੜੇ ਦੁਖਿਤ ਹਿਰਦੇ ਨਾਲ ਲਿਖੀ ਜਾਂਦੀ ਹੈ ਕਿ ਇਸ ਸੂਬੇ ਦੇ ਪ੍ਰਬੰਧ ਵਿਚ ਆਪ ਨੇ ਦਿਨ ਰਾਤ ਇਕ ਕਰਕੇ ਇੰਨੀਆਂ ਕਰੜੀਆਂ ਘਾਲਾਂ ਘਾਲੀਆਂ ਕਿ ਆਪ ਦੀ ਸਿਹਤ ਵਿਗੜ ਗਈ ਤੇ ਅਗਲੇ ਸਾਲ ਮੁਲਤਾਨ ਵਿਚ ਹੀ ਆਪ ਚਲਾਣਾ ਕਰ ਗਏ।

2. ਇਹ ਖ਼ਾਲਸਾ ਰਾਜ ਦੇ ਸਮੇਂ ਦਾ ਸੋਨੇ ਦਾ ਸਿੱਕਾ ਸੀ, ਜਿਸ ਦਾ ਮੁੱਲ ਸਤ ਰੁਪਏ ਸੀ।

## ਕਸ਼ਮੀਰ ਦੀ ਫ਼ਤਹ ਤੇ ਉਸ ਦੇ ਪਹਿਲੇ ਹਾਲਾਤ

ਕਸ਼ਮੀਰ, ਜਿਸ ਨੂੰ ਅੱਜ ਅਸੀਂ ਹਰਾ ਭਰਾ ਤੇ ਲਹਿ-ਲਹਾਉਂਦਾ ਮੈਦਾਨ ਦੇਖ ਰਹੇ ਹਾਂ, ਹੁਣ ਤੋਂ ਛੇ ਹਜ਼ਾਰ ਸਾਲ ਪਹਿਲਾਂ ਇਕ ਬੜੇ ਤਲਾ ਦੀ ਸ਼ਕਲ ਵਿਚ ਸੀ, ੫੬ ਕੋਹ ਲੰਮਾ ਤੇ ੧੬ ਕੋਹ ਚੌੜਾ ਸੀ। ਇਸ ਨੂੰ ਚਹੁੰ ਪਾਸਿਆਂ ਤੋਂ ਉਚੇ ਪਹਾੜਾਂ ਨੇ ਘੇਰਿਆ ਹੋਇਆ ਸੀ, ਜਿਸ ਦਾ ਨਾਮ 'ਸਤੀਸਰ' ਪ੍ਰਸਿੱਧ ਸੀ। ਉਸ ਸਮੇਂ ਇਸ ਦੇਸ਼ ਵਿਚ ਲੋਕ ਉੱਚੇ ਪਹਾੜਾਂ ਦੀਆਂ ਚੋਟੀਆਂ ਪਰ ਵੱਸਦੇ ਸਨ, ਖੋਜਿਆਂ ਇਨ੍ਹਾਂ ਪਹਾੜਾਂ ਦੀਆਂ ਉਚਾਈਆਂ ਪਰ ਇਸ ਤਰ੍ਹਾਂ ਦੇ ਨਿਸ਼ਾਨ ਹੁਣ ਤਕ ਮਿਲਦੇ ਹਨ, ਜਿਨ੍ਹਾਂ ਨੂੰ ਉਸ ਸਮੇਂ ਸਰੋਵਰ ਦੇ ਘਾਟ ਦੇ ਤੌਰ ਪਰ ਵਰਤਿਆ ਜਾਂਦਾ ਰਿਹਾ ਸੀ। ਕਈ ਥਾਈਂ ਵੱਡੇ-ਵੱਡੇ ਪੱਥਰਾਂ ਦੇ ਸੁਰਾਗ ਮਿਲਦੇ ਹਨ, ਜਿਨ੍ਹਾਂ ਨਾਲ ਉਸ ਸਮੇਂ ਕਿਸ਼ਤੀਆਂ ਦੇ ਰੱਸੇ ਬੰਨ੍ਹਣ ਦਾ ਕੰਮ ਲਿਆ ਜਾਂਦਾ ਸੀ, ਜਿਨ੍ਹਾਂ ਨੂੰ ਹੁਣ ਤੀਕ ਇਥੋਂ ਦੇ ਲੋਕ 'ਨਾਵਕੇ ਬੰਦਨ' ਸੱਦਦੇ ਹਨ[1]। ਇਸ ਤੋਂ ਛੁੱਟ ਭੂਗੋਲ ਵਿਦਿਆ ਦੇ ਫ਼ਾਜ਼ਲ (ਪੰਡਤ) ਇਸ ਗੱਲ ਨੂੰ ਸਾਬਤ ਕਰਨ ਲਈ ਇਹ ਸਬੂਤ ਆਮ ਪੇਸ਼ ਕਰਦੇ ਹਨ ਕਿ ਮੌਜੂਦਾ ਜ਼ਮੀਨ ਦੀ ਪਧਰਾਈ ਤੋਂ ਪੰਜ ਸੌ ਗਜ਼ ਦੀ ਉਚਾਈ ਪਰ ਖੁਦਾਈ ਕੀਤਿਆਂ ਬੇਸ਼ੁਮਾਰ ਸਿੱਪੀਆਂ, ਘੋਗਿਆਂ ਅਤੇ ਸੰਖਾਂ ਦੀਆਂ ਤਹਿਆਂ ਅਤੇ ਰਗਾਂ ਨਿਕਲਦੀਆਂ ਹਨ। ਇਹ ਸਤਾਅ ਉਸ ਸਮੇਂ ਦੀ ਝੀਲ ਦੇ ਅਸਲ ਕਿਨਾਰਿਆਂ ਦੇ ਨਿਸ਼ਾਨ ਸਨ। ਦੂਜਾ ਇਥੇ ਥਾਉਂ ਥਾਈਂ ਤਾਜ਼ੇ ਪਾਣੀ ਦੇ ਬੇ-ਗਿਣਤ ਚਸ਼ਮਿਆਂ ਦਾ ਉਮਾਹ ਆਦਿ ਇਹ ਸਾਫ਼ ਸਾਬਤ ਕਰਦੇ ਹਨ ਕਿ ਇਹ ਧਰਤੀ ਸਦੀਆਂ ਤੀਕ ਪਾਣੀ ਦੇ ਹੇਠਾਂ ਰਹਿ ਚੁੱਕੀ ਹੈ। ਹੁਣ ਇਹ ਸਵਾਲ ਪੈਦਾ ਹੁੰਦਾ ਹੈ ਕਿ ਇਹ ਪਾਣੀ ਕਿਵੇਂ ਸੁੱਕਿਆ? ਇਸ ਸਬੰਧੀ ਪੁਰਾਣੀਆਂ ਲਿਖਤਾਂ ਦਸਦੀਆਂ ਹਨ ਕਿ 'ਕਸ਼ਯਪ' ਨਾਮੀ ਤਪੱਸਵੀ ਨੇ ਬਾਰਾਂਮੂਲੇ ਦੇ ਪਾਸ ਇਕ ਪਹਾੜ ਵਿਚੋਂ ਰਸਤਾ ਕੱਟ ਕੇ ਸਤੀਸਰ ਦਾ ਪਾਣੀ ਪੰਜਾਬ ਵੱਲ ਵਗਾ ਦਿੱਤਾ। ਇਸ ਵਗੇ ਹੋਏ ਪਾਣੀ ਦੀ ਨਦੀ ਦਾ ਨਾਮ ਪਹਿਲਾਂ 'ਕਾਸ਼ੂਰ' ਅਤੇ ਪਿਛੋਂ ਦਰਿਆ ਜੇਹਲਮ ਪ੍ਰਸਿੱਧ ਹੋਇਆ ਜੋ ਅੱਜ ਤੀਕ ਇਸੇ ਨਾਮ ਨਾਲ ਯਾਦ ਕੀਤਾ ਜਾਂਦਾ ਹੈ। ਇਸ ਤਰ੍ਹਾਂ ਇਸ ਝੀਲ ਦੇ ਪਾਣੀ ਦੇ ਵਗ ਜਾਣ ਨਾਲ ਜੋ ਜ਼ਮੀਨ ਨਿਕਲੀ ਉਸ ਦਾ ਨਾਮ ਕਾਸ਼ਮੀਰ[2] ਪੈ ਗਿਆ। ਗ੍ਰੀਕ ਹਿਸਟੋਰੀਅਨ ਇਸ ਨੂੰ 'ਕਾਸ਼ਮੀਰੀਆਂ' ਦੇ ਨਾਮ ਨਾਲ ਆਪਣੀਆਂ ਲਿਖਤਾਂ ਵਿਚ ਲਿਖਦੇ ਹਨ। ਜਗਤ ਪ੍ਰਸਿੱਧ ਯਾਤਰੂ 'ਹੀਵਨ ਸਾਂਗ'[3] ਜਿਸ

---

1. ਸ਼ਪਈਆਂ ਦੇ ਲਾਗੇ ਅਤੇ ਹੋਰ ਕਈਆਂ ਥਾਵਾਂ 'ਤੇ ਇਹ ਨਿਸ਼ਾਨ ਹੁਣ ਤੀਕ ਆਮ ਮਿਲਦੇ ਹਨ।
2. ਕਾਸ਼ਮੀਰ ਦੇ ਅਰਥ ਪੁਰਾਣੀ ਸੰਸਕ੍ਰਿਤ ਵਿਚ ਉਸ ਜ਼ਮੀਨ ਦੇ ਹਨ, ਜਿਥੋਂ ਪਾਣੀ ਹਟਾ ਕੇ ਜ਼ਮੀਨ ਸੁਕਾਈ ਗਈ ਹੋਵੇ। ਕਾ-ਪਾਣੀ, ਸ਼ਮੀਰਾ-ਸੁਕਾਈ ਜ਼ਮੀਨ।
3. ਹੀਵਨ ਸਾਂਗ ਦੇ ਠੀਕ ਸ਼ਬਦ-ਜੋੜ ਅਤੇ ਬੋਲ ਦੋਹਾਂ ਬਾਰੇ ਮੁੱਦਤਾਂ ਤੋਂ ਸੰਮਤੀ ਭੇਦ ਚਲਾ ਆਉਂਦਾ ਸੀ, ਪਰ ਹੁਣ ਪਿਛੇ ਪਰੋਫ਼ੈਸਰ ਚਾਉਨੀਜ਼ ਅਤੇ ਪਰੋਫ਼ੈਸਰ ਡੀਲਾਕੋਪਰੇਅਕ ਲੰਮੀ ਖੋਜ ਦੇ ਬਾਅਦ ਇਸ ਨੁਕਤੇ ਪਰ ਸਹਿਮਤ ਹੋ ਗਏ ਹਨ ਕਿ ਇਸ ਯਾਤਰੂ ਦਾ ਸਹੀ ਨਾਮ ਦਾ ਬੋਲ 'ਹੀਵਨ ਸਾਂਗ' ਹੈ, ਇਸ ਲਈ ਇਸ ਪੁਸਤਕ ਵਿਚ ਜਿਥੇ ਜਿਥੇ ਇਸ ਯਾਤਰੂ ਦਾ ਨਾਮ ਅੱਗੇ ਆਏਗਾ ਅਸੀਂ 'ਹੀਵਨ ਸਾਂਗ' ਹੀ ਲਿਖਾਂਗੇ। ਇਸ ਨਾਮ ਬਾਰੇ ਹੇਠ ਲਿਖੇ ਵੱਖੋ-ਵੱਖ ਸ਼ਬਦ ਜੋੜ ਇਸ ਵਕਤ ਤਕ ਸਾਡੀ ਨਜ਼ਰ ਤੋਂ ਗੁਜ਼ਰੇ ਹਨ-'ਹੀਵੇਂਤ ਸਾਂਗ' (ਜੁਲੀਮਾਨ ਤੇ ਵੇਦ) 'ਹੀਵਨ ਚਾਂਗ (ਮੈਸੂਰ), 'ਯੂਨਚਾਂਗ' (ਵਾਇਲੀ), 'ਹੀਵਨ ਸ਼ਿਆਂਗ' (ਬੀਲ), 'ਯਹੂਨ ਚਾਂਗ' (ਲੈਗੇ), 'ਹਹੀਯੂਨ-ਕਾਂਗ' (ਨੈਨੀਗਿਓ), ਯਾਨ ਚਾਂਗ (ਹਰਸ ਡੀਉਡਸ)।

ਨੇ ਸੰਨ ੧੬੩੧ ਈਸਵੀ ਵਿਚ ਕਸ਼ਮੀਰ ਦਾ ਸਫ਼ਰ ਕੀਤਾ, ਉਹ ਆਪਣੇ ਸਫ਼ਰਨਾਮੇ ਵਿਚ ਕਸ਼ਮੀਰ ਨੂੰ 'ਕਿਆਸ਼ੀਮੀਲੋ' ਲਿਖਦਾ ਹੈ। ਕਸ਼ਮੀਰੀ ਕਸ਼ਮੀਰ ਨੂੰ ਹੋਰ ਸੰਖੇਪ ਕਰਕੇ 'ਕਾਸੀਰ' ਬੁਲਾਉਂਦੇ ਹਨ। ਤਿੱਬਤੀ ਇਸ ਨੂੰ 'ਖਾਸ਼ਲ' (ਬਰਫਾਨੀ ਪਹਾੜ) ਸੱਦਦੇ ਹਨ। ਕੋਈ ਇਸ ਨੂੰ ਕਸ਼ਮੀਰ ਜੰਨਤ ਨਜ਼ੀਰ ਆਖਦਾ ਹੈ, ਕੋਈ ਇਸ ਨੂੰ 'ਫਿਰਦੋਸੇ-ਜ਼ਮੀਂ' ਦੇ ਨਾਮ ਨਾਲ ਯਾਦ ਕਰਦਾ ਹੈ। 'ਰਾਜ ਤਰੰਗਨੀ' ਦਾ ਲੇਖਕ ਸ਼੍ਰੀ ਯੁਤ ਕਲਹਣ ਜੋ ਇਤਿਹਾਸ ਵਿਦਿਆ ਦਾ ਮਹਾਨ ਪੰਡਿਤ ਹੋ ਬੀਤਿਆ ਹੈ-ਲਿਖਦਾ ਹੈ, "ਕਸ਼ਮੀਰ ਉਹ ਦੇਸ਼ ਹੈ, ਜਿਸ ਨੂੰ ਸੂਰਜ ਦੇਵਤਾ ਆਪਣੀਆਂ ਸੁਹਾਵਣੀਆਂ ਕਿਰਨਾਂ ਅਤੇ ਮਿੱਠੀ-ਮਿੱਠੀ ਧੁੱਪ ਨਾਲ ਰੌਣਕ ਬਖ਼ਸ਼ਦਾ ਹੈ। ਇਹ ਰਿਖੀਆਂ ਦੀ ਤਪਭੂਮੀ ਅਤੇ ਵਿਦਵਾਨਾਂ ਦਾ ਸੁਖ-ਨਿਵਾਸ ਹੈ। ਇਸ ਦੀਆਂ ਕੇਸਰ ਕਿਆਰੀਆਂ ਦੇ ਅਲੌਕਿਕ ਦਰਸ਼ਨ, ਧੀਮੀ ਧੀਮੀ ਮਨਮੋਹਣੀ ਸੁਗੰਧੀ, ਪੀਣ ਲਈ ਬਰਫ਼ਾਨੀ ਨਿਰਮਲ ਜਲ, ਖਾਣ ਲਈ ਰਸੀਲੇ ਅੰਗੂਰ[1] ਜਿਹੜੇ ਸੁਰਗਾਂ ਵਿਚ ਭੀ ਦੁਰਲਭ ਹਨ, ਇਥੇ ਆਮ ਮਿਲਦੇ ਹਨ। ਤ੍ਰਿਲੋਕੀ ਵਿਚ ਕੈਲਾਸ਼ ਪਰਬਤ ਆਪਣੀ ਰਮਣੀਕਤਾ ਲਈ ਪ੍ਰਸਿੱਧ ਹੈ, ਪਰ ਕੈਲਾਸ਼ ਦਾ ਉਹ ਭਾਗ-ਜਿਸ ਨੂੰ ਹਿਮਾਲੀਆ ਆਖਦੇ ਹਨ-ਪਰਬਤ ਧਾਰਾ ਕੈਲਾਸ਼ ਵਿਚ ਅਦੁੱਤੀ ਹੈ, ਪਰ ਹਿਮਾਲੀਏ ਦਾ ਉਹ ਹਿੱਸਾ-ਜਿਸ ਨੂੰ ਕਸ਼ਮੀਰ ਆਖਦੇ ਹਨ-ਆਪਣੀ ਨਜ਼ੀਰ ਆਪ ਹੈ।"

ਕੁਦਰਤ ਨੇ ਕਸ਼ਮੀਰ ਨੂੰ ਇਸ ਦੀ ਰੱਖਿਆ ਲਈ ਚੌਹਾਂ ਪਾਸਿਆਂ ਵੱਲ ਉੱਚੇ ਪਹਾੜ ਦਿੱਤੇ ਹਨ, ਜੋ ਇਸ ਦੀ ਕਦੇ ਨਾ ਡਿੱਗਣ ਵਾਲੀ ਫ਼ਸੀਲ ਹੈ। ਉੱਤਰ ਵਲ ਤਕੋ ਤਾਂ ਨਾਗਾ ਪਰਬਤ ਅਕਾਸ਼ ਨਾਲ ਗੱਲਾਂ ਕਰਦਾ ਦਿਸਦਾ ਹੈ, ਜਿਸ ਦੀ ਉਚਾਈ ੨੬੬੨੦ ਫ਼ੁਟ ਹੈ। ਪੂਰਬ ਵਲ ਮੁੱਖ ਕੀਤਿਆਂ 'ਹਰਮੁਖ' ਸਨਮੁੱਖ ਦਿਸਦਾ ਹੈ, ਜਿਸ ਦਾ ਇਤਿਹਾਸ ਦੱਸਦਾ ਹੈ ਕਿ ਸਾਲ ਭਰ ਵਿਚ ਕੇਵਲ ਹਾੜ੍ਹ ਦੇ ਪਹਿਲੇ ਸ਼ਤਵਾਰੇ ਤੋਂ ਬਿਨਾਂ ਸਾਰਾ ਸਾਲ ਇਸ 'ਤੇ ਬਰਫ਼ ਵਰ੍ਹਦੀ ਰਹਿੰਦੀ ਹੈ। ਇਸ ਦੀ ਬੁਲੰਦੀ ੧੬੯੦੩ ਫ਼ੁਟ ਹੈ। ਦੱਖਣ ਵਲ ਅਮਰਨਾਥ ਦੇ ਪਹਾੜ ੧੭੯੦੦ ਫ਼ੁਟ ਤਕ ਉੱਚੇ ਚਲੇ ਗਏ ਹਨ। ਇਸੇ ਤਰ੍ਹਾਂ ਪੀਰ ਪੰਜਾਲ ਤੇ ਤੋਸ਼ਾ ਮੈਦਾਨ ੧੫੦੦੦ ਫ਼ੁਟ ਦੀ ਉਚਾਈ ਨਾਲ ਪੰਜਾਬ ਦੀ ਗਰਮ ਲੋਅ ਨੂੰ ਕਸ਼ਮੀਰ ਵਿਚ ਪਹੁੰਚਣ ਤੋਂ ਦੁਰਾਡੇ ਹੀ ਰੋਕ ਦਿੰਦੇ ਹਨ। ਇਸ ਦੀਆਂ ਚੀੜਾਂ, ਚਿਨਾਰਾਂ ਤੇ ਦੇਵਦਾਰਾਂ ਦੇ ਕਾਲੇ-ਕਾਲੇ ਜੰਗਲ, ਜੜੀ ਬੂਟੀਆਂ ਨਾਲ ਭਰਪੂਰ ਪਹਾੜ, ਫੁੱਲਾਂ ਨਾਲ ਲੱਦੇ ਹੋਏ ਮੈਦਾਨ ਕਿਸ ਦਾ ਦਿਲ ਆਪਣੇ ਵਲ ਨਹੀਂ ਖਿੱਚ ਲੈਂਦੇ ?

## ਦੇਵਤਿਆਂ ਦਾ ਸੁਰਗ

ਕਸ਼ਮੀਰ ਸਬੰਧੀ ਪੁਰਾਣੇ ਲੋਕਾਂ ਵਿਚ ਇਕ ਇਹ ਭੀ ਖ਼ਿਆਲ ਪ੍ਰਸਿੱਧ ਸੀ ਕਿ ਇਕ ਵੇਰਾਂ ਦੇਵਤਿਆਂ ਵਿਚਾਰ ਕੀਤੀ ਕਿ ਕਾਦਰ ਦਾ ਬਣਾਇਆ ਹੋਇਆ ਸੁਰਗ ਸੁਖਦਾਈ ਹੈ,

---

1. ਗਨੀਪੁਰ ਦਾ ਬਿਦਾਨਾ ਅੰਗੂਰ ਬੜਾ ਪ੍ਰਸਿੱਧ ਹੈ।

ਪਰ ਅਸੀਂ ਭੀ ਮਾਤ ਲੋਕ ਵਿਚ ਇਕ ਸੁਰਗਾ ਪੁਰੀ ਰਚਨ ਦੀ ਸਮਰੱਥਾ ਰੱਖਦੇ ਹਾਂ। ਇਸ ਗੱਲ ਨੂੰ ਮੁੱਖ ਰੱਖ ਕੇ ਉਹ ਦੇਵ ਲੋਕ ਤੋਂ ਮਾਤ ਲੋਕ ਵਿਚ ਆਏ ਅਤੇ ਇਥੇ ਆਪਣਾ ਸੁਰਗ ਬਣਾਨ ਲੱਗੇ। ਨੀਲੇ ਨੀਲੇ ਪਾਣੀ ਦੀਆਂ ਸੁਭਰ ਭਰੀਆਂ ਝੀਲਾਂ ਇਨ੍ਹਾਂ ਵਿਚ ਸੁਹਣੇ ਸੁਹਣੇ ਕੌਲ ਫੁੱਲ, ਹਰੇ ਭਰੇ ਲਹਿਲਹਾਂਵਦੇ ਮੈਦਾਨ, ਦਿਨ ਰੈਨ ਧੀਰੇ ਧੀਰੇ ਸੰਗੀਤ ਅਲਾਪ ਰਹੇ ਝਰਨੇ, ਚਾਂਦੀ ਦੇ ਥਾਲਾਂ ਵਾਂਗ ਡਲ ਡਲ ਚਮਕ ਰਹੇ ਚਸ਼ਮੇ, ਸੁਗੰਧਤ ਫੁੱਲ, ਰੰਗਾ ਰੰਗ ਦੇ ਪੁਸ਼ਾਕਿਆਂ ਨਾਲ ਭੂਸ਼ਿਤ ਅਨੰਤ ਭਾਂਤ ਦੇ ਪੰਖੇਰੂ, ਰਸੀਲੇ ਫਲਾਂ ਨਾਲ ਝੁਕੇ ਹੋਏ ਦਰੱਖ਼ਤ, ਠੰਡੇ ਠਾਰ ਅਤੇ ਨਿਰਮਲ ਜਲ, ਮਤਵਾਲੀਆਂ ਹਵਾਵਾਂ। ਇਨਾ ਕੁਝ ਆਪਣੇ ਨਵੇਂ ਸੁਰਗ ਦਾ ਬਣਾ ਕੇ ਫਿਰ ਇਨ੍ਹਾਂ ਇਸ ਵਿਚ ਵੱਸਣ ਲਈ ਨਵੇਂ ਦੇਵਤੇ ਤੇ ਨਵੀਆਂ ਅਪੱਛਰਾਂ ਬਣਾਈਆਂ। ਇਨ੍ਹਾਂ ਨੂੰ ਦੇਵਤਿਆਂ ਅਤੇ ਅਪੱਛਰਾਂ ਵਾਲਾ ਰੂਪ ਦਿੱਤਾ, ਉਨ੍ਹਾਂ ਵਾਲੀਆਂ ਅੱਖਾਂ ਅਤੇ ਉਹੋ ਜਿਹਾ ਸੁਹੱਪਣ ਦਿੱਤਾ। ਇਸ ਦੇ ਉਪਰੰਤ ਉਨ੍ਹਾਂ ਸੋਚਿਆ ਕਿ ਇਨ੍ਹਾਂ ਨਵੇਂ ਰਚੇ ਜੀਵਾਂ ਨੂੰ ਦੇਵਤਿਆਂ ਵਰਗੇ ਗੁਣ ਭੀ ਦਿੱਤੇ ਜਾਣ, ਤਾਂ ਕਿ ਸਾਡਾ ਇਥੇ ਨਵਾਂ ਬਣਾਇਆ ਸੁਰਗ ਹਰ ਪਹਿਲੂ ਤੋਂ ਸੰਪੂਰਣ ਹੋ ਜਾਏ।

ਪਰ ਠੀਕ ਇਸੇ ਵੇਲੇ ਇਨ੍ਹਾਂ ਦੇਵਤਿਆਂ ਦੇ ਕੰਨੀਂ ਕਿਸੇ ਦੀ ਅਵਾਜ਼ ਪਈ ਜੋ ਇਨ੍ਹਾਂ ਦੇ ਇਸ ਕਰਤੱਬ 'ਤੇ ਖਿੜ-ਖਿੜਾ ਕੇ ਹੱਸ ਰਿਹਾ ਸੀ। ਜਦ ਇਨ੍ਹਾਂ ਪੂਰਾ ਧਿਆਨ ਦੇ ਕੇ ਡਿੱਠਾ ਤਾਂ ਬੱਦਲਾਂ ਵਿਚ; ਬਿਜਲੀਆਂ ਵਿਚ, ਮੀਂਹ ਦੀਆਂ ਬੂੰਦਾਂ ਵਿਚ, ਧਰਤ ਅਤੇ ਗਗਨ ਵਿਚ ਕੋਈ ਇਨ੍ਹਾਂ ਦੇ ਇਸ ਕਰਤੱਬ ਪਰ ਹੱਸ ਰਿਹਾ ਸੀ। ਹੁਣ ਉਨ੍ਹਾਂ ਡਾਢੇ ਗਹੁ ਨਾਲ ਭਾਲਿਆ ਤਾਂ ਪਤਾ ਲੱਗਾ ਕਿ ਇਹ ਤਾਂ ਉਹ ਆਪ ਹੱਸ ਰਿਹਾ ਸੀ, ਜਿਸ ਦੇ ਦਰਸ਼ਨਾਂ ਲਈ ਸਿੱਕਾਂ ਸਿਕਦਿਆਂ ਤੇ ਰੀਝਾਂ ਰੀਝਦਿਆਂ ਇਨ੍ਹਾਂ ਨੂੰ ਸਮੇਂ ਬੀਤ ਗਏ ਸਨ- "ਦੇਵਤਿਆਂ ਦਰਸ਼ਨ ਕੈ ਤਾਈ ਦੂਖ ਭੂਖ ਤੀਰਥ ਕੀਏ"। ਹੁਣ ਉਹ ਆਪਣੇ ਇਸ ਕੰਮ ਤੇ ਡਾਢੇ ਲੱਜਿਅਤ ਹੋ ਕੇ ਖਿੰਡ ਗਏ ਅਤੇ ਐਸੇ ਖਿੰਡੇ ਕਿ ਉਨ੍ਹਾਂ ਨੂੰ ਮੁੜ ਇਕੱਠੇ ਹੋਣ ਦਾ ਸਮਾਂ ਹੀ ਨਾ ਮਿਲਿਆ ਅਤੇ ਇਹ ਗੱਲ ਸਦਾ ਲਈ ਉਨ੍ਹਾਂ ਨੂੰ ਭੁੱਲ ਗਈ ਕਿ ਉਨ੍ਹਾਂ ਦੇ ਬਣਾਏ ਇਸ ਸੁਰਗ ਵਿਚ ਉਨ੍ਹਾਂ ਤੋਂ ਇਕ ਭਾਰੀ ਕਮੀ ਰਹਿ ਗਈ ਸੀ। ਪਿਛੋਂ ਇਸ ਨਵੇਂ ਬਣੇ ਸੁਰਗ ਦਾ ਨਾਮ 'ਕਸ਼ਮੀਰ' ਪ੍ਰਸਿੱਧ ਹੋਇਆ।

## ਕਸ਼ਮੀਰ ਬਾਰੇ ਜਹਾਂਗੀਰ ਬਾਦਸ਼ਾਹ ਦੇ ਖ਼ਿਆਲ

ਜਹਾਂਗੀਰ ਬਾਦਸ਼ਾਹ 'ਤੋਜ਼ਕੇ ਜਹਾਂਗੀਰੀ' ਵਿਚ ਆਪਣੀ ਕਲਮ ਨਾਲ ਲਿਖਦਾ ਹੈ ਕਿ 'ਕਸ਼ਮੀਰ ਇਕ ਬਾਗ਼ ਹੈ, ਪਰ ਉਹ ਬਾਗ਼ ਜਿਸ ਵਿਚ ਸਦਾ ਬਹਾਰ ਰਹਿੰਦੀ ਹੈ। ਇਹ ਕਿਲ੍ਹਾ ਹੈ, ਜਿਸ ਦੇ ਗਿਰਦਾ ਗਿਰਦ ਲੋਹੇ ਦੀ ਫ਼ਸੀਲ ਬਣੀ ਹੋਈ ਹੈ। ਇਹ ਬਾਦਸ਼ਾਹਾਂ ਦੀ ਪਤ ਵਧਾਣ ਵਾਲਾ ਦੇਸ਼ ਹੈ ਅਤੇ ਦਰਵੇਸ਼ਾਂ ਲਈ ਇਕਾਂਤ ਅਸਥਾਨ ਹੈ। ਇਸ ਦੇ ਹਰੇ ਭਰੇ ਚਮਨ, ਮਨਮੋਹਣੇ ਝਰਨੇ, ਦਿਲ ਜਿਤਵੇਂ ਜਲ ਤਰੰਗ, ਇਸ ਦੇ ਪਹਾੜ ਅਤੇ ਪਧਰ ਬਾਗ਼ਾਂ ਤੇ ਮੈਦਾਨਾਂ ਦਾ ਸੁਹੱਪਣ ਅਕਥਨੀਯ ਅਤੇ ਅਲਿਖਤੀ ਹੈ। ਜਿਧਰ ਭੀ ਨਿਗਾਹ ਉਠਾਓ ਫੁਲਵਾੜੀ ਪਈ ਦਿਸਦੀ ਹੈ। ਮੇਰੀ ਸਾਰੀ ਸਫਲਤਾ ਵਿਚ ਇਹ ਦੇਸ਼ ਬਹਿਸ਼ਤ ਦਾ ਨਮੂਨਾ ਹੈ।'

ਇਸ ਬਾਦਸ਼ਾਹ ਪਾਸੋਂ ਬਹਿਰਾਮ ਗਲੇ ਦੇ ਪੜਾਅ ਵਿਚ ਜਦ ਕਿ ਇਹ ਆਪਣੇ ਅੰਤਮ ਸੁਵਾਸਾਂ ਤੇ ਸੀ ਤਾਂ ਕਿਹਾ ਜਾਂਦਾ ਹੈ ਕਿ ਵਜ਼ੀਰਾਂ ਨੇ ਪੁੱਛਿਆ ਕਿ ਹਜ਼ੂਰ ਦੇ ਮਨ ਵਿਚ ਇਸ ਸਮੇਂ ਕੋਈ ਚਾਹ ਹੋਵੇ ਤਾਂ ਦੱਸੋ ਜੋ ਉਹ ਪੂਰੀ ਕੀਤੀ ਜਾਏ? ਜਹਾਂਗੀਰ ਨੇ ਕਿਹਾ ਕੇਵਲ ਕਸ਼ਮੀਰ ਹੈ, ਹੋਰ ਕੁਝ ਨਹੀਂ। ਬੜੇ ਬੜੇ ਇਤਿਹਾਸਕਾਰ, ਵਿਦਵਾਨ ਤੇ

از شاہ جہانگیر دم نزع چو پرسید

با حسرت دل گفت کہ کشمیر و گر ہیچ

ਯਾਤਰੂ ਚਾਹੇ ਉਹ ਯੂਰਪ ਦੇ ਵਸਨੀਕ ਸਨ ਯਾ ਏਸ਼ਿਆਈ, ਸਾਰੇ ਕਸ਼ਮੀਰ ਦੀਆਂ ਕੁਦਰਤੀ ਖ਼ੂਬੀਆਂ ਤੇ ਮਨਮੋਹਣੇ ਨਜ਼ਾਰਿਆਂ ਦੀ ਮਹਿਮਾ ਕਰਦੇ ਨਹੀਂ ਥਕਦੇ ਸਨ।

## ਦੇਵ ਲੋਕ ਤੋਂ ਅਸੁਰ ਭੂਮੀ

ਇਥੇ ਇਹ ਗੱਲ ਬੜੇ ਦੁਖਿਤ ਹਿਰਦੇ ਨਾਲ ਪ੍ਰਗਟ ਕਰਨੀ ਪੈਂਦੀ ਹੈ ਕਿ ਇਹ ਦੇਵ ਲੋਕ ਅਤੇ ਫ਼ਰਿਸ਼ਤਿਆਂ ਦਾ ਨਿਵਾਸ ਅਸਥਾਨ ਬੇਕਦਰਿਆਂ ਦੇ ਹੱਥ ਆ ਕੇ ਸੁਰਗ ਤੋਂ ਘੋਰ ਨਰਕ ਅਤੇ ਫੁਲਵਾੜੀ ਤੋਂ ਮਸਾਣਭੂਮੀ ਦੇ ਰੂਪ ਵਿਚ ਬਦਲਾ ਦਿੱਤਾ ਗਿਆ। ਇਸ ਬਾਰੇ ਬੇਗਿਣਤ ਪ੍ਰਮਾਣੀਕ ਲਿਖਤਾਂ ਵਿਚੋਂ ਕੁਝ ਕੁ ਦਾ ਸਾਰ ਹੇਠਾਂ ਦੇਂਦੇ ਹਾਂ-

ਕਸ਼ਮੀਰ ਤੇ ਜਦ ਅਫ਼ਗਾਨਾਂ ਦਾ ਕਬਜ਼ਾ ਹੋਇਆ ਤਾਂ ਮੁਸਤਨਿਦ ਲਿਖਤਾਂ ਦਸਦੀਆਂ ਹਨ ਕਿ ਜ਼ੁਲਮ ਤੇ ਬੇਤਰਸੀ ਦੀ ਅਤਿ ਹੋ ਗਈ ਸੀ। ਇਸ ਸਮੇਂ ਕਿਸੇ ਮਨੁੱਖ ਦਾ ਸਿਰ ਧੜ ਤੋਂ ਵੱਖ ਕਰਨਾ ਇੰਨਾ ਮਾਮੂਲੀ ਸਮਝਿਆ ਜਾਂਦਾ ਸੀ, ਜਿਹਾ ਕਿ ਰਾਹ ਜਾਂਦੇ ਕਿਸੇ ਬੂਟੇ ਨਾਲੋਂ ਫੁੱਲ ਤਰੋੜ ਲਈਦਾ ਹੈ। ਕਸ਼ਮੀਰ ਵਿਚ ਉਸ ਸਮੇਂ ਇਹ ਕਹਾਵਤ ਆਮ ਬੋਲੀ ਜਾਂਦੀ ਸੀ :-

سر بریدن پیش ایں سنگدلاں گل چیدن است

ਇਹਨਾਂ ਅਤਿਆਚਾਰਾਂ ਦਾ ਸ਼ਿਕਾਰ ਨਾ ਕੇਵਲ ਕਸ਼ਮੀਰੀ ਪੰਡਿਤਾਂ ਨੂੰ ਹੀ ਬਣਾਇਆ ਜਾਂਦਾ ਸੀ, ਸਗੋਂ ਸ਼ੀਆਂ ਅਤੇ ਜੇਹਲਮ ਘਾਟੀ ਦੇ 'ਬਬੇ ਤੇ ਖਖੇ' ਮੁਸਲਮਾਨਾਂ ਦੇ ਕਤਲੇਆਮ ਦਾ ਭੀ ਇਹੋ ਹਾਲ ਸੀ[1]। ਇਨ੍ਹਾਂ ਜਰਵਾਣਿਆਂ ਵਿਚੋਂ ਅਸਦਖ਼ਾਨ ਦਾ ਨਾਮ ਖ਼ਾਸ ਪ੍ਰਸਿਧਤਾ ਰੱਖਦਾ ਸੀ। ਇਹ ਬੜੇ ਫ਼ਖਰ ਨਾਲ ਡੀਂਗਾਂ ਮਾਰਦਾ ਹੁੰਦਾ ਸੀ ਕਿ ਨਾਦਰ ਸ਼ਾਹ ਦਾ ਕਤਲੇਆਮ ਮੇਰੇ ਕਤਲੇਆਮ ਦੇ ਸਾਹਮਣੇ ਕੁਝ ਚੀਜ਼ ਨਹੀਂ ਸੀ। ਉਸ ਦੀ ਇਕ ਮਾਮੂਲੀ ਦਿਲ ਲਗੀ ਦਾ ਜ਼ਿਕਰ ਲਿਖਤਾਂ ਵਿਚ ਇਸ ਤਰ੍ਹਾਂ ਆਉਂਦਾ ਹੈ ਕਿ ਉਹ ਦੋ ਕਸ਼ਮੀਰੀਆਂ ਦੀਆਂ ਪਿੱਠਾਂ ਜੋੜਕੇ ਉਨ੍ਹਾਂ ਨੂੰ ਪੱਕੇ ਰੱਸਿਆਂ ਨਾਲ ਬੰਨ੍ਹਵਾ ਕੇ, ਡਲ ਦੇ ਡੂੰਘੇ ਪਾਣੀ ਵਿਚ ਸੁਟਵਾ ਦੇਂਦਾ ਸੀ। ਜਦ ਉਹ ਡੁੱਬਣ ਲੱਗਿਆਂ ਆਪਣੇ ਹੱਥ ਜ਼ੋਰ ਜ਼ੋਰ ਨਾਲ ਪਾਣੀ ਉਪਰ ਮਾਰਦੇ ਹੁੰਦੇ ਸਨ, ਤਾਂ ਇਹ ਬੇਤਰਸ ਕਿਨਾਰੇ 'ਤੇ ਬੈਠਾ ਆਪਣੇ ਇਸ ਪਸ਼ੂ-ਬ੍ਰਿਤੀ ਦੇ ਕੰਮ ਨੂੰ ਦੇਖ-ਦੇਖ ਖਿੜ ਖਿੜ ਹੱਸਦਾ ਤੇ ਕਹਿੰਦਾ ਹੁੰਦਾ ਸੀ-ਕਿਆ ਖ਼ੂਬ ਤਮਾਸ਼ਾ ਹੈ[2]। ਇਸ ਦੀ ਹਕੂਮਤ ਸਮੇਂ ਪੰਡਿਤਾਂ ਨੂੰ ਸਿਰਾਂ 'ਤੇ ਪੱਗਾਂ ਬੰਨ੍ਹਣੀਆਂ ਤੇ ਪੈਰਾਂ

---

1. ਸਰ ਵਾਲਟਰ ਲਾਰੰਸ, ਦੀ ਵੈਲੀ ਔਫ਼ ਕਸ਼ਮੀਰ, ਸਫ਼ਾ ੧੯੭।

2. ਸਰ ਵਾਲਟਰ ਲਾਰੰਸ, ਦੀ ਵੈਲੀ ਔਫ਼ ਕਸ਼ਮੀਰ, ਸਫ਼ਾ ੧੯੭।

ਵਿਚ ਜੁੱਤੀਆਂ ਪਾਣ ਦੀ ਆਗਿਆ ਨਹੀਂ ਸੀ। ਇਸੇ ਤਰ੍ਹਾਂ ਮਦਦ ਖ਼ਾਨ ਅਤੇ ਮੀਰ ਹਜ਼ਾਰ ਦੇ ਜ਼ੁਲਮ ਲਿਖੇ ਜਾਣ ਤਾਂ ਲਿਖਤ ਬਹੁਤ ਵਧ ਜਾਏਗੀ, ਇਸ ਲਈ ਇਹਨਾਂ ਦਾ ਸਮਾਂ ਛੱਡਦੇ ਹੋਏ ਅਸੀਂ ਅਤਾ ਮੁਹੰਮਦ ਖ਼ਾਨ ਦੀ ਪਰਜਾ ਪਰਵਰੀ ਦੀ ਇਕ ਅੱਧ ਮਿਸਾਲ ਦਿੰਦੇ ਹਾਂ। ਇਹ ਹਾਕਮ ਅੰਧਾ ਧੁੰਦ ਵਿਸ਼ਈ ਸੀ ਕਿ ਇਸ ਦੀਆਂ ਕਈ ਕੁਟਣੀਆਂ ਲੋਕਾਂ ਦੇ ਘਰਾਂ ਵਿਚ ਫਿਰਦੀਆਂ ਰਹਿੰਦੀਆਂ ਸਨ, ਜਿਸ ਦੀ ਨੂੰਹ ਧੀ ਨੂੰ ਸ਼ਕਲਵੰਦ ਦੇਖਦੀਆਂ ਉਸ ਨੂੰ ਅਤਾ ਮੁਹੰਮਦ ਖ਼ਾਨ ਦੇ ਮਹੱਲ ਵਿਚ ਪਹੁੰਚਾ ਦਿੰਦੀਆਂ ਸਨ। ਉਹਨਾਂ ਦੇ ਸੰਬੰਧੀ ਜ਼ਾਰੋ ਜ਼ਾਰ ਰੋਂਦੇ ਰਹਿ ਜਾਂਦੇ ਸਨ ਤੇ ਕੋਈ ਭੀ ਉਹਨਾਂ ਦੀ ਫ਼ਰਿਆਦ ਨਾ ਸੀ ਸੁਣਦਾ। ਇਹਨਾਂ ਕੁਟਣੀਆਂ ਵਿਚੋਂ 'ਕੋਸ਼ਬ' ਨਾਮੇ ਤੀਵੀਂ ਤੋਂ ਸਾਰਾ ਕਸ਼ਮੀਰ ਥਰ-ਥਰ ਕੰਬਦਾ ਤੇ ਭੈਅ ਖਾਂਦਾ ਸੀ।

ਇਸ ਸਮੇਂ ਜਦ ਕਿਸੇ ਮੁਸਲਮ ਦੇ ਸਾਹਮਣੇ ਕੋਈ ਪੰਡਿਤ ਆਂਵਦਾ ਸੀ ਤਾਂ ਉਹ ਛਾਲ ਮਾਰਕੇ ਪੰਡਤ ਦੀ ਪਿੱਠ 'ਤੇ ਸਵਾਰ ਹੋ ਜਾਂਦਾ ਸੀ ਅਤੇ ਮੂੰਹ ਤੋਂ ਕਹਿੰਦਾ ਸੀ:-

'ਬੂਟਾ ਚੁੱਕ ਤਾਂ ਖ਼ਾਸਾ ਦਿੱਤਾ'

ਇਸ ਦੇ ਕਸ਼ਮੀਰੀ ਵਿਚ ਇਹ ਅਰਥ ਹਨ ਕਿ ਜੇ ਤੂੰ ਪੰਡਤ ਹੈਂ ਤਾਂ ਮੈਂ ਤੇਰੇ ਤੇ ਸਵਾਹ ਹੋਵਾਂਗਾ, ਇਹ ਅਖਾਵਤ ਅਜੇ ਤੀਕ ਕਸ਼ਮੀਰ ਵਿਚ ਪ੍ਰਸਿੱਧ ਹੈ[1]।

ਅਸੀਂ ਇਸ ਸਿਲਸਿਲੇ ਵਿਚ ਚੰਦ ਸਤਰਾਂ ਮੌਲਾਣਾ ਮੁਹੰਮਦ ਦੀਨ ਰਚਿਤ ਮੁਕੰਮਲ ਤਵਾਰੀਖ਼ ਕਸ਼ਮੀਰ ਚੋਂ ਹੂਬਹੂ ਨਕਲ ਕਰ ਕੇ ਇਸ ਦਰਦਨਾਕ ਕਹਾਣੀ ਨੂੰ ਬੰਦ ਕਰਦੇ ਹਾਂ :-

"ਪੁਰਸੀਦਮ ਅਜ਼ ਖ਼ਰਾਬੀਏ ਗੁਲਸ਼ਨ ਜ਼ ਬਾਗ਼ਬਾਂ,
ਫਗਾਂ ਕਸ਼ੀਦ ਵ ਗੁਫ਼ਤ ਕੇ ਅਵਗਾਂ ਖ਼ਰਾਬ ਕਰਦ।
ਸ਼ਾਮਤੇ ਅਹਿਮਾਲ ਸੇ ਅਫ਼ਗ਼ਾਨ ਹਾਕਮ ਹੋ ਗਏ।
ਆਏ ਉ ਅਵਰ ਤਾਲੇ ਬੇਦਾਰ ਅਪਨੇ ਸੋ ਗਏ!

ਯੇ ਦੋਨੋਂ ਸ਼ੇਅਰ ਅਫ਼ਗ਼ਾਨੋਂ ਕੇ ਮਜ਼ਾਲਮ ਕਾ ਏਕ ਰੋਸ਼ਨ ਆਈਨਾਂ ਹੈਂ। ਇਸ ਆਈਨੇ ਸੇ ਵੋਹ ਸੂਰਤ ਸਾਫ਼ ਔਰ ਨੁਮਾਇਆਂ ਤੌਰ ਪਰ ਨਜ਼ਰ ਆਤੀ ਹੈ, ਜਿਸ ਨੇ ਅਹਿਲੇ ਕਸ਼ਮੀਰ ਕੇ ਦਿਲ ਹਿਲਾ ਦੀਏ ਥੇ, ਜਿਸ ਨੇ ਮੁਲਕ ਮੇਂ ਏਕ ਸ਼ੋਰ ਔਰ ਤੂਫ਼ਾਨ ਪੈਦਾ ਕਰ ਦੀਆ ਥਾ, ਜਿਸ ਨੇ ਲਾਖੋਂ ਬੰਦਗਾਨੇ ਖ਼ੁਦਾ ਕੀ ਦਿਲਅਜ਼ਾਰੀ ਔਰ ਮਰਦਕੁਸ਼ੀ ਪਰ ਕਮਰ ਬਾਂਧ ਲੀ ਥੀ, ਔਰ ਜੋ ਐਸੀ ਘਨਾਵਨੀ, ਡਰਾਵਨੀ ਔਰ ਤਹਿਈਬ ਵਾ ਖ਼ੌਫ਼ਨਾਕ ਹੈ ਕਿ ਬੇਇਖ਼ਤਿਆਰ ਕਹਿਨਾ ਪੜਤਾ ਹੈ :-

ਨਜ਼ਰ ਆਤੀ ਤੋ ਹੈ ਤਸਵੀਰ ਲੇਕਿਨ
ਯੇਹ ਹੈ ਇਨਸਾਨ ਕੀ ਯਾ ਜਾਨਵਰ ਕੀ।

---

1. ਸਰ ਵਾਲਟਰ ਲਾਰੰਸ, ਦੀ ਵੈਲੀ ਔਫ਼ ਕਸ਼ਮੀਰ, ਸਫ਼ਾ ੧੯੬।

ਅਫ਼ਗਾਨੀ ਦੌਰ ਮੇਂ ਵਹਿਸ਼ਤ, ਜਹਾਲਤ ਨਾ-ਸਿਰਫ ਰਿਆਇਆ ਮੇਂ ਥੀ, ਬਲਕਿ ਹਾਕਮੋਂ ਮੇਂ ਦਸ ਗੁਣਾ ਜ਼ਿਆਦਾ ਥੀ। ਹਿੰਦੂਓਂ ਕੋ ਸ਼ਿਕਾਇਤ ਥੀ ਕਿ ਮੁਸਲਮਾਨ ਹਾਕਮ ਉਨ ਸੇ ਬਰ ਸਰ ਪਚ ਖਾਮ ਰਹਿਤੇ ਔਰ ਉਨ ਕੋ ਤੰਗ ਕਰਤੇ ਰਹਿਤੇ ਥੇ। ਯੇ ਸੱਚ ਹੈ, ਲੇਕਿਨ ਯੇ ਦਿਲ ਅਜ਼ਿਜ਼ਾਰੀ ਜਿਸ ਕਦਰ ਥੀ ਸਿਰਫ਼ ਮੁਤਮਵਲ ਹਿੰਦੂਓਂ ਸੇ ਰੁਪਿਆ ਹਾਸਲ ਕਰਨੇ ਕੇ ਲੀਏ ਥੀ। ਗ਼ਰੀਬ ਮੁਸਲਮਾਨੋਂ ਕੇ ਪਾਸ ਰੁਪਿਆ ਕਹਾਂ ? ਜਿਸ ਕੇ ਪਾਸ ਰੁਪਿਆ ਜਾ ਉਨਕਾ ਭੀ ਯਿਹੀ ਹਾਲ ਥਾ ਜੋ ਹਿੰਦੂਓਂ ਕਾ ਥਾ, ਔਰ ਜੋ ਮੁਫ਼ਲਸ ਵ ਕਲਾਸ਼ ਥੇ ਉਨ ਸੇ ਔਰ ਭੀ ਬਦਤਰ ਸਲੂਕ ਥਾ! ਉਨ ਗ਼ਰੀਬੋਂ ਕੋ ਬਿਗਾਰ ਮੇਂ ਪਕੜਾ ਜਾਤਾ ਥਾ। ਨ ਉਨ ਕੀ ਪੁਖ਼ਤਾ ਫ਼ਸਲੋਂ ਕਾ, ਉਨ ਕੀ ਸ਼ਾਦੀ ਗ਼ਮੀ ਕੀ ਤਕਰੀਬੋਂ ਔਰ ਨ ਉਨ ਕੀ ਦੀਗਰ ਜ਼ਰੂਰੀਆਤ ਵ ਮਸਰੂਫੀਅਤੋਂ ਕਾ ਖ਼ਿਆਲ ਕੀਆ ਜਾਤਾ ਥਾ। ਯਿਹ ਸਖ਼ਤੀ ਔਰ ਯਿਹ ਜ਼ੁਲਮ ਫਿਲ ਵਾਕਿਆ ਨਾਕਾਬਲੇ-ਬਰਦਾਸ਼ਤ ਥਾ। ਚੂੰਕਿ ਅਲਾਤਆਲਾ ਕੋ ਅਫ਼ਗਾਨੋਂ ਕੇ ਇਨ ਮੁਜ਼ਾਲਮ ਪਰ ਅਪਨਾ ਕਹਿਰ ਵ ਗ਼ਜ਼ਬ ਦਿਖ਼ਾਨਾ ਔਰ ਕਸ਼ਮੀਰ ਸੇ ਨਿਕਾਲਨਾ ਮਕਸਦ ਥਾ, ਇਸ ਲੀਏ ਪੰਡਤ ਬੀਰਬਲ ਔਰ ਉਨ ਕੀ ਜਮਾਇਤ ਕੋ ਅਤਗਾਨ ਕੀ ਸਾਮਤਿ-ਅਹਿਮਾਲ ਕਾ ਏਕ ਮੁਜੱਸਮ ਨਮੂਨਾ ਬਨਾ ਕਰ ਮਹਾਰਾਜਾ ਰਣਜੀਤ ਸਿੰਘ ਕੇ ਪਾਸ ਲਾਹੌਰ ਭੇਜਾ, ਜਿਸ ਨੇ ਮੁਲਕ ਔਰ ਅਹਿਲੇ-ਮੁਲਕ ਕੋ ਇਨ-ਨਾ-ਖ਼ੁਦਾ ਤਰਸੋਂ ਕੇ ਪੰਜੇ ਸੇ ਰਿਹਾਈ ਦੀ[1]"।

ਇਨ੍ਹਾਂ ਦਿਨਾਂ ਵਿਚ ਅਕਾਲ ਪੁਰਖ ਦੀ ਹਜ਼ੂਰੀ ਵਿਚ ਕਸ਼ਮੀਰ ਦੇ ਇਸਤ੍ਰੀ ਪੁਰਸ਼ਾਂ ਦੇ ਫਟੜ ਹਿਰਦਿਆਂ ਵਿਚੋਂ ਇਹ ਪ੍ਰਾਰਥਨਾ ਨਿਕਲਦੀ ਹੁੰਦੀ ਸੀ :

'ਦਿਵਾ ਯੀ ਯੀ। ਸਿਖ ਰਾਜ ਤਰਿਤ ਕਿਆਹਾਂ[2]।

ਜਿਸ ਦਾ ਭਾਵ ਇਹ ਹੈ ਕਿ ਹੇ ਭਗਵਾਨ! ਸਿੱਖ ਰਾਜ ਛੇਤੀ ਹੀ ਇਥੇ ਪਹੁੰਚਾ ਦਿਹ।

ਕਸ਼ਮੀਰ ਵਿਚ ਜਦ ਉੱਪਰ ਲਿਖੇ ਅਤਿਆਚਾਰਾਂ ਨੇ ਇੰਨੀ ਭਿਆਨਕ ਸ਼ਕਲ ਅਖ਼ਤਿਆਰ ਕਰ ਲਈ ਤਾਂ ਕਸ਼ਮੀਰ ਦਾ ਇਕ ਬੜਾ ਪਤਵੰਤਾ ਅਤੇ ਧਨਾਢ ਪੰਡਿਤ, ਬੀਰਬਲ ਸਣੇ ਆਪਣੇ ਪੁੱਤਰ ਰਾਜਕਾਕ ਦੇ ਭੇਸ ਬਦਲ ਕੇ ਕਿਸੇ ਨ ਕਿਸੇ ਤਰ੍ਹਾਂ ਕਸ਼ਮੀਰ ਤੋਂ ਨੱਸ ਕੇ ਸ਼ੇਰਿ ਪੰਜਾਬ ਮਹਾਰਾਜਾ ਰਣਜੀਤ ਸਿੰਘ ਦੀ ਹਜ਼ੂਰੀ ਵਿਚ ਲਾਹੌਰ ਪਹੁੰਚਿਆ ਤੇ ਦਰਬਾਰ ਵਿਚ ਡਾਢਾ ਫੁੱਟ-ਫੁੱਟ ਕੇ ਰੋਇਆ! ਕਸ਼ਮੀਰ ਦੀ ਪਰਜਾ ਤੇ ਹੋ ਰਹੇ ਅਤਿਆਚਾਰਾਂ ਦਾ ਵੇਰਵਾ ਐਸਾ ਦਰਦਨਾਕ ਸੁਣਾਇਆ ਕਿ ਸਾਰੇ ਦਰਬਾਰੀ ਤ੍ਰਾਹ ਤ੍ਰਾਹ ਕਰ ਉਠੇ। ਮਹਾਰਾਜਾ ਸਾਹਿਬ-ਜੋ ਆਪਣੇ ਸੁਭਾਉ ਅਨੁਸਾਰ ਰੱਬੀ ਬੰਦਿਆਂ 'ਤੇ ਜ਼ੁਲਮ ਹੁੰਦੇ ਸੁਣ ਕੇ ਕਦੀ ਸਹਾਰ ਨਾ ਸਕਦੇ-ਇਸ ਸਮੇਂ ਵੀ ਡਾਢੇ ਦੁੱਖੀ ਹੋਏ ਅਤੇ ਆਪਣੇ ਨਾਮੀ

1. ਮੌਲਾਨਾ ਮੁਹੰਮਦ ਦੀਨ ਰਚਿਤ ਮੁਕੰਮਲ ਤਵਾਰੀਖ਼ ਕਸ਼ਮੀਰ, ਹਿੱਸਾ ਸੋਮ, ਸਫ਼ਾ ੩, ੪।

2. ਸ੍ਰੀ ਯੁਤ ਦੇਵਿੰਦਰ ਜੀ ਸਤਿਆਰਥੀ ।

ਸਰਦਾਰਾਂ ਨੂੰ ਇਕੱਠਾ ਕਰਕੇ ਪੰਡਿਤ ਬੀਰਬਲ ਦੇ ਮੂੰਹ ਤੋਂ ਕਸ਼ਮੀਰ ਦੇ ਜ਼ੁਲਮਾਂ ਦਾ ਹਾਲ ਮੁੜ ਆਪ ਨੇ ਸੁਣਿਆ ਤੇ ਆਪਣੇ ਸਰਦਾਰਾਂ ਨੂੰ ਸੁਣਾਇਆ । ਛੇਕੜ ਲੰਮੀ ਵਿਚਾਰ ਦੇ ਬਾਅਦ ਇਹ ਫ਼ੈਸਲਾ ਹੋਇਆ ਕਿ ਜਿਸ ਤਰ੍ਹਾਂ ਹੋ ਸਕੇ ਕਸ਼ਮੀਰ ਨੂੰ ਬੇਤਰਸਾਂ ਦੇ ਪੰਜੇ ਤੋਂ ਛੁਡਾ ਕੇ ਉਥੇ ਅਮਨ ਚੈਨ ਕਾਇਮ ਕੀਤਾ ਜਾਏ।

ਉਧਰ ਜਦ ਮੁਹੰਮਦ ਅਜ਼ੀਮ ਖ਼ਾਨ ਨੂੰ ਪਤਾ ਲੱਗਾ ਕਿ ਬੀਰਬਲ ਮਹਾਰਾਜਾ ਰਣਜੀਤ ਸਿੰਘ ਕੋਲ ਲਾਹੌਰ ਫ਼ਰਿਆਦੀ ਗਿਆ ਹੈ ਤਾਂ ਉਸ ਨੇ ਆਪਣੇ ਆਦਮੀ ਭੇਜ ਕੇ ਬੀਰਬਲ ਦੇ ਘਰ ਬਾਰ ਨੂੰ ਲੁੱਟ ਲਿਆ, ਉਸ ਦੇ ਘਰਾਣੇ ਦੀਆਂ ਤੀਵੀਆਂ ਫੜ ਲਈਆਂ ਤੇ ਉਨ੍ਹਾਂ ਨੂੰ ਤਰ੍ਹਾਂ ਤਰ੍ਹਾਂ ਦੇ ਤਸੀਹੇ ਦੇਣੇ ਸ਼ੁਰੂ ਕਰ ਦਿੱਤੇ ਤਾਂ ਕਿ ਉਹ ਆਪਣਾ ਧਰਮ ਛੱਡ ਕੇ ਇਸਲਾਮ ਵਿਚ ਆ ਜਾਣ। ਇਸ ਤਰ੍ਹਾਂ ਜਦ ਉਨ੍ਹਾਂ ਅਬਲਾ ਇਸਤ੍ਰੀਆਂ ਨੂੰ ਅਤਿ ਤੰਗ ਕੀਤਾ ਗਿਆ ਤਾਂ ਪੰਡਿਤ ਬੀਰਬਲ ਦੀ ਘਰ ਵਾਲੀ ਨੇ ਧਰਮ ਤਿਆਗਣ ਦੀ ਥਾਂ ਆਪਣੀ ਜਾਨ 'ਤੇ ਖੇਡ ਜਾਣਾ ਯੋਗ ਸਮਝਿਆ ਅਤੇ ਆਤਮਘਾਤ ਕਰਕੇ ਧਰਮ ਬਚਾ ਲਿਆ, ਪਰ ਉਸ ਦੀ ਨੌਜਵਾਨ ਨੂੰਹ ਵਿਚਾਰੀ ਇਹਨਾਂ ਅਸਹਿ ਕਸ਼ਟਾਂ ਨੂੰ ਨਾ ਸਹਾਰ ਸਕੀ ਤੇ ਮੁਸਲਮਾਨ ਹੋ ਗਈ। ਇਸ ਨੂੰ ਕਾਬਲ ਭਿਜਵਾ ਦਿੱਤਾ ਗਿਆ ਜੋ ਮੁੱਦਤ ਤਕ ਉਥੇ ਜੀਂਵਦੀ ਰਹੀ।

## ਖ਼ਾਲਸਾ ਫ਼ੌਜ ਦੀ ਕਸ਼ਮੀਰ ਪੁਰ ਚੜ੍ਹਾਈ

ਉੱਪਰ ਲਿਖੇ ਫ਼ੈਸਲੇ ਅਨੁਸਾਰ ਮਹਾਰਾਜਾ ਸਾਹਿਬ ਨੇ ਉਸੇ ਦਿਨ ਤੋਂ ਬੜੀਆਂ ਭਾਰੀਆਂ ਫ਼ੌਜੀ ਤਿਆਰੀਆਂ ਦਾ ਹੁਕਮ ਦੇ ਦਿੱਤਾ, ਇਸ ਤਰ੍ਹਾਂ ਬੜੇ ਬੜੇ ਜ਼ਖ਼ੀਰੇ ਰਸਦ ਰਸਾਨੀ ਦੇ ਵਜ਼ੀਰਾਬਾਦ ਤੇ ਗੁਜਰਾਤ ਜਮ੍ਹਾਂ ਕੀਤੇ ਗਏ। ਇਨਾਂ ਸਾਰੀਆਂ ਲੋੜੀਂਦੀਆਂ ਤਿਆਰੀਆਂ ਦੇ ਉਪਰੰਤ ੨੦ ਅਪ੍ਰੈਲ ਸੰਨ ੧੮੧੯ ਈ. (੮ ਵੈਸਾਖ ੧੮੭੬ ਬਿ.) ਨੂੰ ਸ਼ੇਰਿ ਪੰਜਾਬ ਨੇ ਆਪਣੀ ਨਿਗਰਾਨੀ ਵਿਚ ੩੦੦੦੦ ਫ਼ੌਜ ਨਾਲ ਲਾਹੌਰ ਤੋਂ ਕੂਚ ਕਰ ਦਿੱਤਾ। ਇਹ ਫ਼ੌਜਾਂ ਜਦ ਵਜ਼ੀਰਾਬਾਦ ਅਤੇ ਗੁਜਰਾਤ ਦੇ ਵਿਚਕਾਰ ਖੁਲ੍ਹੇ ਮੈਦਾਨ ਵਿਚ ਇਕੱਤਰ ਹੋ ਗਈਆਂ ਤਾਂ ਮਹਾਰਾਜਾ ਸਾਹਿਬ ਨੇ ਸ਼ਹਿਜ਼ਾਦਾ ਖੜਗ ਸਿੰਘ, ਸਰਦਾਰ ਹਰੀ ਸਿੰਘ ਨਲੂਆ' ਤੇ ਬਾਬਾ ਫੂਲਾ ਸਿੰਘ ਜੀ ਅਕਾਲੀ ਨੂੰ ਸਭ ਤੋਂ ਪਹਿਲਾਂ ਕਸ਼ਮੀਰ 'ਤੇ ਚੜ੍ਹਾਈ ਕਰਨ ਦਾ ਹੁਕਮ ਦਿੱਤਾ । ਇਨ੍ਹਾਂ ਦੇ ਪਿਛੇ ਬਹਾਦਰ ਦੀਵਾਨ ਚੰਦ, ਜ਼ਫ਼ਰ ਜੰਗ ਤੇ ਸਰਦਾਰ ਸ਼ਾਮ ਸਿੰਘ ਅਟਾਰੀ ਵਾਲਾ, ਸਰਦਾਰ ਹੁਕਮਾ ਸਿੰਘ ਚਿਮਨੀ, ਸਰਦਾਰ ਜਵਾਲਾ ਸਿੰਘ ਆਦਿ ਸਰਦਾਰਾਂ ਦੀ ਸੌਂਪਣੀ 'ਚ ਹੋਰ ਫ਼ੌਜ ਤੋਰੀ ਗਈ। ਇਸ ਤੋਂ ਛੁਟ ੧੦੦੦੦ ਰਾਖਵੀਂ (ਰੀਜ਼ਰਵ) ਫ਼ੌਜ ਮਹਾਰਾਜਾ ਸਾਹਿਬ ਨੇ ਆਪਣੇ ਪਾਸ ਰੱਖੀ, ਤਾਕਿ ਜਿਥੇ ਜਿਥੇ ਸੱਜਰ ਸ਼ਾਹ ਫ਼ੌਜ ਦੀ ਲੋੜ ਪਏ, ਉੱਥੇ ਬਹੁਤ ਛੇਤੀ ਪਹੁੰਚਾ ਦਿੱਤੀ ਜਾਵੇ।

1. ਇਸ ਸਮੇਂ ਸਰਦਾਰ ਹਰੀ ਸਿੰਘ ਇਕ ਪੂਰੇ ਡਵੀਜ਼ਨ ਫ਼ੌਜ ਦੇ ਕਮਾਂਡਰ ਸਨ, ਸਰ ਲੈਪਲ ਗ੍ਰਿਫ਼ਨ, ਦੀ ਪੰਜਾਬ ਚੀਫ਼ਸ, ਜਿਲਦ ੨ । ਸਫ਼ਾ ੧੪੫।

ਇਸ ਤਰ੍ਹਾਂ 'ਸਤਿ ਸ੍ਰੀ ਅਕਾਲ' ਦੇ ਅਕਾਸ਼ ਤੋੜ ਜੈਕਾਰਿਆਂ ਦੀ ਗੂੰਜ ਵਿਚ ਇਹ ਫ਼ੌਜ ਕੂਚ ਕਰ ਕੇ ਭਿੰਬਰ ਪਹੁੰਚੀ। ਇਸ ਮੰਜ਼ਲ ਤੋਂ ਪਹਾੜੀ ਚੜ੍ਹਾਈ ਆਰੰਭ ਹੋ ਗਈ। ਇਸ ਢੱਕੀ ਵਿਚ ਚੂੰਕਿ ਕੇਵਲ ਇਕੋ ਤਲਾਅ ਦੇ ਹੋਣ ਦੇ ਕਾਰਨ ਆਮ ਪਾਣੀ ਨਹੀਂ ਸੀ ਮਿਲਦਾ, ਇਸ ਲਈ ਫ਼ੌਜ ਨੂੰ ਹੁਕਮ ਦਿੱਤਾ ਗਿਆ ਕਿ ਹਰ ਇਕ ਜੁਆਨ ਆਪੋ ਆਪਣੀਆਂ ਕੁੱਪੀਆਂ ਪਾਣੀ ਨਾਲ ਭਰ ਲਏ, ਸੋ ਇਸੇ ਤਰ੍ਹਾਂ ਕੀਤਾ ਗਿਆ। ਇਥੋਂ ਦਸ ਕੋਹ ਮੰਜ਼ਿਲ ਤੈਹ ਕਰਨ ਬਾਦ ਸੈਦਾਬਾਦ ਨਾਮੀ ਪਿੰਡ ਆਇਆ, ਜਿਥੇ ਪੁਰਾਣੇ ਸਮੇਂ ਦਾ ਇਕ ਕਿਲ੍ਹਾ ਸੀ, ਖ਼ਾਲਸਾ ਫ਼ੌਜ ਦੇ ਪਹੁੰਚਦਿਆਂ ਹੀ ਕਿਲ੍ਹਾਦਾਰ ਨੱਠ ਗਿਆ ਤੇ ਖ਼ਾਲਸੇ ਨੇ ਬਿਨਾਂ ਲੜਾਈ ਦੇ ਕਿਲ੍ਹੇ ਪਰ ਕਬਜ਼ਾ ਕਰ ਲਿਆ। ੧੯ ਵੈਸਾਖ ਮੁਤਾਬਿਕ ੧ ਮਈ ਸੰਨ ੧੮੧੯ ਨੂੰ ਖ਼ਾਲਸਾ ਫ਼ੌਜਾਂ ਨੇ ਰਾਜੌਰੀ[1] ਜਾ ਡੇਰੇ ਲਾਏ। ਇਥੋਂ ਦਾ ਹਾਕਮ ਰਾਜਾ ਅਗਰ ਖ਼ਾਨ[2] ਆਪਣੇ ਪਹਿਲੇ ਅਹਿਦਨਾਮੇ ਦੇ ਵਿਰੁੱਧ ਇਸ ਸਮੇਂ ਬਾਗੀ ਹੋ ਬੈਠਾ ਸੀ ਅਤੇ ਉਸ ਨੇ ਖ਼ਾਲਸਾ ਫ਼ੌਜ ਨੂੰ ਰੋਕਣ ਦਾ ਆਪਣੇ ਵੱਲੋਂ ਪੂਰਾ ਪੂਰਾ ਯਤਨ ਕੀਤਾ ਸੀ। ਇਥੇ ਸਰਦਾਰ ਹਰੀ ਸਿੰਘ ਨੇ ਇਸ ਪਰ ਇੰਨੀ ਤੇਜ਼ੀ ਨਾਲ ਹੱਲਾ ਕਰਕੇ ਅਗਰ ਖ਼ਾਨ ਦੀ ਫ਼ੌਜ ਨੂੰ ਇਸ ਤਰ੍ਹਾਂ ਦੱਬ ਖੜਿਆ, ਜਿਸ ਤਰ੍ਹਾਂ ਹੜ੍ਹ ਦੀ ਕਾਂਗ ਕੱਖਾਂ ਕਾਨੀਆਂ ਨੂੰ ਅੱਗੇ ਰੱਖ ਲੈਂਦੀ ਹੈ। ਹੁਣ ਜਦ ਇਸ ਨੇ ਖ਼ਾਲਸੇ ਦਾ ਇਨਾ ਜ਼ੋਰ ਦੇਖਿਆ ਤਾਂ ਨੱਸ ਕੇ ਆਪਣੀ ਜਾਨ ਬਚਾਉਣ ਤੋਂ ਛੁੱਟ ਹੋਰ ਕੁਝ ਭੀ ਨ ਕਰ ਸਕਿਆ। ਇਸ ਟਾਕਰੇ ਵਿਚ ਖ਼ਾਨ ਨੇ ਜਾਨਾਂ ਆਦਿਕ ਦਾ ਭਾਰੀ ਨੁਕਸਾਨ ਉਠਾਇਆ ਸੀ। ਖ਼ਾਲਸੇ ਵਲੋਂ ਭੀ ਦਸ ਜਵਾਨ ਆਪਣਾ ਆਪ ਵਾਰ ਗਏ ਜਿਨ੍ਹਾਂ ਵਿਚੋਂ ਬਹਾਦਰ ਸਰਦਾਰ ਜੋਧ ਸਿੰਘ ਕੂਸਾ ਖ਼ਾਸ ਤੌਰ ਪਰ ਜ਼ਿਕਰ ਦੇ ਕਾਬਿਲ ਹਨ[3]। ਨੱਸੇ ਜਾਂਦੇ ਅਗਰ ਖ਼ਾਨ ਨੂੰ ਗ੍ਰਿਫ਼ਤਾਰ ਕੀਤਾ ਗਿਆ ਤੇ ਅਗਲੀ ਸਵੇਰ ਨੂੰ ਸ਼ੇਰਿ ਪੰਜਾਬ ਪਾਸ ਭਿੰਬਰ ਭਿਜਵਾ ਦਿੱਤਾ ਗਿਆ।

---

੧. ਇਸ ਸਮੇਂ ਖ਼ਾਲਸਾ ਫ਼ੌਜ ਨੇ ਆਉਂਦਿਆਂ ਹੀ ਰਾਜੌਰੀ ਦੇ ਸ਼ਾਲਾਮਾਰ ਬਾਗ਼ 'ਤੇ-ਜੋ ਦਰਿਆ ਤਵੀ ਦੇ ਕੰਢੇ 'ਤੇ ਬੜੀ ਰਮਣੀਕ ਥਾਂ 'ਤੇ ਸੀ-ਸਣੇ ਬਾਰਾਂਦਰੀ ਦੇ ਕਬਜ਼ਾ ਕਰ ਲਿਆ।

੨. ਸੱਯਦ ਮੁ: ਲਤੀਫ਼ ਨੇ ਹਿਸਟਰੀ ਔਫ਼ ਦੀ ਪੰਜਾਬ ਵਿੱਚ ਗ਼ਲਤੀ ਨਾਲ ਇਸ ਦਾ ਨਾਮ ਅਜ਼ੀਜ਼ਖ਼ਾਨ ਲਿਖਿਆ ਹੈ; ਜੋ ਠੀਕ ਨਹੀਂ।

੩. 'ਕੂਸਾ' ਖ਼ਾਨਦਾਨ ਦੇ ਬਹਾਦਰ, ਖ਼ਾਲਸਾ ਰਾਜ ਦੇ ਵਾਧੇ ਅਤੇ ਇੱਜ਼ਤ ਲਈ ਆਪਣੀਆਂ ਬਹੁਤ ਸਾਰੀਆਂ ਬਹੁਮੁੱਲੀਆਂ ਜਾਨਾਂ ਵਾਰਨ ਲਈ ਖ਼ਾਲਸੇ ਵਿਚ ਬੜੇ ਸਤਿਕਾਰ ਯੋਗ ਅਤੇ ਮੋਹਰੀ ਗਿਣੇ ਜਾਂਦੇ ਸਨ। ਇਸ ਘਰਾਣੇ ਵਿਚੋਂ ਨਿਡਰ ਸਰਦਾਰ ਜੋਧ ਸਿੰਘ ਕੂਸਾ ਉਹ ਸੂਰਮਾ ਸੀ, ਜਿਸ ਨੇ ਸੰਨ ੧੭੯੯ ਵਿਚ ਸ਼ੇਰਿ-ਪੰਜਾਬ ਨੂੰ ਲਾਹੌਰ ਪੁਰ ਧਾਵਾ ਕਰਨ ਲਈ ਸਭ ਤੋਂ ਵਧ ਉਤਸ਼ਾਹ ਦਿਵਾਇਆ ਸੀ। ਇਹ ਉਕਸਾਹਟ ਕੇਵਲ ਜ਼ੁਬਾਨੀ ਨਹੀਂ ਸੀ, ਬਲਕਿ ਇਸ ਨੇ ਮਹਾਰਾਜਾ ਸਾਹਿਬ ਨੂੰ ਆਖਿਆ ਕਿ ਲਾਹੌਰ ਦਾ ਸਭ ਤੋਂ ਕਰੜਾ ਮੋਰਚਾ ਮੇਰੇ ਜ਼ਿੰਮੇ ਪਾ ਦਿਓ। ਚੁਨਾਂਚਿ ਸ਼ੇਰਿ ਪੰਜਾਬ ਨੇ ਕਿਲ੍ਹਾ ਗੁਜਰ ਸਿੰਘ ਤੇ ਸਰਦਾਰ ਗੁਜਰ ਸਿੰਘ ਭੰਗੀ ਦੇ ਪੁੱਤਰ ਸਰਦਾਰ ਸਾਹਿਬ ਸਿੰਘ ਦੀ ਫ਼ੌਜ ਦੇ ਟਾਕਰੇ ਲਈ ਇਸੇ ਨੂੰ ਨੀਯਤ ਕੀਤਾ। ਇਸ ਤਰ੍ਹਾਂ ੨੭ ਜੂਨ ਸੰਨ ੧੭੯੯ ਮੁਤਾਬਿਕ ੧੫ ਹਾੜ ੧੮੫੬ ਬਿਕ੍ਰਮੀ ਨੂੰ

(ਬਾਕੀ ਫੁੱਟਨੋਟ ਸਫ਼ਾ 68 ਦੇ ਹੇਠ)

ਇਸ ਨੂੰ ਜਦ ਮਹਾਰਾਜਾ ਸਾਹਿਬ ਦੀ ਹਜ਼ੂਰੀ ਵਿਚ ਪੇਸ਼ ਕੀਤਾ ਗਿਆ ਤਾਂ ਇਸ ਨੇ ਜਾਨ ਬਖ਼ਸ਼ੀ ਲਈ ਬੜੀਆਂ ਅਰਜ਼ੋਈਆਂ ਕੀਤੀਆਂ ਅਤੇ ਅੱਗੇ ਨੂੰ ਸੱਚੇ ਦਿਲੋਂ ਸਰਕਾਰ ਦਾ ਅਨੁਸਾਰੀ ਰਹਿਣ ਦਾ ਵਾਇਦਾ ਕੀਤਾ ਅਤੇ ਕਸ਼ਮੀਰ ਦੀ ਫ਼ਤਹਯਾਬੀ ਲਈ ਆਪਣੇ ਆਪ ਨੂੰ ਹਰ ਇਕ ਤਰ੍ਹਾਂ ਦੀ ਸੇਵਾ ਕਰਨ ਲਈ ਪੇਸ਼ ਕੀਤਾ। ਮਹਾਰਾਜਾ ਸਾਹਿਬ ਨੇ ਨਾ ਕੇਵਲ ਇਸ ਦੀ ਜਾਨ ਬਖ਼ਸ਼ੀ ਦਾ ਹੁਕਮ ਹੀ ਦਿੱਤਾ ਸਗੋਂ ਇਸ ਨੂੰ ਰਾਜੌਰੀ ਦੀ ਰਾਜਗੀ ਭੀ ਬਖ਼ਸ਼ ਦਿੱਤੀ।

---

(ਸਫ਼ਾ 67 ਦੇ ਫੁੱਟਨੋਟ ਦਾ ਬਾਕੀ)

ਲਾਹੌਰ ਪੁਰ ਚੜ੍ਹਾਈ ਕੀਤੀ ਗਈ। ਇਸ ਸਮੇਂ ਬਹਾਦਰ ਸ. ਜੋਧ ਸਿੰਘ ਨੇ ਸਣੇ ਆਪਣੇ ਸਵਾਰਾਂ ਦੇ ਕਿਲ੍ਹਾ ਗੁਜਰ ਸਿੰਘ ਦੀ ਫ਼ੌਜ ਨੂੰ ਕਰੜਾ ਘੇਰਾ ਪਾ ਕੇ ਬਾਕੀ ਫ਼ੌਜ ਨਾਲੋਂ ਵੱਖ ਕਰ ਦਿੱਤਾ ਸੀ, ਜਿਸ ਦਾ ਨਤੀਜਾ ਇਹ ਹੋਇਆ ਕਿ ਦਿੱਲੀ ਦਰਵਾਜ਼ੇ ਵੱਲੋਂ ਨਿਡਰ ਸਰਦਾਰਨੀ ਸਦਾ ਕੌਰ ਜੀ ਅਤੇ ਲਾਹੌਰੀ ਦਰਵਾਜ਼ੇ ਵੱਲੋਂ ਸ਼ੇਰਿ ਪੰਜਾਬ ਨੂੰ ਸਹਿਲਾ ਹੀ ਸ਼ਹਿਰ ਦੇ ਅੰਦਰ ਦਾਖ਼ਲ ਹੋ ਜਾਣ ਦਾ ਕੀਮਤੀ ਮੌਕਾ ਮਿਲ ਗਿਆ ਸੀ ਤੇ ਬਿਨਾਂ ਕਿਸੇ ਵੱਡੇ ਖ਼ੂਨ-ਖ਼ਰਾਬੇ ਦੇ ਲੌਢੇ ਪਹਿਰ ਤਕ ਲਾਹੌਰ ਦੇ ਸਾਰੇ ਸ਼ਹਿਰ ਪਰ ਮਹਾਰਾਜਾ ਰਣਜੀਤ ਸਿੰਘ ਦਾ ਕਬਜ਼ਾ ਹੋ ਗਿਆ ਸੀ। ਲਾਹੌਰ ਦੇ ਬਾਅਦ ਕਸੂਰ, ਪਿੰਡ ਭਾਟੀਆਂ ਤੇ ਝੰਗ ਦੀ ਫ਼ਤਹ ਸਮੇਂ ਇਸ ਸਰਦਾਰ ਨੇ ਉਹ ਸੂਰਮਤਾਈ ਦੱਸੀ ਕਿ ਮਹਾਰਾਜਾ ਸਾਹਿਬ ਨੇ ਰੀਝ ਕੇ ਇਸ ਦੇ ਬਦਲੇ ਇਸ ਨੂੰ ਵੱਡੀ ਜਾਗੀਰ ਬਖ਼ਸ਼ੀ ਸੀ। ਇਸ ਦੇ ਕੁਝ ਸਮਾਂ ਬਾਅਦ ਆਪ ਨੂੰ-ਚਿਨਿਓਟ ਸਰ ਕਰਨ ਲਈ ਭੇਜਿਆ ਗਿਆ ਸੀ, ਜਿਥੇ ਆਪ ਨੇ ਐਸੀ ਜਾਨਬਾਜ਼ੀ ਤੋਂ ਕੰਮ ਲਿਆ ਕਿ ਜਦ ਕਿਲ੍ਹੇ ਵਿਚ ਦਾਖ਼ਲ ਹੋਣ ਦਾ ਮੌਕਾ ਆਇਆ ਤਾਂ ਆਪ ਹੀ ਵਾਹੋਦਾਹੀ ਪਹਿਲੀ ਟੋਲੀ ਨਾਲ ਕਿਲ੍ਹੇ ਵਿਚ ਜਾ ਵੜੇ ਸਨ। ਅੱਗੋਂ ਕਿਲ੍ਹੇ ਵਾਲਿਆਂ ਕਰੜਾ ਟਾਕਰਾ ਕੀਤਾ ਤੇ ਹੱਥੋਂ ਹੱਥ ਲੜਾਈ ਹੋ ਪਈ, ਜਿਸ ਵਿਚ ਆਪ ਨੂੰ ਬੜੇ ਗਹਿਰੇ ਫੱਟ ਲੱਗੇ ਸਨ। ਇਸ ਕੁਰਬਾਨੀ ਦਾ ਸਿੱਟਾ ਇਹ ਨਿਕਲਿਆ ਸੀ ਕਿ ਕਿਲ੍ਹਾ ਫ਼ਤਹ ਹੋ ਗਿਆ ਅਤੇ ਚਿਨਿਓਟ ਦਾ ਸਾਰਾ ਇਲਾਕਾ ਖ਼ਾਲਸਾ ਰਾਜ ਨਾਲ ਮਿਲਾ ਦਿੱਤਾ ਗਿਆ ਸੀ। ਇਸ ਦੇ ਬਾਅਦ ਕਸ਼ਮੀਰ ਦੀ ਇਸ ਲੜਾਈ ਸਮੇਂ ਰਾਜਾ ਅਗਰ ਖ਼ਾਨ ਵਾਲੀਏ ਰਾਜੌਰੀ ਨਾਲ ਸਨਮੁੱਖ ਲੜਦਾ ਹੋਇਆ ਆਪਣੇ ਆਪ ਨੂੰ ਖ਼ਾਲਸਾ ਰਾਜ ਦੀ ਉੱਨਤੀ ਲਈ ਕੁਰਬਾਨ ਕਰ ਦਿੱਤਾ ਸੀ। ਆਪ ਨੂੰ ਵਾਹਿਗੁਰੂ ਵੱਲੋਂ ਸੱਤ ਪੁੱਤਰ ਮਿਲੇ ਸਨ, ਜਿਹਨਾਂ ਦੇ ਨਾਮ ਇਹ ਸਨ :- ਸ. ਦਿਆਲ ਸਿੰਘ, ਸ. ਦੀਵਾਨ ਸਿੰਘ, ਸ. ਭਗਵਾਨ ਸਿੰਘ, ਸ. ਮੇਘਰ ਸਿੰਘ, ਸ. ਤੇਗ ਸਿੰਘ, ਸ. ਖਜ਼ਾਨ ਸਿੰਘ ਤੇ ਸ. ਮਰਦਾਨ ਸਿੰਘ। ਇਹਨਾਂ ਵਿਚੋਂ ਸ. ਮੇਘ ਸਿੰਘ ਸ. ਹਰੀ ਸਿੰਘ ਨਲੂਏ ਦੇ ਨਾਲ ਮੌਜੂਦ ਸਨ। ਜਦ ਕਿ ਸੰਨ ੧੮੨੧ ਵਾਲੀ ਜਗਤ ਪ੍ਰਸਿੱਧ 'ਮਾਂਗਲੀ' ਦੀ ਲੜਾਈ, ਜਿਸ ਵਿਚ ਨਲੂਏ ਸਰਦਾਰ ਨੇ ਆਪਣੇ ਨਾਲੋਂ ਪੰਜ ਗੁਣਾਂ ਵਧ ਵੈਰੀਆਂ ਦੀ ਫ਼ੌਜ ਪਰ ਫ਼ਤਹ ਪਾਈ ਸੀ, ਇਸ ਸਮੇਂ ਹੀ ਇਹ ਸਰਦਾਰ (ਮੇਘ ਸਿੰਘ) ਸੂਰਮਤਾਈ ਦਾ ਸਬੂਤ ਦੇਂਦਾ ਹੋਇਆ ਆਪਣੀ ਕੌਮ ਤੋਂ ਕੁਰਬਾਨ ਹੋਇਆ ਸੀ। ਆਪ ਦੀ ਯਾਦਗਾਰ ਮਾਂਗਲੀ ਦੇ ਹੋਰਨਾਂ ਸ਼ਹੀਦਾਂ ਨਾਲ ਸ਼ੇਰਾਂ ਵਾਲਾ ਤਲਾਅ ਦੇ ਕੰਢੇ ਪਰ ਦਮਦਮਾ ਅੱਜ ਤੀਕ ਮੌਜੂਦ ਹੈ, ਜਿਸ ਦੀ ਤਸਵੀਰ ਇਸੇ ਪੁਸਤਕ ਵਿਚ ਕਿਸੇ ਹੋਰ ਥਾਂ ਮਿਲੇਗੀ। ਸਰਦਾਰ ਦਿਆਲ ਸਿੰਘ, ਸਰਦਾਰ ਦੀਵਾਨ ਸਿੰਘ ਤੇ ਸਰਦਾਰ ਮਰਦਾਨ ਸਿੰਘ ਇਹ ਤਿੰਨੇ ਸੂਰਮੇ ਭਾਈ ਆਪਣੀ ਮਰਦਾਨਗੀ ਦਾ ਜੌਹਰ ਦੱਸਦੇ ਹੋਏ ਨਾਲੋਂ ਨਾਲ ਇੱਕੋ ਥਾਂ ਪਰ ਸੰਨ ੧੮੪੫ ਦੀ ਸਤਲੁਜ ਦੀ ਲੜਾਈ ਵਿਚ ਅੰਗਰੇਜ਼ਾਂ ਨਾਲ ਫੇਰੂ ਸ਼ਹਿਰ ਦੇ ਸੰਗਰਾਮ ਵਿਚ ਜੂਝ ਕੇ ਕੁਰਬਾਨ ਹੋ ਗਏ ਸਨ।

ਹੁਣ ਇਥੋਂ ਖ਼ਾਲਸਾ ਫ਼ੌਜ ੧੬ ਕੋਹਾਂ ਦਾ ਕੂਚ ਕਰ ਕੇ ਬਹਿਰਾਮ ਗਲੇ ਪਹੁੰਚ ਗਈ। ਰਸਤਾ ਬੜਾ ਬਿਖੜਾ ਤੇ ਕਠਨ ਪਹਾੜੀ ਸੀ, ਪਰ ਖ਼ਾਲਸਈ ਅਗਾਧ ਜੋਸ਼ ਅੱਗੇ ਰਸਤੇ ਦੀ ਕੋਈ ਰੁਕਾਵਟ ਨਾ ਠਹਿਰ ਸਕੀ। ਇਥੇ ਅਫ਼ਗ਼ਾਨੀ ਫ਼ੌਜਦਾਰ ਰਹਿੰਦਾ ਸੀ, ਜਦ ਇਸ ਨੂੰ ਖ਼ਾਲਸਾ ਫ਼ੌਜ ਦੇ ਪਹੁੰਚਣ ਦੀ ਖ਼ਬਰ ਪਹੁੰਚੀ ਤਾਂ ਉਹ ਗੜ੍ਹੀ ਖ਼ਾਲੀ ਕਰਕੇ ਸਿਰੀ ਨਗਰ ਵੱਲ ਨੱਸ ਗਿਆ। ਖ਼ਾਲਸਾ ਫ਼ੌਜਾਂ ਨੇ ਬਹਿਰਾਮ ਗਲੇਂ 'ਤੇ ਪੂਰਾ ਪੂਰਾ ਕਬਜ਼ਾ ਕਰ ਲਿਆ। ਬਹਿਰਾਮ ਗਲਾ ਬੜੇ ਉੱਚੇ ਪਹਾੜਾਂ ਵਿਚ (ਦੋਵੱਲੀ) ਘਿਰੀ ਹੋਈ ਘਾਟੀ ਵਿਚ ਵਸਾਇਆ ਗਿਆ ਸੀ, ਜਿੱਥੇ ਗਰਮੀਆਂ ਦੀ ਰੁੱਤ ਵਿਚ ਭੀ ਬੜੀ ਠੰਡ ਹੁੰਦੀ ਹੈ, ਹਵਾ ਇੰਨੀ ਸਰਦ ਅਤੇ ਜ਼ੋਰ ਦੀ ਚਲਦੀ ਹੈ ਕਿ ਹਰ ਵਕਤ ਕਪੜੇ ਦੀ ਲੋੜ ਪੈਂਦੀ ਹੈ। ਮੀਰ ਮੁਹੰਮਦ ਖ਼ਾਨ ਅਤੇ ਮੁਹੰਮਦ ਅਲੀ ਖ਼ਾਨ ਹਾਕਮ ਸੁਪਨ ਨੇ ਖ਼ਾਲਸੇ ਦੀ ਤਾਹਿ ਮੰਨ ਲਈ ਅਤੇ ਸ਼ਹਿਜ਼ਾਦਾ ਖੜਗ ਸਿੰਘ ਨੇ ਇਨ੍ਹਾਂ ਨੂੰ ਬਹੁਮੁੱਲੀਆਂ ਖ਼ਿਲਤਾਂ ਬਖ਼ਸ਼ੀਆਂ। ਖ਼ਾਲਸੇ ਦੇ ਡੇਰੇ ਅਜੇ ਬਹਿਰਾਮ ਗਲੇ ਹੀ ਲੱਗੇ ਹੋਏ ਸਨ ਕਿ ਇਥੇ ਖ਼ਬਰਾਂ ਪਹੁੰਚੀਆਂ ਕਿ ਜ਼ਬਰਦਸਤ ਖ਼ਾਨ ਵਾਲੀਏ ਪੁਣਛ ਆਪਣੇ ਕਿਲ੍ਹੇ ਤਰਾਈ ਵਿਚ ਜੰਗੀ ਤਿਆਰੀਆਂ ਕਰਕੇ ਆਕੀ ਹੋ ਬੈਠਾ ਹੈ ਅਤੇ ਇਧਰ ਨੂੰ ਜਾਣ ਵਾਲੇ ਸਾਰੇ ਰਸਤਿਆਂ ਵਿਚ ਦਰੱਖ਼ਤ ਕਟਵਾ ਕੇ ਤੇ ਭਾਰੀ ਪੱਥਰ ਸੁਟਵਾ ਕੇ ਰਸਤੇ ਬੰਦ ਕਰ ਰਿਹਾ ਹੈ। ਅਗਲੀ ਭਲਕ ਨੂੰ ਸਰਦਾਰ ਹਰੀ ਸਿੰਘ ਨਲੂਏ ਦੇ ਡੇਰੇ (ਡਵੀਜ਼ਨ) ਅਤੇ ਅਕਾਲੀ ਫੂਲਾ ਸਿੰਘ ਜੀ ਦੇ ਅਕਾਲੀ ਜਥੇ ਨੇ ਜ਼ਬਰਦਸਤ ਖ਼ਾਨ 'ਤੇ ਜਾ ਧਾਵਾ ਕੀਤਾ। ਇਥੇ ਚੰਗੀ ਜੰਮਵੀਂ ਲੜਾਈ ਉਪਰੰਤ ਵੈਰੀ ਦੇ ਸਾਰੇ ਸੰਘਰ ਤੇ ਨਾਕੇ ਇਕ ਇਕ ਕਰਕੇ ਫ਼ਤਹ ਕਰ ਲੀਤੇ ਗਏ, ਛੇਕੜ ਕਿਲ੍ਹਾ ਤਰਾਈ ਦੀ ਵਾਰੀ ਆਈ, ਜਿਸ ਨੂੰ ਖ਼ਾਨ ਨੇ ਆਪਣੇ ਵਲੋਂ ਬੜਾ ਹੀ ਪੱਕਾ ਕੀਤਾ ਹੋਇਆ ਸੀ, ਪਰ ਖ਼ਾਲਸੇ ਨੇ ਇੰਨਾ ਜ਼ੋਰਦਾਰ ਹੱਲਾ ਕੀਤਾ ਕਿ ਖ਼ਾਨ ਦੀ ਬਹੁਤ ਛੇਤੀ ਹੋਸ਼ ਟਿਕਾਣੇ ਆ ਗਈ। ਇਸ ਵਿਚ ਸੰਦੇਹ ਨਹੀਂ ਕਿ ਜ਼ਬਰਦਸਤ ਖ਼ਾਨ ਆਪਣੀ ਜ਼ਬਰਦਸਤ ਤਾਕਤ ਨਾਲ ਲੜਿਆ, ਪਰ ਖ਼ਾਲਸਾ ਫ਼ੌਜਾਂ ਦੇ ਅਮਿੱਟ ਜੋਸ਼ ਅੱਗੇ ਫਿਰ ਭੀ ਨਾ ਠਹਿਰ ਸਕਿਆ। ਇਸ ਸਮੇਂ ਕਿਲ੍ਹੇ ਦੀ ਇਕ ਬਾਹੀ ਸੁਰੰਗ ਲਗਾ ਕੇ ਉਡਾ ਦਿੱਤੀ ਗਈ। ਬੱਸ ਫੇਰ ਕੀ ਸੀ, ਖ਼ਾਲਸਾ ਫ਼ੌਜਾਂ ਆਪਣੇ ਜੋਸ਼ੀਲੇ ਅਤੇ ਨਿਡਰ ਆਗੂਆਂ ਦੀ ਅਗਵਾਈ ਵਿਚ ਕਿਲ੍ਹੇ 'ਤੇ ਟੁੱਟ ਪਈਆਂ ਤੇ ਬਹੁਤ ਛੇਤੀ ਕਿਲ੍ਹੇ ਤੇ ਖ਼ਾਲਸਈ ਝੰਡਾ ਗੱਡ ਦਿੱਤਾ ਗਿਆ। ਪਰ ਇਸ ਨਾਲ ਲੜਾਈ ਮੁੱਕ

---

1. ਜਹਾਂਗੀਰ ਬਾਦਸ਼ਾਹ ਕਸ਼ਮੀਰ ਤੋਂ ਵਾਪਸ ਆਉਂਦਾ ਹੋਇਆ ੨੭ਵਾਂ ਸਫ਼ਰ ੧੦੩੬ ਹਿਜਰੀ ਮੁਤਾਬਿਕ ੨੯ ਅਕਤੂਬਰ ਸੰਨ ੧੬੨੭ ਦੀ ਦੁਪਹਿਰ ਨੂੰ ਦਮੇ ਦੀ ਬੀਮਾਰੀ ਨਾਲ ਇਥੇ ਹੀ ਮਰ ਗਿਆ ਸੀ। ਇੱਥੋਂ ਇਸ ਦਾ ਤਾਬੂਤ ਲਾਹੌਰ ਭੇਜਿਆ ਗਿਆ ਤੇ ਇਸ ਦੀ ਵਸੀਅਤ ਅਨੁਸਾਰ ਇਸ ਨੂੰ ਸ਼ਾਹਦਰੇ ਵਿਚ ਦਫ਼ਨ ਕੀਤਾ ਗਿਆ।
2. ਕਸ਼ਮੀਰ ਵਿਚ ਜਦ ਸਰਦੀ ਦੇ ਦਿਨਾਂ ਵਿਚ ਕਿਸੇ ਮਕਾਨ ਦੀ ਖਿੜਕੀ ਖੁਲ੍ਹੀ ਰਹਿ ਜਾਏ ਤੇ ਜ਼ੋਰ ਦੀ ਹਵਾ ਅੰਦਰ ਆਏ ਤਾਂ ਕਸ਼ਮੀਰੀ ਆਖਦੇ ਹਨ ਬਹਿਰਾਮ ਗਲਾ ਖੁਲ੍ਹ ਗਿਆ। ਇਥੋਂ ਦੀ ਉਚਾਈ ੮੨੦੦ ਫ਼ੁਟ ਹੈ।

ਨਾ ਸੀ ਗਈ, ਸਗੋਂ ਕਿਲ੍ਹੇ ਦੇ ਅੰਦਰ ਉਹ ਭਿਆਨਕ ਤਲਵਾਰ ਚੱਲੀ ਕਿ ਪਲ ਦੋ ਪਲ ਵਿਚ ਧਰਤੀ 'ਤੇ ਲੋਥਾਂ ਹੀ ਲੋਥਾਂ ਵਿਛ ਗਈਆਂ।

ਹੁਣ ਖ਼ਾਨ ਨੇ ਜਦ ਆਪਣੇ ਆਪ ਨੂੰ ਸਾਰੇ ਪਾਸਿਆਂ ਤੋਂ ਘੇਰੇ ਵਿਚ ਡਿੱਠਾ ਤਾਂ ਡਾਢਾ ਘਾਬਰਿਆ। ਇਥੋਂ ਉਸ ਨੇ ਨੱਸਣਾ ਚਾਹਿਆ ਪਰ ਖ਼ਾਲਸਾ ਫ਼ੌਜ ਦੇ ਕੁਝ ਸਿੰਘਾਂ ਨੇ ਨੱਸਣ ਤੋਂ ਪਹਿਲਾਂ ਹੀ ਉਸ ਨੂੰ ਕਾਬੂ ਕਰ ਲਿਆ ਤੇ ਇਹਦੀਆਂ ਮਨ ਦੀਆਂ ਮਨ ਵਿਚ ਹੀ ਰਹਿ ਗਈਆਂ। ਖ਼ਾਨ ਦੀ ਫ਼ੌਜ ਨੇ ਜਦ ਆਪਣੇ ਆਗੂ ਨੂੰ ਖ਼ਾਲਸੇ ਦੀ ਕੈਦ ਵਿਚ ਤੱਕਿਆ ਤਾਂ ਉਨ੍ਹਾਂ ਆਪਣੀਆਂ ਤਲਵਾਰਾਂ ਖ਼ਾਲਸੇ ਦੇ ਪੈਰਾਂ ਵਿਚ ਰੱਖ ਦਿੱਤੀਆਂ। ਲੜਾਈ ਉਸੀ ਦਮ ਬੰਦ ਕੀਤੀ ਗਈ ਤਾਂਕਿ, ਬੇਲੋੜੀ ਇਕ ਜਾਨ ਭੀ ਜ਼ਾਇਆ ਨਾ ਹੋਣਾ ਪਾਏ। ਇਸ ਕਿਲ੍ਹੇ ਵਿਚੋਂ ਬਹੁਤ ਸਾਰਾ ਖ਼ਜ਼ਾਨਾ ਅਤੇ ਜੰਗੀ ਸਮਾਨ ਖ਼ਾਲਸੇ ਦੇ ਹੱਥ ਆਇਆ। ਇਸ ਕਿਲ੍ਹੇ ਦਾ ਪੱਕਾ ਪ੍ਰਬੰਧ ਕਰਕੇ ਇਥੋਂ ਖ਼ਾਲਸਾ ਫ਼ੌਜ ਫਿਰ ਬਹਿਰਾਮ ਗਲੇ ਆ ਇਕੱਠੀ ਹੋਈ। ਇਥੇ ਖ਼ਾਲਸਾ ਫ਼ੌਜ ਨੂੰ ਕੁਝ ਦਿਨ ਆਰਾਮ ਦਿਤਾ ਗਿਆ, ਤਾਂਕਿ ਅੱਗੇ ਆਉਣ ਵਾਲੇ ਵੱਡੇ ਸੰਗਰਾਮ ਲਈ ਖ਼ਾਲਸਾ ਸੱਜਰ ਸਾਹ ਹੋ ਜਾਏ।

ਭਾਵੇਂ ਇਸ ਵਕਤ ਤਕ ਇਲਾਕਾ ਭਿੰਬਰ, ਰਾਜੋੜੀ, ਪੁਣਛ ਆਦਿ ਕਸ਼ਮੀਰ ਦੇ ਬਹੁਤ ਸਾਰੇ ਭਾਗ ਉਪਰ ਖ਼ਾਲਸੇ ਦਾ ਕਬਜ਼ਾ ਹੋ ਗਿਆ ਸੀ, ਪਰ ਅਜੇ ਕਸ਼ਮੀਰ ਦੇ ਅਸਲ ਹੁਕਮਰਾਨ ਬਾਕਰਜ਼ਈਆਂ ਨਾਲ ਜ਼ੋਰ ਅਜ਼ਮਾਈ ਕਰਨੀ ਬਾਕੀ ਸੀ, ਕਿਉਂਕਿ ਅਫ਼ਗਾਨ ਕਸ਼ਮੀਰ ਨੂੰ ਸਦਾ ਲਈ ਆਪਣੀ ਮਲਕੀਅਤ ਸਮਝੀ ਬੈਠੇ ਸਨ, ਜਿਸ ਬਾਬਤ ਉਹ ਸਦਾ ਇਹ ਸ਼ੇਅਰ ਪੜ੍ਹਿਆ ਕਰਦੇ ਸਨ:-

ہر سوختہ جانے کہ بہ کشمیر در آمد۔ گر مرغ کباب است کہ با بال و پر آید

ਹਰ ਸੋਖਤਾ ਜਾਨੇ ਕਿ ਬ ਕਸ਼ਮੀਰ ਦਰ ਆਇਦ।

ਗਰ ਮੁਰਗ ਕਬਾਬ ਅਸਤ ਕਿ ਬਾ ਬਾਲ ਵ ਪਰ ਆਇਦ।

ਭਾਵ-(ਕਸ਼ਮੀਰ ਇਨਾ ਅਰੋਗ ਕਰਨ ਵਾਲਾ ਦੇਸ਼ ਹੈ) ਕਿ ਜੇ ਇਸ ਵਿਚ ਕੋਈ ਸੜਿਆ ਹੋਇਆ ਜੀਵ (ਅਰਥਾਤ) ਭੁੱਜਾ ਹੋਇਆ ਮੁਰਗ ਇਥੇ ਆ ਜਾਵੇ ਤਾਂ ਉਸ ਦੇ ਵੀ ਪਰ ਤੇ ਖੰਭ ਮੁੜ ਜੰਮ ਪੈਂਦੇ ਹਨ।

ਇਸ ਜੰਨਤ ਨਜ਼ੀਰ ਨੂੰ ਉਹ ਕਦ ਸੁਖਾਲੇ ਹੱਥੀਂ ਆਪਣੇ ਕੋਲੋਂ ਵਿਛੋੜ ਸਕਦੇ ਸਨ? ਉਹ ਇਸ ਨੂੰ ਆਪਣੇ ਕਬਜ਼ੇ ਵਿਚ ਰੱਖਣ ਲਈ ਆਪਣੇ ਲਹੂ ਦਾ ਅੰਤਮ ਤੁਬਕਾ ਤਕ ਭੀ ਵਾਰਨ ਲਈ ਤਿਆਰ ਸਨ।

ਇਥੇ ਖ਼ਾਲਸਾ ਫ਼ੌਜਾਂ ਅਜੇ ਕੂਚ ਦੀਆਂ ਤਿਆਰੀਆਂ ਵਿਚ ਹੀ ਸਨ ਕਿ ਖ਼ਬਰਾਂ ਪਹੁੰਚੀਆਂ ਕਿ ਮੁਹੰਮਦ ਜ਼ਬਾਰ ਖ਼ਾਨ ਮਾਲਕ ਕਸ਼ਮੀਰ ਆਪਣੀ ਬਹੁਤ ਸਾਰੀ ਫ਼ੌਜ ਅਤੇ

ਭਾਰੀਆਂ ਤੋਪਾਂ ਨਾਲ ਸੁਪਈਆਂ (ਸੁਪਨ) ਦੇ ਮੈਦਾਨ ਵਿਚ ਮੋਰਚੇ ਜਮਾਈ ਲੜਾਈ ਲਈ ਤਿਆਰੀਆਂ ਕਰ ਰਿਹਾ ਹੈ।

ਹੁਣ ਇਥੋਂ ਕੂਚ ਕਰਕੇ ਖ਼ਾਲਸਾ ਫ਼ੌਜਾਂ ਨੇ ਪੀਰ ਪੰਜਾਲ ਦੀ ਕਰੜੀ ਉਚਾਈ ਨੂੰ¹ ਬੜੀ ਦ੍ਰਿੜ੍ਹਤਾ ਨਾਲ ਤਹਿ ਕਰ ਲਿਆ²। ਇਸ ਤਰ੍ਹਾਂ ਇਹ ਫ਼ੌਜ ੨੬ ਜੂਨ ਦੀ ਸ਼ਾਮ ਸਰਾਏ ਇਲਾਹੀ ਪਹੁੰਚ ਗਈ। ਰਸਤੇ ਵਿਚ ਕਈ ਥਾਈਂ ਵੈਰੀ ਦੀਆਂ ਪਿਕਟਾਂ (ਚੌਕੀਆਂ) ਨਾਲ ਕੁਝ ਟਾਕਰੇ ਭੀ ਹੋਏ, ਜਿਨ੍ਹਾਂ ਵਿਚ ਖ਼ਾਲਸਾ ਫ਼ੌਜਾਂ ਸਭ ਤਰ੍ਹਾਂ ਨਾਲ ਕਾਮਯਾਬ ਰਹੀਆਂ। ਇੱਥੇ ਪਹੁੰਚ ਕੇ ਖ਼ਾਲਸਾ ਫ਼ੌਜਾਂ ਨੂੰ ਮੁੜ ਆਰਾਮ ਦਿੱਤਾ ਗਿਆ। ਇਸ ਸਮੇਂ ਖ਼ਾਲਸੇ ਦੀ ਖ਼ਬਰ ਰਸਾਨੀ ਦਾ ਪ੍ਰਬੰਧ ਇੰਨਾ ਚੰਗਾ ਸੀ ਕਿ ਅਫ਼ਗਾਨੀ ਕੈਂਪ ਵਿਚੋਂ ਰੋਜ਼ਾਨਾ ਖ਼ਬਰਾਂ ਪਹੁੰਚ ਰਹੀਆਂ ਸਨ, ਜਿਨ੍ਹਾਂ ਤੋਂ ਵੈਰੀ ਦੀ ਹਰ ਇਕ ਤਜਵੀਜ਼ ਦਾ ਪਤਾ ਮਿਲ ਰਿਹਾ ਸੀ, ਜਿਸ ਦੇ ਮੁਤਾਬਿਕ ਹੋਣ ਵਾਲੀ ਵੱਡੀ ਲੜਾਈ ਲਈ ਖ਼ਾਲਸਾ ਫ਼ੌਜ ਦੇ ਜ਼ਿੰਮੇਂਵਾਰ ਸਭ ਤਰ੍ਹਾਂ ਦੀਆਂ ਤਿਆਰੀਆਂ ਵਿਚ ਦਿਨ ਰਾਤ ਇਕ ਕਰਕੇ ਜੁੱਟੇ ਹੋਏ ਸਨ। ਉਧਰ ਜੱਬਾਰ ਖ਼ਾਨ ਬੜੀ ਦਲੇਰੀ ਨਾਲ ਆਪਣੀ ਫ਼ੌਜ ਲਈ ਮੋਰਚੇ ਤੇ ਸੰਘਰ ਸੁਪਈਆ ਦੇ ਮੈਦਾਨ³ ਵਿਚ ਤਿਆਰੀ ਕਰਾ ਰਿਹਾ ਸੀ। ਖ਼ਾਲਸੇ ਨੇ ਸਰਾਏ ਤੋਂ ਕੂਚ ਕਰਕੇ ਅਹੀਰਪੁਰ ਜਾ ਡੇਰਾ ਲਾਇਆ। ਇਥੋਂ ਹੁਣ ਮੈਦਾਨ ਜੰਗ ਪੰਜ ਕੁ ਕੋਹ ਦੀ ਵਾਟ 'ਤੇ ਰਹਿ ਗਿਆ ਸੀ। ਇਥੇ ਖ਼ਾਲਸਾ ਫ਼ੌਜ ਨੂੰ ਤਿੰਨਾਂ ਭਾਗਾਂ ਵਿਚ ਵੰਡ ਦਿੱਤਾ ਗਿਆ-ਇਕ ਦਸਤਾ ਪ੍ਰਸਿੱਧ ਜਰਨੈਲ ਮਿਸਰ ਦੀਵਾਨ ਚੰਦ ਦੀ ਤਹਿਤ ਵਿਚ, ਦੂਜੇ ਜਥੇ ਵਿਚ, ਬਹੁਤ ਸਾਰੀ ਫ਼ੌਜ ਸਰਦਾਰ ਹਰੀ ਸਿੰਘ ਨਲੂਆ ਤੇ ਸਰਦਾਰ ਸ਼ਾਮ ਸਿੰਘ ਜੀ ਅਟਾਰੀ ਦੀ ਸੌਂਪਣੀ ਵਿਚ ਅਤੇ ਤੀਜਾ ਭਾਗ ਸ਼ਹਿਜ਼ਾਦਾ ਖੜਗ ਸਿੰਘ ਤੇ ਬਾਬਾ ਫੂਲਾ ਸਿੰਘ ਅਕਾਲੀ ਦੀ ਕਮਾਨ ਵਿਚ ਤਿਆਰ ਹੋ ਗਿਆ। ਇਸ ਤਰ੍ਹਾਂ ੨੧ ਹਾੜ ਮੁਤਾਬਿਕ ੩ ਜੁਲਾਈ ੧੮੧੯ ਦੀ ਸਵੇਰ ਨੂੰ ਪਹੁ-ਫੁਟਾਲੇ ਤੋਂ ਪਹਿਲਾਂ ਹੀ ਖ਼ਾਲਸਾ ਫ਼ੌਜ ਨੂੰ ਵੈਰੀ 'ਤੇ ਧਾਵਾ ਕਰਨ ਦਾ ਹੁਕਮ ਦਿੱਤਾ।

ਬੱਸ ਫੇਰ ਕੀ ਸੀ, ਖ਼ਾਲਸਾ ਫ਼ੌਜਾਂ ਤੂਫ਼ਾਨਾਂ ਦੀ ਤਰ੍ਹਾਂ ਅੱਗੇ ਵਧੀਆ ਤੇ ਅਫ਼ਗਾਨਾਂ ਦਿਆਂ ਮੋਰਚਿਆਂ 'ਤੇ ਜਾ ਪਈਆਂ। ਅਗੋਂ ਜਦ ਵੈਰੀ ਨੇ ਖ਼ਾਲਸਾ ਫ਼ੌਜ ਨੂੰ ਕਾਲੀਆਂ ਘਟਾਂ ਦੀ ਤਰ੍ਹਾਂ ਅਗੇ ਵਧਦਾ ਡਿੱਠਾ ਤਾਂ ਅਫ਼ਗਾਨਾਂ ਵਿਚ ਗਜ਼ਬ ਦਾ ਜੋਸ਼ ਵਧਿਆ। ਉਨ੍ਹਾਂ ਨੇ ਉਸ ਵੇਲੇ ਆਪਣੀਆਂ ਤੋਪਾਂ ਤੋਂ ਅੱਗ ਵਰਸਾਉਣੀ ਆਰੰਭ ਕਰ ਦਿੱਤੀ। ਇਧਰੋਂ

---

1. ਪੀਰ ਪੰਜਾਲ ਦੀ ਉਚਾਈ ੧੧੮੦੦ ਫੁਟ ਹੈ ਅਤੇ ਇਸ ਨਾਲ ਲਾਗਵੀਆਂ ਚੋਟੀਆਂ ੧੫੦੦੦ ਫੁਟ ਉੱਚੀਆਂ ਹਨ। ਇਸ ਪਹਾੜ 'ਤੇ ਕੱਤਕ ਤੋਂ ਲੈ ਕੇ ਜੇਠ ਦੇ ਅਖ਼ੀਰ ਤੀਕ ਬਰਫ਼ ਪਈ ਰਹਿੰਦੀ ਹੈ।
2. ਸਰਦਾਰ ਹਰੀ ਸਿੰਘ ਤੇ ਮਿਸਰ ਦੀਵਾਨ ਚੰਦ ਇਸ ਸਮੇਂ ਕੋਹ ਧਰਾਲ ਦੇ ਰਾਹ ਪੀਰ ਪੰਜਾਲ ਪਹੁੰਚੇ ਸਨ। ਇਹ ਉਹੀ ਰਸਤਾ ਹੈ ਜਿਸ ਰਾਹ ਅਕਬਰ ਬਾਦਸ਼ਾਹ ਦੇ ਸਿਪਾਹ ਸਲਾਰ ਮਿਰਜ਼ਾ ਕਾਸਮ ਖ਼ਾਨ ਨੇ ਸੰਨ ੯੯੪ ਹਿ: ੧੬ ਜ਼ੀਕਾਦ ਮੁਤਾਬਿਕ ੧੫੮੬ ਈਸਵੀ ਵਿਚ ਪੀਰ ਪੰਜਾਲ 'ਤੇ ਪਹੁੰਚ ਕੇ ਕਸ਼ਮੀਰ ਨੂੰ ਫ਼ਤਹ ਕੀਤਾ। ਉਮਦਾਤੁਲ ਤਵਾਰੀਖ਼, ਦਫ਼ਤਰ ੨, ਸਫ਼ਾ ੨੬੫।
2. ਇਹ ਮੈਦਾਨ ਪੁਰਾਣੇ ਸਮੇਂ ਤੋਂ ਕਸ਼ਮੀਰ ਦੇ ਬਾਦਸ਼ਾਹਾਂ ਦੀ ਰਣਭੂਮੀ ਪ੍ਰਸਿੱਧ ਰਿਹਾ ਹੈ।

ਖ਼ਾਲਸੇ ਦੇ ਤੋਪਖ਼ਾਨੇ ਨੇ ਭੀ ਦਿਲ ਹਿਲਾ ਦੇਣ ਵਾਲੀਆਂ ਗਰਜਾਂ ਨਾਲ ਉਨ੍ਹਾਂ ਦਾ ਮੂੰਹ ਤੋੜਵਾਂ ਜਵਾਬ ਦਿੱਤਾ। ਇਸ ਸਮੇਂ ਮਹਾਰਾਜਾ ਸਾਹਿਬ ਦੀਆਂ ਹਲਕੀਆਂ ਤੋਪਾਂ ਨੇ-ਜੋ ਸੂਰਜਮੁਖੀ ਦੇ ਨਾਮ ਪਰ ਮਸ਼ਹੂਰ ਸਨ ਅਤੇ ਜਿਹੜੀਆਂ ਛੇਤੀ ਛੇਤੀ ਚੱਲਣ ਲਈ ਉਸ ਸਮੇਂ ਬੜੀ ਪ੍ਰਸਿੱਧਤਾ ਪ੍ਰਾਪਤ ਕਰ ਚੁੱਕੀਆਂ ਸਨ-ਆਪਣਾ ਭਾਰੀ ਕਮਾਲ ਦਸਿਆ। ਦੋਪਹਿਰ ਤੀਕ ਦੋਹਾਂ ਧਿਰਾਂ ਵਲੋਂ ਉਹ ਹਨੇਰ ਦੀ ਗੋਲਾਬਾਰੀ ਹੋਈ ਕਿ ਕੰਨੀਂ ਪਈ ਅਵਾਜ਼ ਨਾ ਸੀ ਸੁਣੀ ਜਾਂਦੀ। ਦੋਪਹਿਰ ਦੇ ਢਲਦਿਆਂ ਹੀ ਜਰਨੈਲ ਦੀਵਾਨ ਚੰਦ ਨੇ ਆਪਣੇ ਦਸਤੇ ਨੂੰ ਹੋਰ ਅਗੇ ਵਧਣ ਦਾ ਹੁਕਮ ਦਿੱਤਾ। ਇਹ ਫ਼ੌਜ ਅਜੇ ਥੋੜੇ ਕਦਮ ਹੀ ਅੱਗੇ ਵਧੀ ਸੀ ਕਿ ਬਹਾਦਰ ਸ਼ੇਰ ਦਿਲ ਖ਼ਾਨ ਨੇ ਜੰਗਲ ਦੀ ਆੜ ਵਿਚੋਂ ਇਸ 'ਤੇ ਬੜਾ ਕਰੜਾ ਹੱਲਾ ਕਰ ਦਿੱਤਾ ਅਤੇ ਆਉਂਦਿਆਂ ਸਾਰ ਦੋ ਹਲਕੀਆਂ ਤੋਪਾਂ ਆਪਣੇ ਕਬਜ਼ੇ ਵਿਚ ਕਰ ਲਈਆਂ। ਠੀਕ ਇਸ ਸਮੇਂ ਖੱਬੇ ਪਾਸੇ ਤੋਂ ਸਰਦਾਰ ਹਰੀ ਸਿੰਘ ਆਪਣੀ ਫ਼ੌਜ ਨੂੰ ਇੰਨੀ ਤੇਜ਼ੀ ਨਾਲ ਅੱਗੇ ਵਧਾਕੇ ਲੈ ਗਿਆ ਕਿ ਅੱਖ ਦੇ ਫੇਰ ਵਿਚ ਅਫ਼ਗਾਨੀ ਫ਼ੌਜ ਘੇਰੇ ਵਿਚ ਆ ਗਈ। ਹੁਣ ਦੋਹਾਂ ਪਾਸਿਆਂ ਵੱਲੋਂ ਸੰਗੀਨਾਂ ਅਤੇ ਤਲਵਾਰਾਂ ਖੁਲ੍ਹੀਆਂ ਵਰਤੀਆਂ ਗਈਆਂ। ਇਸ ਸਮੇਂ ਬੜੀ ਲਹੂ ਡੋਲ੍ਹਵੀਂ ਲੜਾਈ ਹੋਈ । ਇਹ ਲੜਾਈ ਹੱਥੋਂ ਹੱਥ ਹੋ ਰਹੀ ਸੀ ਕਿ ਉੱਪਰੋਂ ਅਕਾਲੀ ਜਥਾ ਆਪਣੇ ਮਹਾਂਬਲੀ ਜੋਧੇ ਬਾਬਾ ਫੂਲਾ ਸਿੰਘ ਅਕਾਲੀ ਦੀ ਅਗਵਾਈ ਵਿਚ ਅਫ਼ਗਾਨਾਂ ਉਤੇ ਆ ਪਿਆ। ਬੱਸ ਫੇਰ ਕੀਹ ਸੀ, ਬੜੀ ਭਿਆਨਕ ਕਟਾ-ਵੱਢ ਹੋਈ। ਜੋਸ਼ੀਲਾ ਤੇ ਬਹਾਦਰ ਸ਼ੇਰਦਿਲ ਖ਼ਾਨ ਸਣੇ ਆਪਣੇ ਦਲੇਰ ਭਾਈ ਮੀਰ ਆਖ਼ੋਰ ਸਮਦ ਖ਼ਾਨ ਦੇ ਹੋਰ ਬਹੁਤ ਸਾਰੇ ਨਾਮੀ ਅਫ਼ਗਾਨ ਮੁਖੀਆਂ ਦੇ ਨਾਲ ਇਥੇ ਮਾਰਿਆ ਗਿਆ। ਇਸ ਸਮੇਂ ਇਕ ਹੋਰ ਬੜੀ ਅਜੀਬ ਘਟਨਾ ਇਹ ਹੋਈ ਕਿ ਇਕਾਇਕ ਨਵਾਬ ਜ਼ੱਬਾਰ ਖ਼ਾਨ ਗਵਰਨਰ ਕਸ਼ਮੀਰ ਸ. ਹਰੀ ਸਿੰਘ ਨਲੂਏ ਦੇ ਸਾਹਮਣੇ ਆ ਗਿਆ ਅਤੇ ਬੜੇ ਜੋਸ਼ ਨਾਲ ਸਰਦਾਰ ਜੀ ਉਤੇ ਆਪਣੀ ਆਬਦਾਰ ਤਲਵਾਰ ਦਾ ਵਾਰ ਕਰਨਾ ਚਾਹਿਆ, ਪਰ ਆਪਣਾ ਸੱਜਾ ਹੱਥ ਉਤਾਂਹ ਨੂੰ ਚੁਕਿਆ ਹੀ ਸੀ ਸਰਦਾਰ ਹਰੀ ਸਿੰਘ ਨੇ ਬੜੀ ਤੇਜ਼ੀ ਨਾਲ ਆਪਣੀ ਤਲਵਾਰ ਦਾ ਵਾਰ ਕੇਵਲ ਇਕ ਲਮਹਾ ਪਹਿਲਾਂ ਕਰਕੇ ਨਾ ਕੇਵਲ ਆਪਣੇ ਆਪ ਨੂੰ ਵੈਰੀ ਦੀ ਸੱਟ ਤੋਂ ਬਚਾ ਲਿਆ, ਸਗੋਂ ਉਸ ਦਾ ਤਲਵਾਰ ਵਾਲਾ ਹੱਥ ਕਟ ਦਿੱਤਾ। ਜਦ ਜਬਾਰ ਖ਼ਾਨ ਨੇ ਆਪਣਾ ਇਹ ਹਾਲ ਡਿੱਠਾ ਤਾਂ ਉਹ ਮੁਸ਼ਕਲ ਨਾਲ ਜਾਨ ਬਚਾ ਕੇ ਨੱਸ ਗਿਆ।

ਇਸ ਵਿਚ ਜ਼ਰਾ ਭੀ ਸੰਦੇਹ ਨਹੀਂ ਕਿ ਅੱਜ ਅਫ਼ਗਾਨੀ ਫ਼ੌਜ ਨੇ ਆਪਣੇ ਬਹਾਦਰ ਆਗੂਆਂ ਦੀ ਤਹਿਤ ਵਿੱਚ ਬੜੀ ਸੂਰਮਤਾਈ ਨਾਲ ਲੜਾਈ ਲੜੀ ਪਰ ਖ਼ਾਲਸਾ ਫ਼ੌਜ ਦੇ ਅਥਾਹ ਜੋਸ਼ ਅਤੇ ਅਗਾਧ ਨਿਰਭੈਤਾ ਅੱਗੇ ਮੈਦਾਨ ਵਿਚ ਹੋਰ ਪੈਰ ਪੱਕੇ ਨਾ ਕਰ ਸਕੀ। ਬਾਕੀ ਰਹਿੰਦੀ ਅਫ਼ਗਾਨੀ ਫ਼ੌਜ ਨੇ ਜਦ ਆਪਣੇ ਬਹਾਦਰ ਆਗੂਆਂ ਨੂੰ ਸ਼ਹੀਦ ਹੁੰਦਾ ਡਿੱਠਾ ਤਾਂ ਉਹਨਾਂ ਦਾ ਹੌਸਲਾ ਭੀ ਨਾਲ ਹੀ ਟੁੱਟ ਗਿਆ ਤੇ ਮੈਦਾਨ ਛੱਡਕੇ ਪਿੱਛੇ ਨੂੰ ਹਟ ਗਈ। ਠੀਕ ਇਸ ਹਿਲਜੁਲੀ ਵਿਚ ਉਪਰੋਂ ਖ਼ਾਲਸੇ ਨੇ ਉਹ ਹਨੇਰ ਦੀ ਸਿਰੀ ਸਾਹਿਬ ਚਲਾਈ ਕਿ ਵੈਰੀ ਲਈ ਬਿਨਾਂ ਮੈਦਾਨ ਤੋਂ ਭੱਜਣ ਦੇ ਹੋਰ ਕੋਈ ਚਾਰਾ ਬਾਕੀ ਨਾ ਸੀ

ਰਿਹਾ। ਮੁਹੰਮਦ ਜੱਬਾਰ ਖ਼ਾਨ ਨੇ ਜਦ ਆਪਣੇ ਆਪ ਨੂੰ ਫਟੜ ਅਤੇ ਆਪਣੇ ਦੋਹਾਂ ਬਹਾਦਰ ਭਾਈਆਂ ਨੂੰ ਮੈਦਾਨ ਜੰਗ ਵਿਚ ਤੜਫਦਾ ਡਿੱਠਾ, ਤਾਂ ਉਹ ਆਪਣਾ ਹੀਆ ਹੋਰ ਟਾਕਰੇ ਲਈ ਨਾ ਟਿਕਾ ਸਕਿਆ ਤੇ ਬੜੀ ਮੁਸ਼ਕਲ ਨਾਲ ਸਰਹੱਦੀ ਪਹਾੜੀਆਂ ਵਿਚੋਂ ਨੱਸਦਾ ਭੱਜਦਾ ਮੁਜ਼ੱਫ਼ਰਾਬਾਦ ਦੇ ਰਾਹ ਅਫ਼ਗ਼ਾਨਿਸਤਾਨ ਵੱਲ ਨਿਕਲ ਗਿਆ। ਹੁਣ ਖ਼ਾਲਸੇ ਦੀ ਪੂਰੀ ਫ਼ਤਹ ਹੋ ਗਈ। ਇਸ ਤਰ੍ਹਾਂ ਅੱਜ ਇਸਲਾਮੀ ਹਕੂਮਤ ਦੀਆਂ ਅੱਠਾਂ ਪੀੜ੍ਹੀਆਂ ਅਤੇ ਪੰਜ ਸੌ ਸਾਲ (ਸੰਨ ੧੩੨੫ ਤੋਂ ੧੮੧੯ ਈਸਵੀ) ਦੇ ਬਾਅਦ ਕਸ਼ਮੀਰ ਵਿਚ ਖ਼ਾਲਸਾ ਰਾਜ ਕਾਇਮ ਕੀਤਾ ਗਿਆ[1]।

ਇਸ ਭਾਰੀ ਫ਼ਤਹ ਦੀ ਖ਼ੁਸ਼ੀ ਵਿਚ ਓਸੇ ਵਕਤ ਤੋਪਾਂ ਦੀ ਗੜਗੜਾਹਟ ਨਾਲ ਸਲਾਮੀ ਉਤਾਰੀ ਗਈ। ਹੁਣ ਧੌਂਸਿਆਂ ਦੀ ਘਨਘੋਰ ਵਿਚ ਖ਼ਾਲਸੇ ਨੇ ਮੈਦਾਨ ਵਿਚ ਵਿਜਈ-ਝੰਡਾ ਲਹਿਰਾ ਦਿੱਤਾ। ਇਸ ਮੈਦਾਨ 'ਤੇ ਕਬਜ਼ਾ ਹੋਣ ਨਾਲ ਬਹੁਤ ਬੜਾ ਜ਼ਖ਼ੀਰਾ, ਰਸਦ ਰਸਾਨੀ ਅਤੇ ਜੰਗ ਦਾ ਸਾਮਾਨ ਖ਼ਾਲਸੇ ਦੇ ਹੱਥ ਆਇਆ, ਜਿਸ ਵਿਚ ਹਜ਼ਾਰਾਂ ਤਲਵਾਰਾਂ, ਬੰਦੂਕਾਂ, ਸੰਗੀਨਾਂ ਅਤੇ ਬੇਗਿਣਤ ਘੋੜੇ ਤੇ ਖ਼ੇਮੇ ਆਦਿ ਸਨ; ਇਹਨਾਂ ਤੋਂ ਛੁੱਟ ੨੨ ਤੋਪਾਂ-ਜਿਹਨਾਂ ਵਿਚੋਂ ੧੮ ਕੰਮ ਦੇ ਯੋਗ ਸਨ[2] ਖ਼ਾਲਸੇ ਦੇ ਕਬਜ਼ੇ ਵਿਚ ਆਈਆਂ।

ਇਸ ਫ਼ਤਹ ਨਾਲ ਖ਼ਾਲਸੇ ਦਾ ਸਾਰੇ ਕਸ਼ਮੀਰ 'ਤੇ ਸਣੇ ਉਸ ਦੇ 'ਮਰਗਾਂ' ੧, 'ਨਾਗਾਂ' ੨, 'ਬਲਾਂ' ੩, 'ਕਦਲਾਂ' ੪, ਸਰਾਂ ੫, ਝੀਲਾਂ ੬, ਪਰਬਤਾਂ ਤੇ ਪਧਰਾਂ ਪਰ ਪੂਰਾ ਪੂਰਾ ਕਬਜ਼ਾ ਹੋ ਗਿਆ।

---

1. ਸਰ ਵਾਲਟਰ ਲਾਰੰਸ, ਦੀ ਵੈਲੀ ਔਫ ਕਸ਼ਮੀਰ, ਸਫ਼ਾ ੧੯੩।
2. ਇਸ ਮੈਦਾਨ ਵਿਚ ਅਫ਼ਗ਼ਾਨਾਂ ਉੱਤੇ ਖ਼ਾਲਸੇ ਦਾ ਇੰਨਾ ਦਬਾਉ ਪਿਆ ਅਤੇ ਉਹ ਇੰਨੀ ਘਬਰਾਹਟ ਤੇ ਬੇਤਰਤੀਬੀ ਨਾਲ ਨੱਸੇ ਕਿ ਭਜਦਿਆਂ ਹੋਇਆਂ, ਆਪਣੀਆਂ ਆਪਣੀਆਂ ਤੋਪਾਂ ਨੂੰ ਭੀ ਬੇਕਾਰ ਨਾ ਕਰ ਸਕੇ।

੧. ਮਰਗ ਦੇ ਅਰਥ ਫ਼ਾਰਸੀ ਵਿਚ ਉਸ ਬਾਗ਼ ਦੇ ਹਨ, ਜਿਹੜਾ ਘਣੇ ਦਰਖ਼ੱਤਾਂ ਨਾਲ ਭਰਪੂਰ ਹੋਵੇ। ਕਸ਼ਮੀਰ ਦੇ ਪ੍ਰਸਿੱਧ ਮਰਗ ਇਹ ਹਨ : ਗੁਲਮਰਗ, ਸੋਨਮਰਗ, ਟੰਗ ਮਰਗ, ਨਾਗਮਰਗ ਤੇ ਖਿਲਨ ਮਰਗ ਆਦਿ।

੨. ਨਾਗ ਦੇ ਅਰਥ ਚਸ਼ਮੇ ਦੇ ਹਨ। ਕਸ਼ਮੀਰ ਦੇ ਬੇਅੰਤ ਚਸ਼ਮਿਆਂ ਵਿਚੋਂ ਕੁਝ ਕੁ ਇਹ ਹਨ :- ਵੇਰੀ ਨਾਗ, ਅਨੰਤ ਨਾਗ, ਸੁੱਖ ਨਾਗ, ਕੌਂਸਾ ਨਾਗ, ਨੀਲ ਨਾਗ, ਅਰਪਾਲ ਨਾਗ, ਮਲਕ ਨਾਗ, ਕਾਜ ਨਾਗ, ਕੋਂਕਰ ਨਾਗ, ਨਟਾਰ ਨਾਗ, ਪਟਲ ਨਾਗ ਤੇ ਸ਼ੇਸ਼ ਨਾਗ ਵਗੈਰਾ। ਕੋਂਕਰ ਨਾਗ ਦਾ ਜ਼ਿਕਰ ਆਈਨੇ ਅਕਬਰੀ ਵਿਚ ਬੜੇ ਵਿਸਥਾਰ ਨਾਲ ਆਇਆ ਹੈ।

੩. ਬਲ ਦੇ ਅਰਥ ਸੋਮੇ ਦੇ ਹਨ; ਜਿਹਾ ਕਿ :-ਇੱਛਾ ਬਲ, ਖਨਾ ਬਲ, ਮਾਨਸ ਬਲ, ਗਗਰੀ ਬਲ, ਗੰਧਰਬਲ, ਨਾਰਬਲ, ਸੁਰਬਲ, ਹਜ਼ਰਤ ਬਲ ਤੇ ਤੇਲ ਬਲ।

੪. ਕਸ਼ਮੀਰੀ ਬੋਲੀ ਵਿਚ 'ਕਦਲ' ਪੁਲ ਨੂੰ ਕਹਿੰਦੇ ਹਨ : ਅਮੀਰਾ ਕਦਲ, ਹਾਬਾਂ ਕਦਲ, ਫ਼ਤਹ ਕਦਲ, ਜ਼ਹਿਨਾ ਕਦਲ, ਹਾਦੀ ਕਦਲ, ਨਵਾਂ ਕਦਲ ਤੇ ਸਾਫ਼ਾਰ ਕਦਲ।

੫. ਸਰ ਇਹ ਹਨ :-ਡੱਲ ਸਰ, ਸਤਯ ਸਰ, ਬ੍ਰਹਮਾ ਸਰ, ਕ੍ਰਿਸ਼ਨਾ ਸਰ, ਵਿਸ਼ਨੂੰ ਸਰ, ਗਾਹੋ ਸਰ, ਯਮਨ ਸਰ, ਸਾਰਨ ਸਰ, ਸ਼ੇਰਾ ਸਰ, ਦੁਧਦ ਸਰ, ਕਾਊ ਸਰ, ਨੀਲਾਸਰ ਤੇ ਯਮਨ ਸਰ।

੬. ਕਸ਼ਮੀਰ ਦੀਆਂ ਪ੍ਰਸਿੱਧ ਝੀਲਾਂ ਇਹ ਹਨ:-ਝੀਲ ਵੂਲਰ, ਝੀਲ ਡਲ, ਝੀਲ ਗੰਗਾ ਬਲ, ਝੀਲ ਮਾਸ ਬਲ, ਝੀਲ ਕੌਂਸਰ ਨਾਗ, ਝੀਲ ਸ਼ੇਸ਼ ਨਾਗ, ਝੀਲ ਤਾਰ ਸਰ, ਝੀਲ ਪਾਨ ਗੰਗਾ, ਝੀਲ ਹੋਕਰ ਸਰ, ਝੀਲ ਤਰੇਮੋਗੀ ਤੇ ਗੁਲ ਮਰਗ ਵਾਲੀ ਝੀਲ।

## ਖ਼ਾਲਸਾ ਫ਼ੌਜਾਂ ਦਾ ਸਿਰੀ ਨਗਰ ਵਿਚ ਦਾਖ਼ਲਾ

ਹੁਣ ਫ਼ਤਹਯਾਬ ਖ਼ਾਲਸਾ ਫ਼ੌਜਾਂ ਬੜੀ ਸਜ ਧਜ ਨਾਲ ਆਪਣੇ ਬਹਾਦਰ ਆਗੂਆਂ ਦੀ ਅਗਵਾਈ ਵਿਚ ੨੨ ਹਾੜ ਮੁਤਾਬਕ ੪ ਜੁਲਾਈ ਸੰਨ ੧੮੧੯ ਦੀ ਦੁਪਹਿਰ ਨੂੰ ਸ਼ਹਿਰ ਸਿਰੀ ਨਗਰ ਵਿਚ ਦਾਖ਼ਲ ਹੋ ਗਈਆਂ। ਖ਼ਾਲਸੇ ਦੇ ਸਿਰੀ ਨਗਰ ਵਿਚ ਦਾਖ਼ਲ ਹੋਣ ਦੀ ਤਰੀਕ ਪੰਡਤ ਹਰ ਗੋਪਾਲ ਕੌਲ ਖਸਸਤਾਂ ਨੇ ਅਬਜਦ ਦੇ ਤਰੀਕੇ ਨਾਲ ਇਸ ਤਰ੍ਹਾਂ ਲਿਖੀ ਹੈ :-

بولو جی واہگورو جی کا خالصہ۔ بولو جی واہگورو جی کی فتح

ਇਸ ਤੋਂ ਉੱਪਰਲੀ ਤਰੀਕ ਨਿਕਲਦੀ ਹੈ। ਇਸ ਸਮੇਂ ਸ਼ਹਿਜ਼ਾਦਾ ਖੜਗ ਸਿੰਘ ਨੇ ਸ਼ਹਿਰ ਵਿਚ ਮੁਨਾਦੀ ਕਰਵਾ ਦਿੱਤੀ ਸੀ ਕਿ ਕੋਈ ਸ਼ਹਿਰੀ ਕਿਸੇ ਤਰ੍ਹਾਂ ਘਬਰਾਏ ਨਹੀਂ। ਖ਼ਾਲਸਾ ਫ਼ੌਜਾਂ ਉਨ੍ਹਾਂ ਦੀ ਜਾਨ ਤੇ ਮਾਲ ਦੀ ਰੱਖਿਆ ਲਈ ਇੰਨੀਆਂ ਕਰੜੀਆਂ ਘਾਲਾਂ ਘਾਲ ਕੇ ਇਥੇ ਆਈਆਂ ਹਨ ਨਾ ਕਿ ਉਹਨਾਂ ਨੂੰ ਕਿਸੇ ਤਰ੍ਹਾਂ ਦੀ ਖੇਚਲ ਦੇਣ ਲਈ ? ਖ਼ਾਲਸੇ ਵਲੋਂ ਹਰ ਇਕ ਸ਼ਹਿਰੀ ਦੀ, ਚਾਹੇ ਉਹ ਕਿਸੇ ਮੱਤ ਯਾ ਮਿੱਲਤ ਦਾ ਹੋਵੇ, ਦੇਸ਼ ਦੇ ਸੁੱਖ ਤੇ ਰੱਖਿਆ ਦਾ ਪੂਰਾ ਪੂਰਾ ਪ੍ਰਬੰਧ ਕੀਤਾ ਜਾਏਗਾ[1]। ਉਧਰ ਫ਼ੌਜਾਂ ਵਿਚ ਭੀ ਇਹ ਹੁਕਮ ਸੁਣਾ ਦਿੱਤਾ ਗਿਆ ਕਿ ਕੋਈ ਸਿਪਾਹੀ ਕਿਸੇ ਸ਼ਹਿਰੀ ਦੀ ਕਿਸੇ ਚੀਜ਼ ਵੱਲ ਬੁਰੀ ਨਿਗਾਹ ਨਾਲ ਨਾ ਤੱਕੇ। ਇਹ ਫ਼ਰਮਾਨ ਪੂਰੀ ਤਰ੍ਹਾਂ ਵਰਤੋਂ ਵਿਚ ਲਿਆਂਦਾ ਗਿਆ ਅਤੇ ਬੜੀ ਸ਼ਾਂਤੀ ਤੇ ਅਮਨ ਨਾਲ ਇਹ ਇਤਿਹਾਸਕ ਜਲੂਸ ਸ਼ਹਿਰ 'ਚੋਂ ਲੰਘਿਆ। ਕਸ਼ਮੀਰ ਦੇ ਲੋਕਾਂ ਲਈ ਇਹ ਦ੍ਰਿਸ਼ਯ ਸਮੂਲਚਾ ਇਕ ਨਵਾਂ ਤੇ ਹੈਰਾਨ ਕਰ ਦੇਣ ਵਾਲਾ ਸੀ, ਕਿਉਂਕਿ ਇਸ ਤੋਂ ਪਹਿਲਾਂ ਐਸੇ ਪ੍ਰੀਵਰਤਨ ਦੇ ਸਮੇਂ ਸ਼ਹਿਰ ਨੂੰ ਲੁੱਟ-ਪੁੱਟ ਕੇ ਉਜਾੜ ਦਿੱਤਾ ਜਾਂਦਾ ਸੀ। ਕਈ ਸਦੀਆਂ ਦੇ ਉਪਰੰਤ ਇਹ ਪਹਿਲੀ ਵਾਰ ਸੀ ਜਦ ਕਿ ਵਿਜਈ ਫ਼ੌਜਾਂ ਅਮਨ ਅਮਾਨ ਨਾਲ ਸ਼ਹਿਰ ਵਿਚ ਦਾਖ਼ਲ ਹੋਈਆਂ। ਕਸ਼ਮੀਰੀਆਂ ਨੇ ਜਦ ਖ਼ਾਲਸੇ ਵੱਲੋਂ ਇਨਾ ਪਿਆਰ ਭਰਿਆ ਵਰਤਾਉ ਡਿੱਠਾ ਤਾਂ ਅੱਗੋਂ ਉਹਨਾਂ ਨੇ ਭੀ ਆਪਣੇ ਦਿਲ ਖੋਲ੍ਹ ਕੇ ਬੜੇ ਚਾਓ ਅਤੇ ਗਰਮ ਜੋਸ਼ੀ ਨਾਲ ਇਹਨਾਂ ਨੂੰ 'ਜੀ ਆਇਆਂ ਨੂੰ' ਕਿਹਾ ਅਤੇ ਇਹਨਾਂ ਉੱਪਰ ਥਾਉਂ ਥਾਈਂ ਪੁਸ਼ਪ ਅਤੇ ਗੁਲਾਬ ਆਦਿ ਉਡਾਏ ਗਏ! ਸ਼ਹਿਜ਼ਾਦਾ ਖੜਗ ਸਿੰਘ ਨੇ ਆਪਣਾ ਡੇਰਾ ਕਿਲ੍ਹਾ ਸ਼ੇਰਗੜ੍ਹੀ ਵਿਚ ਰੱਖਿਆ ਅਤੇ ਹਰ ਇਕ ਸਰਦਾਰ ਤੇ ਫ਼ੌਜ ਨੂੰ ਯੋਗ ਥਾਵਾਂ ਪਰ ਉਤਾਰੇ ਦਿੱਤੇ ਗਏ।

ਇਸ ਫ਼ਤਹਯਾਬੀ ਅਤੇ ਸ਼ਹਿਰ ਵਿਚ ਦਾਖ਼ਲੇ ਦੀ ਸਵਿਸਥਾਰ-ਖ਼ਬਰ ਸ਼ੇਰਿ ਪੰਜਾਬ ਮਹਾਰਾਜ ਰਣਜੀਤ ਸਿੰਘ ਨੂੰ ਜੈਮਲ ਸਿੰਘ 'ਲਮਟੰਗੋ' ਦੇ ਹੱਥ ਭੇਜੀ ਗਈ। ਇਹ

---

[1] در شہر منادی و ندائے اماں برکشید۔ دلہائے مردم کہ از جور

افغان بجان آمدہ بودند۔ قرین فرحت و آرام گشتند۔

ظفر نامہ رنجیت سنگھ صفحہ ۱۳۲

ਹਲਕਾਰਾ ਆਪਣੀ ਤੇਜ਼ ਰਫ਼ਤਾਰੀ ਲਈ ਬੜਾ ਪ੍ਰਸਿੱਧ ਸੀ। ਮਹਾਰਾਜਾ ਸਾਹਿਬ ਉਸ ਸਮੇਂ ਸ਼ਾਹ ਆਬਾਦ ਵਿਚ ਸਨ। ਜਦ ਇਹ ਖ਼ੁਸ਼ੀ ਭਰੀ ਖ਼ਬਰ ਆਪ ਨੇ ਸੁਣੀ ਤਾਂ ਆਪ ਗਦਗਦ ਹੋ ਗਏ ਅਤੇ ਖ਼ਬਰ ਪਹੁੰਚਾਉਣ ਵਾਲੇ ਨੂੰ ਇੰਨਾ ਬੜਾ ਇਨਾਮ ਬਖ਼ਸ਼ਿਆ ਕਿ ਉਸ ਨੂੰ ਸਾਰੇ ਜੀਵਨ ਲਈ ਨਿਹਾਲ ਕਰ ਦਿੱਤਾ।

ਇਸ ਦੇ ਬਾਅਦ ਮਹਾਰਾਜਾ ਸਾਹਿਬ ਕੂਚ ਕਰ ਕੇ ਯੋਗ ਸਮੇਂ ਸ੍ਰੀ ਅੰਮ੍ਰਿਤਸਰ ਪਹੁੰਚ ਗਏ ਅਤੇ ਸਿੱਧੇ ਸ੍ਰੀ ਦਰਬਾਰ ਸਾਹਿਬ ਜੀ ਪਹੁੰਚੇ। ਇਥੇ ਨਿੰਮ੍ਰਤਾ ਅਤੇ ਸ਼ੁਕਰਗੁਜ਼ਾਰੀ ਭਰੇ ਮਨ ਨਾਲ ਸਤਿਗੁਰੂ ਜੀ ਦਾ ਲੱਖ ਲੱਖ ਸ਼ੁਕਰ ਕੀਤਾ। ਸਤਿਗੁਰੂ ਜੀ ਦੀਆਂ ਬਖ਼ਸ਼ੀਆਂ ਹੋਈਆਂ ਦਾਤਾਂ ਵਿਚੋਂ ਇਕ ਲੱਖ ਪੰਜੀ ਹਜ਼ਾਰ ਰੁਪਿਆ ਸ੍ਰੀ ਦਰਬਾਰ ਸਾਹਿਬ ਜੀ ਦੀ ਸਵਰਣ ਸੇਵਾ ਲਈ ਅਰਦਾਸਾ ਕਰਵਾਇਆ। ਇਸ ਤਰ੍ਹਾਂ ਕਈ ਦਿਨਾਂ ਤੀਕ ਖ਼ੁਸ਼ੀ ਦੇ ਸਮਾਗਮ ਹੁੰਦੇ ਰਹੇ ਅਤੇ ਹਜ਼ਾਰਾਂ ਰੁਪਏ ਲੋੜਵੰਦਾਂ ਨੂੰ ਬਖ਼ਸ਼ੇ ਗਏ। ਇਸ ਖ਼ੁਸ਼ੀ ਵਿਚ ਰੋਜ਼ ਰਾਤ ਨੂੰ ਦੀਪਮਾਲਾ ਨਾਲ ਸਾਰਾ ਸ਼ਹਿਰ ਜਗ-ਮਗਾਇਆ ਜਾਂਦਾ ਰਿਹਾ। ਇਸੇ ਤਰ੍ਹਾਂ ਲਾਹੌਰ ਵਿਚ ਭੀ ਬੜੀਆਂ ਭਾਰੀਆਂ ਖ਼ੁਸ਼ੀਆਂ ਮਨਾਈਆਂ ਗਈਆਂ। ਮਹਾਰਾਜਾ ਸਾਹਿਬ ਨੇ ਸਰਦਾਰ ਹਰੀ ਸਿੰਘ ਨਲੂਏ ਅਤੇ ਸਰਦਾਰ ਸ਼ਾਮ ਸਿੰਘ ਅਟਾਰੀ ਵਾਲੇ ਨੂੰ ਲਿਖਿਆ ਕਿ ਲੱਗਦੇ ਹੱਥ ਮੁਜ਼ੱਫ਼ਰ ਆਬਾਦ ਤੇ ਦਰਬੰਦ ਦਾ ਇਲਾਕਾ ਭੀ ਖ਼ਾਲਸਾ ਰਾਜ ਨਾਲ ਮਿਲਾ ਲਿਆ ਜਾਏ। ਸਰਦਾਰ ਜੀ ਨੇ ਮਹਾਰਾਜਾ ਸਾਹਿਬ ਦੇ ਹੁਕਮ ਅਨੁਸਾਰ ਇਸ ਇਲਾਕੇ 'ਤੇ ਚੜ੍ਹਾਈ ਕਰ ਦਿੱਤੀ ਤੇ ਕਈ ਕਰੜੀਆਂ ਲੜਾਈਆਂ ਉਪਰੰਤ ਦਰਬੰਦ ਦਾ ਸਾਰਾ ਪਰਗਣਾ ਫ਼ਤਹ ਕਰਕੇ ਕਸ਼ਮੀਰ ਨਾਲ ਮਿਲਾ ਦਿੱਤਾ[1]।

ਕਸ਼ਮੀਰ ਵਿਚ ਪਹਿਲਾਂ ਕੁਝ ਸਮਾਂ ਤਾਂ ਫ਼ੌਜੀ ਪ੍ਰਬੰਧ ਰਿਹਾ, ਜਿਸ ਦੀ ਵੰਡ ਮਹਾਰਾਜਾ ਸਾਹਿਬ ਦੇ ਹੁਕਮ ਅਨੁਸਾਰ ਇਸ ਤਰ੍ਹਾਂ ਕੀਤੀ ਗਈ ਸੀ ਕਿ ਦੀਵਾਨ ਰਾਮ ਦਿਆਲ ਸਣੇ ਆਪਣੀ ਫ਼ੌਜ ਦੇ ਸ਼ਿਬਰ ਵਿਚ ਨੀਯਤ ਕੀਤਾ ਗਿਆ। ਭਾਈ ਰਾਮ ਸਿੰਘ ਦਰਿਆ ਦਾ ਪਰਗਨਾਦਾਰ ਮੁਕੱਰਰ ਹੋਇਆ। ਇਸੇ ਤਰ੍ਹਾਂ ਸਰਦਾਰ ਸ਼ਾਮ ਸਿੰਘ ਅਟਾਰੀ ਵਾਲਾ, ਸਰਦਾਰ ਜੁਆਲਾ ਸਿੰਘ ਭੜਾਨੀਆਂ ਤੇ ਮਿਸਰ ਦੀਵਾਨ ਚੰਦ ਬਾਰਾਂ ਮੂਲਾ ਤੇ ਸਿਰੀ ਨਗਰ ਵਿਚ ਰਹੇ। ਸਰਦਾਰ ਹਰੀ ਸਿੰਘ ਨਲੂਆ ਸਾਰੀ ਫ਼ੌਜ ਦੇ ਨਿਗਰਾਨ ਥਾਪੇ ਗਏ। ਇਸ ਦੇ ਕੁਝ ਦਿਨ ਬਾਅਦ ਸ਼ੇਰਿ ਪੰਜਾਬ ਨੇ ਫ਼ਕੀਰ ਅਜ਼ੀਜ਼ੁਦੀਨ ਨੂੰ ਕਸ਼ਮੀਰ ਦੀ ਸਵਿਸਥਾਰ ਰਿਪੋਟ ਤਿਆਰ ਕਰਨ ਲਈ ਨੀਯਤ ਕੀਤਾ।

ਇਸ ਸਮੇਂ ਮਹਾਰਾਜਾ ਸਾਹਿਬ ਨੇ ਪੰਡਿਤ ਬੀਰਬਰ (ਬੀਰਬਲ) ਨੂੰ ਇਸ ਦੀ ਸੇਵਾ ਦੇ ਬਦਲੇ ਬੜੀ ਭਾਰੀ ਜਾਗੀਰ ਬਖ਼ਸ਼ੀ। ਇਸ ਤੋਂ ਛੁੱਟ ਕਸ਼ਮੀਰ ਦੇ ਮਾਲੀਏ ਦਾ ਠੇਕਾ ਤਰਵੰਜਾ ਲੱਖ ਰੁਪਏ (ਕਸ਼ਮੀਰੀ ਸਿੱਕਾ) ਪਰ ਇਸ ਪੰਡਤ ਨੂੰ ਦੇ ਦਿੱਤਾ[2]।

---

1. ਸੱਯਦ ਮੁਹੰਮਦ ਲਤੀਫ਼ ਹਿਸਟਰੀ ਔਫ਼ ਦੀ ਪੰਜਾਬ, ਸਫ਼ਾ ੪੧੯।
2. ਮੁਨਸ਼ੀ ਸੋਹਣ ਲਾਲ ਨੇ ਕਸ਼ਮੀਰ ਦੀ ਕੁਲ ਆਮਦਨੀ ਦਾ ਅਟਾਸਟਾ ੬੯ ਲੱਖ ਰੁਪਿਆ ਲਿਖਿਆ ਹੈ, ਦੀਵਾਨ ਅਮਰਨਾਥ ਦਾ ਅੰਦਾਜ਼ਾ ਭੀ ਲਗਪਗ ੫੩ ਲੱਖ ਤੋਂ ਵਾਧੂ ੧੦ ਲੱਖ ਰੁਪਿਆ ਸ਼ਾਲਦਾਗ ਦੀ ਆਮਦਨੀ ਦਾ ਹੈ-ਦੀ ਵੈਲੀ ਔਫ਼ ਕਸ਼ਮੀਰ ਸਫ਼ਾ ੧੯੯।

## ਦੀਵਾਨ ਮੋਤੀ ਰਾਮ ਦਾ ਗਵਰਨਰ ਮੁਕੱਰਰ ਹੋਣਾ

ਜਦ ਕਸ਼ਮੀਰ ਦਾ ਸਾਰਾ ਪ੍ਰਬੰਧ ਸੁਧਰ ਗਿਆ ਤਾਂ ਦੀਵਾਨ ਮੋਤੀ ਰਾਮ ਇਸ ਦਾ ਪਹਿਲਾ ਗਵਰਨਰ ਨਿਯਤ ਹੋਇਆ। ਕੁਝ ਫ਼ੌਜ ਲੋੜ ਅਨੁਸਾਰ ਕਸ਼ਮੀਰ ਵਿਚ ਰੱਖਣ ਦੇ ਉਪਰੰਤ ਬਾਕੀ ਫ਼ੌਜਾਂ ਨੂੰ ਵਾਪਸੀ ਦਾ ਹੁਕਮ ਦਿੱਤਾ ਗਿਆ। ਇਸ ਸਮੇਂ ਸਰਦਾਰ ਹਰੀ ਸਿੰਘ ਨਲੂਆ ਸਣੇ ਆਪਣੀ ਫ਼ਤਹਯਾਬ ਫ਼ੌਜ ਦੇ ਜਦ ਲਾਹੌਰ ਪਹੁੰਚੇ ਤਾਂ ਮਹਾਰਾਜਾ ਸਾਹਿਬ ਵਲੋਂ ਬੜੀ ਧਮੂ ਧਾਮ ਨਾਲ ਇਹਨਾਂ ਦੀ ਅਗਵਾਈ ਸ਼ਾਹਦਰੇ ਦੇ ਲਾਗੇ ਕੀਤੀ ਗਈ, ਜਿਸ ਵਿਚ ਬਹੁਤ ਸਾਰੀਆਂ ਫ਼ੌਜਾਂ ਤੇ ਵਾਜਿਆਂ ਤੋਂ ਛੁੱਟ ਮਹਾਰਾਜਾ ਸਾਹਿਬ ਆਪ ਸਣੇ ਸ਼ਾਹਜ਼ਾਦਿਆਂ ਅਤੇ ਵੱਡਿਆਂ ਅਹਿਲਕਾਰਾਂ ਦੇ ਜਲੂਸ ਵਿਚ ਸ਼ਾਮਿਲ ਸਨ। ਇਸ ਤਰ੍ਹਾਂ ਬੜੀ ਇੱਜ਼ਤ ਤੇ ਸ਼ਾਨ ਨਾਲ ਇਹ ਬਾਜ਼ਾਰ ਬੜੇ ਸੋਹਣੇ ਕਪੜਿਆਂ ਨਾਲ ਸਜ-ਵਿਆਹੀ ਦੁਲਹਨ ਦੀ ਤਰ੍ਹਾਂ ਸਜਾਏ ਗਏ ਸਨ। ਜਦ ਸਰਦਾਰ ਹਰੀ ਸਿੰਘ ਦਾ ਹਾਥੀ ਲਾਹੌਰੀ ਦਰਵਾਜ਼ੇ ਦੇ ਅੰਦਰ ਪਹੁੰਚਿਆ ਤਾਂ ਘਰਾਂ ਦੀਆਂ ਛੱਤਾਂ ਉਤੋਂ ਗੁਲਾਬ ਤੇ ਕੇਵੜਾ ਆਦਿ ਗੁਲਾਬ-ਦਾਨੀਆਂ ਨਾਲ ਇਨ੍ਹਾਂ ਉਪਰ ਉਡਾਇਆ ਗਿਆ ਤੇ ਪੁਸ਼ਪਾਂ ਦੀ ਵਰਖਾ ਕੀਤੀ ਗਈ, ਇਸ ਤਰ੍ਹਾਂ ਸਰਦਾਰ ਸਾਹਿਬ ਮਹਾਰਾਜਾ ਸਾਹਿਬ ਦੇ ਨਾਲ ਕਿਲ੍ਹੇ ਵਿਚ ਦਾਖ਼ਲ ਹੋਏ। ਇਸ ਸਮੇਂ ਵੱਡੀਆਂ ਤੋਪਾਂ ਨਾਲ ਇਨ੍ਹਾਂ ਦੀ ਸਲਾਮੀ ਉਤਾਰੀ ਗਈ, ਰਾਤ ਨੂੰ ਸ਼ਹਿਰ ਵਿਚ ਬੜੀ ਭਾਰੀ ਦੀਪਮਾਲਾ ਕੀਤੀ ਗਈ ਸੀ। ਅਗਲੇ ਦਿਨ ਮਹਾਰਾਜਾ ਸਾਹਿਬ ਨੇ ਹਜ਼ੂਰੀ ਬਾਗ਼ ਵਿਚ ਬੜਾ ਭਾਰੀ ਦਰਬਾਰ ਕੀਤਾ, ਜਿਸ ਵਿਚ ਕਸ਼ਮੀਰ ਦੇ ਵਿਜਈਆਂ ਨੂੰ ਬਹੁਮੁੱਲੇ ਸਿਰੋਪਾ ਤੇ ਖ਼ਿਲਤਾਂ ਬਖ਼ਸ਼ੀਆਂ ਗਈਆਂ। ਸਰਦਾਰ ਹਰੀ ਸਿੰਘ ਨੂੰ ਧੰਨੀ ਦਾ ਇਲਾਕਾ ਜੋ ਛੇ ਹਜ਼ਾਰ ਰੁਪਏ ਦੀ ਮਾਲੀਅਤ ਦਾ ਸਮਝਿਆ ਜਾਂਦਾ ਸੀ-ਜਾਗੀਰ ਵਜੋਂ ਦਿੱਤਾ ਗਿਆ।

## ਦੀਵਾਨ ਦੇਵੀ ਦਾਸ ਦਾ ਪੜਤਾਲ ਲਈ ਕਸ਼ਮੀਰ ਜਾਣਾ

ਅਸੀਂ ਉਤੇ ਲਿਖ ਆਏ ਹਾਂ ਕਿ ਕਸ਼ਮੀਰ ਦਾ ਪਹਿਲਾ ਗਵਰਨਰ ਦੀਵਾਨ ਮੋਤੀ ਰਾਮ ਮੁਕੱਰਰ ਕੀਤਾ ਗਿਆ ਸੀ। ਇਸ ਵਿੱਚ ਰਤਾ ਭੀ ਸੰਦੇਹ ਨਹੀਂ ਕਿ ਦੀਵਾਨ ਸਾਹਿਬ ਬੜੇ ਨੇਕ ਸੁਭਾਉ ਵਾਲੇ ਅਫ਼ਸਰਾਂ ਵਿਚੋਂ ਸਨ, ਪਰ ਕਸ਼ਮੀਰ ਦੀ ਗਵਰਨਰੀ ਲਈ ਕੇਵਲ ਇਹ ਇਕੋ ਗੁਣ ਕਾਫ਼ੀ ਨਹੀਂ ਸੀ, ਸਗੋਂ ਕਸ਼ਮੀਰ ਦੀ ਕਾਮਯਾਬ ਗਵਰਨਰੀ ਲਈ ਹੋਰ ਭੀ ਬਹੁਤ ਸਾਰੀਆਂ ਸਿਫ਼ਤਾਂ ਦੀ ਲੋੜ ਸੀ, ਜਿਨ੍ਹਾਂ ਤੋਂ ਦੀਵਾਨ ਨੂੰ ਕੁਦਰਤ ਨੇ ਵਾਂਝਿਆਂ ਰੱਖਿਆ ਹੋਇਆ ਸੀ, ਇਹੀ ਕਾਰਨ ਸੀ ਕਿ ਮੋਤੀ ਰਾਮ ਦੀ ਗਵਰਨਰੀ ਨੂੰ ਅਜੇ ਇਕ ਸਾਲ ਭੀ ਨਹੀਂ ਸੀ ਬੀਤਿਆ ਕਿ ਲਗਪਗ ਸਾਰੇ ਕਸ਼ਮੀਰ ਵਿਚ ਬਦਅਮਨੀ ਤੇ ਗ਼ਦਾਰੀ ਦਾ ਬਾਜ਼ਾਰ ਗਰਮ ਹੋ ਗਿਆ, ਮਾਲੀਏ ਦੀ ਵਸੂਲੀ ਬੜੀ ਕਠਨ ਹੋ ਗਈ, ਸਰਕਾਰੀ ਹੁਕਮਾਂ ਤੇ ਫ਼ੁਰਮਾਨਾਂ ਦੀ ਖੁਲ੍ਹਮ ਖੁਲ੍ਹਾ ਉਲੰਘਣਾ ਕੀਤੀ ਜਾਂਦੀ ਸੀ, ਲੁੱਟ ਮਾਰ ਦੀਆਂ ਘਟਨਾਵਾਂ ਦਿਨੋਂ ਦਿਨ ਵਧ ਰਹੀਆਂ ਸਨ, ਜਿਸ ਦਾ ਨਤੀਜਾ ਇਹ ਨਿਕਲਿਆ ਕਿ ਦੂਰ

ਦੂਰ ਦੇ ਇਲਾਕਿਆਂ ਨੂੰ ਛੱਡ ਕੇ ਖ਼ਾਸ ਹਜ਼ੂਰੀ ਨਿਜ਼ਾਮਤ ਦੀ ਹਾਲਤ ਭੀ ਬੁਰੀ ਤੋਂ ਅਤਿ ਬੁਰੀ ਹੋ ਗਈ ਸੀ।

ਸ਼ੇਰਿ ਪੰਜਾਬ ਮਹਾਰਾਜਾ ਰਣਜੀਤ ਸਿੰਘ[1] ਵਰਗਾ ਸਾਵਧਾਨ ਤੇ ਬਾ-ਖ਼ਬਰ ਬਾਦਸ਼ਾਹ- ਜੋ ਆਪਣੇ ਹਰ ਗਵਰਨਰ ਦੇ ਪ੍ਰਬੰਧ ਨੂੰ ਆਪਣੀ ਦ੍ਰਿਸ਼ਟੀ ਗੋਚਰਾ ਰੱਖਿਆ ਕਰਦਾ ਸੀ- ਦੀਵਾਨ ਮੋਤੀ ਰਾਮ ਦੇ ਕੰਮ ਨੂੰ ਕਦ ਤਕ ਅਣਡਿੱਠ ਕਰ ਸਕਦਾ ਸੀ ? ਆਪ ਨੇ ਕਈ ਵਾਰੀ ਫ਼ੁਰਮਾਨ ਜਾਰੀ ਕੀਤੇ ਕਿ ਕਸ਼ਮੀਰ ਦੇ ਪ੍ਰਬੰਧ ਨੂੰ ਸੁਧਾਰਿਆ ਜਾਏ, ਪਰ ਇਹ ਗੱਲ ਅਫ਼ਸੋਸ ਨਾਲ ਲਿਖਣੀ ਪੈਂਦੀ ਹੈ ਕਿ ਦੀਵਾਨ ਮੋਤੀ ਰਾਮ ਇਸ ਸਮੇਂ ਕਸ਼ਮੀਰ ਦੀ ਹਕੂਮਤ ਦੀ ਗੁੰਝਲਦਾਰ ਤਾਣੀ ਦੀ ਇਕ ਤੰਦ ਭੀ ਨਾ ਸੁਲਝਾ ਸਕਿਆ। ਜਦ ਹਾਲਤ ਇਥੋਂ ਤਕ ਵਿਗੜ ਗਈ ਤਾਂ ਮਹਾਰਾਜਾ ਸਾਹਿਬ ਨੇ ਦੀਵਾਨ ਦੇਵੀ ਦਾਸ ਪਿਸ਼ੌਰੀਏ ਨੂੰ ਖ਼ਾਸ ਪੜਤਾਲ ਲਈ ਕਸ਼ਮੀਰ ਭੇਜਿਆ। ਦੇਵੀ ਦਾਸ ਜਦ ਕਸ਼ਮੀਰ ਪੁੱਜਾ ਤੇ ਪੜਚੋਲ ਆਰੰਭੀ ਤਾਂ ਉਹ ਇਹ ਗੱਲ ਦੇਖ ਕੇ ਹੈਰਾਨ ਰਹਿ ਗਿਆ ਕਿ ਕਸ਼ਮੀਰ ਵਿਚ ਬੇਇੰਤਜ਼ਾਮੀ ਦੀ ਹੱਦ ਹੋ ਗਈ ਹੈ। ਦੇਵੀ ਦਾਸ ਨੇ ਇਸ ਸਮੇਂ ਇਕ ਸੰਪੂਰਣ ਰਿਪੋਰਟ ਤਿਆਰ ਕਰਕੇ ਸ਼ੇਰਿ ਪੰਜਾਬ ਦੀ ਸੇਵਾ ਵਿਚ ਲਾਹੌਰ ਪਹੁੰਚ ਕੇ ਸੁਣਾਈ, ਜਿਸ ਦਾ ਸੰਖੇਪ ਇਹ ਸੀ ਕਿ ਕਸ਼ਮੀਰੀ ਦੀਵਾਨ ਮੋਤੀ ਰਾਮ ਦੀ ਨਰਮ ਦਿਲੀ ਦਾ ਅਯੋਗ ਲਾਭ ਉਠਾ ਕੇ ਹਕੂਮਤ ਦੇ ਰੋਹਬ ਨੂੰ ਪੈਰਾਂ ਥੱਲੇ ਲਤਾੜ ਰਹੇ ਹਨ। ਜੇ ਕਦੇ ਕੁਝ ਦਿਨ ਹੋਰ ਇਉਂ ਹੀ ਹਾਲਤ ਰਹੀ ਤਾਂ ਉਹ ਦਿਨ ਦੂਰ ਨਹੀਂ ਸਮਝਣਾ ਚਾਹੀਦਾ ਜਦ ਕਿ ਕਸ਼ਮੀਰ ਵਿਚ ਖੁਲ੍ਹੀ ਬਗ਼ਾਵਤ ਫੁਟ ਪਏਗੀ, ਜਿਸ ਨੂੰ ਮੁੜ ਦੁਬਾਰਾ ਫ਼ਤਹ ਕਰਨਾ ਪਏਗਾ ਅਤੇ ਹਜ਼ਾਰਾਂ ਜਾਨਾਂ ਦਾ ਨੁਕਸਾਨ ਤੇ ਲੱਖਾਂ ਰੁਪਿਆ ਦਾ ਖ਼ਰਚ ਦਾ ਭਾਰ ਸਹਿਣਾ ਪਏਗਾ। ਦੀਵਾਨ ਮੋਤੀ ਰਾਮ ਆਪਣੇ ਵਿਤ ਅਨੁਸਾਰ ਬਦਅਮਨੀ ਨੂੰ ਦੂਰ ਕਰਨ ਦਾ ਬਥੇਰਾ ਯਤਨ ਕਰਦਾ ਹੈ, ਪਰ ਇਸ ਵਿਚ ਸਫਲਤਾ ਦੀ ਕੋਈ ਆਸ ਨਹੀਂ ਹੋ ਸਕਦੀ। ਇਸ ਬਾਰੇ ਮੁਨਸ਼ੀ ਸੋਹਣ ਲਾਲ ਇਸ ਤਰਾਂ ਲਿਖਦਾ ਹੈ :-

دیوان دیویداس از کشمیر در سرکار دولت مدار بہرہ یاب گردید و قام احوال
آنجا بشرح و بسط ظاہر شاخت...... بنابراں تمام کارخانہ ممالک در پردہ
تعریق و تعطیل میباشند۔ ہرچند دیوان موتی رام محلّہ کیلہ حراست و طریقہ
رسا کاری نمایاں مے سازد لیکن شیرازہ ہیچ ہمو خلصاً فہمو ونہ ور آمد۔

1. ਰੋਜ਼ਨਾਮਚਾ ਮਹਾਰਾਜਾ ਰਣਜੀਤ ਸਿੰਘ, ਦਫ਼ਤਰ ੨, ਸਫ਼ਾ ੨੬੧।

ਮਹਾਰਾਜਾ ਸਾਹਿਬ, ਕਸ਼ਮੀਰ ਦੇ ਸਾਰੇ ਹਾਲਾਤ ਦੀਵਾਨ ਦੇਵੀ ਦਾਸ[1] ਤੋਂ ਸੁਣ ਕੇ ਸੋਚ ਵਿਚ ਪੈ ਗਿਆ, ਪਰ ਆਪ ਨੂੰ ਕੁਦਰਤ ਵਲੋਂ ਉਹ ਸ਼ਕਤੀ ਪ੍ਰਾਪਤ ਹੋਈ ਸੀ ਜਿਸ ਦੇ ਆਧਾਰ ਪਰ ਉਹ ਕਿਸੇ ਮੁਸ਼ਕਲ ਤੋਂ ਮੁਸ਼ਕਲ ਗੱਲ ਦਾ ਝਟ ਦੇ ਟੁੱਕ ਫ਼ੈਸਲਾ ਕਰ ਲੈਂਦਾ ਹੁੰਦਾ ਸੀ, ਜੋ ਪਿਛੋਂ ਬੜਾ ਹੀ ਠੀਕ ਸਾਬਤ ਹੁੰਦਾ ਸੀ। ਮਹਾਰਾਜਾ ਸਾਹਿਬ ਨੇ ਉਸ ਸਮੇਂ ਭੀ ਉਹ ਸ਼ਕਤੀ ਵਰਤੋਂ ਵਿਚ ਲੇ ਆਂਦੀ ਤੇ ਤੜੱਕ ਇਹ ਫ਼ੈਸਲਾ ਕੀਤਾ ਕਿ ਸਰਦਾਰ ਹਰੀ ਸਿੰਘ ਨਲੂਏ ਤੋਂ ਬਿਨਾਂ ਇਸ ਸਮੇਂ ਹੋਰ ਕੋਈ ਕਸ਼ਮੀਰ ਨੂੰ ਨਹੀਂ ਸੰਭਾਲ ਸਕਦਾ। ਮਹਾਰਾਜਾ ਸਾਹਿਬ ਦਾ ਇਹ ਇਤਿਹਾਸਕ ਫ਼ੈਸਲਾ ਕਿੰਨਾ ਸਹੀ ਸਾਬਤ ਹੋਇਆ, ਇਸ ਦਾ ਜ਼ਿਕਰ ਅਸੀਂ ਅਗਲਿਆਂ ਪੰਨਿਆਂ ਤੇ ਆਪਣੀ ਥਾਵੇਂ ਲਿਖਾਂਗੇ। ਇਸ ਸਮੇਂ ਮਹਾਰਾਜਾ ਸਾਹਿਬ ਨੇ ਇਕ ਦਰਬਾਰ ਕੀਤਾ, ਜਿਸ ਵਿਚ ਸਰਦਾਰ ਹਰੀ ਸਿੰਘ ਨੂੰ ਬਹੁਮੁੱਲੀ ਖ਼ਿਲਤ ਬਖ਼ਸ਼ੀ ਗਈ ਤੇ ਬੜੇ ਸਨਮਾਨ ਨਾਲ ਕਸ਼ਮੀਰ ਦੀ ਗਵਰਨਰੀ ਲਈ ਵਿਦਾ ਕੀਤਾ ਗਿਆ[2]।

---

1. ਦੀਵਾਨ ਦੇਵੀ ਦਾਸ ਦੀਵਾਨ ਭੁਵਾਨੀ ਦਾਸ ਪਿਸ਼ੌਰੀਏ ਦਾ ਵੱਡਾ ਭਾਈ ਸੀ। ਇਹ ਦੀਵਾਨ ਗੁਰਬਖ਼ਸ਼ ਰਾਇ ਦੇ ਪੋਤਰੇ ਤੇ ਦੀਵਾਨ ਠਾਕਰ ਦਾਸ ਦੇ ਪੁੱਤਰ ਸਨ। ਠਾਕਰ ਦਾਸ ਅਹਿਮਦ ਸ਼ਾਹ ਅਬਦਾਲੀ ਦਾ ਦੀਵਾਨ ਸੀ, ਅਹਿਮਦ ਸ਼ਾਹ ਦੇ ਪਿਛੋਂ ਜਦ ਤਹਿਮੂਰ ਸ਼ਾਹ ਆਪਣੇ ਪਿਤਾ ਦੇ ਤਖ਼ਤ ਤੇ ਬੈਠਾ ਤਾਂ ਇਸ ਨੇ ਭੀ ਦੀਵਾਨੀ ਦੀ ਮੋਹਰ ਠਾਕਰ ਦਾਸ ਦੇ ਹੀ ਹਵਾਲੇ ਕੀਤੀ। ਦੀਵਾਨ ਠਾਕਰ ਦਾਸ ਇਸੇ ਸਾਲ ਮਰ ਗਿਆ। ਉਸ ਦੀ ਥਾਂ ਤੇ ਦੀਵਾਨ ਦਾ ਪੁੱਤਰ ਭਵਾਨੀ ਦਾਸ ਦੀਵਾਨ ਬਣਿਆ ਜੋ ਖ਼ਜ਼ਾਨੇ ਦੇ ਹਿਸਾਬ ਤੇ ਮਾਲ ਦੇ ਕੰਮ ਦਾ ਚੰਗਾ ਜਾਣੂ ਸੀ। ਦੀਵਾਨ ਭਵਾਨੀ ਦਾਸ ੧੮੦੮ ਵਿਚ ਅਤੇ ਦੀਵਾਨ ਦੇਵੀ ਦਾਸ ੧੮੦੯ ਵਿਚ ਮਹਾਰਾਜਾ ਰਣਜੀਤ ਸਿੰਘ ਪਾਸ ਨੌਕਰ ਹੋਏ। ਇਹਨਾਂ ਦੋਹਾਂ ਭਾਈਆਂ ਨੇ ਮਿਲ ਕੇ ਸਰਕਾਰ ਪੰਜਾਬ ਦੇ ਖ਼ਜ਼ਾਨੇ ਦੇ ਹਿਸਾਬ ਦਾ ਪ੍ਰਬੰਧ ਅਤੇ ਮਾਲ ਦਾ ਬੰਦੋਬਸਤ ਬੜੀ ਯੋਗਤਾ ਨਾਲ ਕੀਤਾ ਸੀ। ਮਹਾਰਾਜਾ ਸਾਹਿਬ ਦੀ ਨਿਗਾਹ ਵਿਚ ਦੀਵਾਨ ਦੇਵੀ ਦਾਸ ਭਵਾਨੀ ਦਾਸ ਤੋਂ ਵਧ ਭਰੋਸੇ ਯੋਗ ਅਤੇ ਦਿਆਨਤਦਾਰ ਸਮਝਿਆ ਜਾਂਦਾ ਸੀ। ਇਹ ਲਗਪਗ ੨੨ ਸਾਲ ਸ਼ੇਰਿ ਪੰਜਾਬ ਦੀ ਸੇਵਾ ਬੜੀ ਵਫ਼ਾਦਾਰੀ ਨਾਲ ਕਰਕੇ ਸੰਨ ੧੮੩੦ ਨੂੰ ਅੰਮ੍ਰਿਤਸਰ ਵਿਚ ਕਾਲਵਾਸ ਹੋਇਆ।
2. ਬਾਜ਼ੇ ਇਤਿਹਾਸਕਾਰਾਂ ਨੇ ਗ਼ਲਤੀ ਨਾਲ ਇਹ ਲਿਖਿਆ ਹੈ ਕਿ ਦੀਵਾਨ ਮੋਤੀ ਰਾਮ ਆਪਣੇ ਪੁੱਤਰ ਰਾਮ ਦਿਆਲ ਦੇ ਮਰਨ ਦੇ ਸਦਮੇ ਨਾਲ ਉਪਰਾਮ ਹੋ ਗਿਆ ਅਤੇ ਕਸ਼ਮੀਰ ਦੀ ਗਵਰਨਰੀ ਤੋਂ ਅਸਤੀਫ਼ਾ ਦੇ ਕੇ ਚਲਾ ਆਇਆ। ਇਸ ਨੁਕਤੇ ਤੋਂ ਇਤਿਹਾਸਕ ਪੜਚੋਲ ਕੀਤਿਆਂ ਇਹ ਗੱਲ ਗ਼ਲਤ ਸਾਬਤ ਹੁੰਦੀ ਹੈ ਕਿ ਉਪਰ ਲਿਖੇ ਹਾਲ ਜਿਹੜੇ ਰੋਜ਼ਨਾਮਚਾ ਮਹਾਰਾਜਾ ਰਣਜੀਤ ਸਿੰਘ ਵਿਚੋਂ ਲਏ ਗਏ ਹਨ, ਠੀਕ ਹਨ। ਇਹਨਾਂ ਦੀ ਪਰੋੜ੍ਹਤਾ ਹੇਠ ਲਿਖੀਆਂ ਹੋਰਨਾਂ ਲਿਖਤਾਂ ਤੋਂ ਭੀ ਹੁੰਦੀ ਹੈ। ਮੌਲਵੀ ਮੁਹੰਮਦ ਦੀਨ, ਕਰਤਾ ਮੁਕੰਮਲ ਤਾਰੀਖ਼ ਕਸ਼ਮੀਰ, ਭਾਗ ੩ ਸਫ਼ਾ ੧੬ ਪਰ ਲਿਖਦਾ ਹੈ-ਕਸ਼ਮੀਰ ਕੇ ਅਫ਼ਸੋਸਨਾਕ ਹਾਲਾਤ ਸੇ ਆਗਾਹ ਹੋ ਕਰ ਮਹਾਰਾਜਾ ਨੇ ਦੀਵਾਨ ਮੋਤੀ ਰਾਮ ਕੋ ਵਹਾਂ (ਕਸ਼ਮੀਰ) ਸੇ ਬੁਲਵਾ ਭੇਜਾ, ਔਰ ਕਸ਼ਮੀਰ ਕੀ ਨਿਜ਼ਾਮਤ ਪਰ ਸਰਦਾਰ ਹਰੀ ਸਿੰਘ ਨਲੂਆ ਕੋ ਨਾਮਜ਼ਦ ਕੀਆ।' ਇਸੇ ਤਰ੍ਹਾਂ ਗੁਲਸ਼ਨੇ ਪੰਜਾਬ ਦੇ ਸਫ਼ਾ ੩੧ ਪਰ ਭੀ ਉਪਰੋਕਤ ਵਾਕਿਅਤ ਦੀ ਸਵਿਸਥਾਰ ਤਾਈਦ ਕੀਤੀ ਹੋਈ ਹੈ।

## ਸ. ਹਰੀ ਸਿੰਘ ਦੀ ਗਵਰਨਰੀ ਦਾ ਪਹਿਲਾ ਹਾਲ

ਸ਼ੇਰਿ ਪੰਜਾਬ ਮਹਾਰਾਜਾ ਰਣਜੀਤ ਸਿੰਘ ਤੋਂ ਵਿਦੇਗੀ ਲੈਣ ਦੇ ਉਪਰੰਤ ਸਰਦਾਰ ਹਰੀ ਸਿੰਘ ੯ ਭਾਦਰੋਂ ਮੁਤਾਬਿਕ ੨੪ ਅਗਸਤ ਸੰਨ ੧੮੨੦ ਈ. ਨੂੰ ਸਿਰੀ ਨਗਰ ਪਹੁੰਚ ਗਏ। ਅਗਲੇ ਦਿਨ ਦੀਵਾਨ ਮੋਤੀ ਰਾਮ ਤੋਂ ਚਾਰਜ ਲੈ ਕੇ ਗਵਰਨਰੀ ਦਾ ਕੰਮ ਆਰੰਭ ਦਿੱਤਾ।

ਕਸ਼ਮੀਰੀਆਂ 'ਤੇ ਹਕੂਮਤ ਕਰਨ ਲਈ ਅਤੇ ਇਹਨਾਂ ਨੂੰ ਅਮਨ ਨਾਲ ਰੱਖਣ ਲਈ ਬੜੀ ਸੁਚੱਜਤਾ, ਦਲੇਰੀ, ਬਹਾਦਰੀ ਅਤੇ ਹੋਰ ਬਹੁਤ ਸਾਰੇ ਗੁਣਾਂ ਦੀ ਲੋੜ ਸੀ, ਜੋ ਉਹ ਸਾਰੇ ਸਰਦਾਰ ਹਰੀ ਸਿੰਘ ਨੂੰ ਕੁਦਰਤ ਵੱਲੋਂ ਮਿਲੇ ਹੋਏ ਸਨ। ਕਸ਼ਮੀਰ ਦੇ ਵਸਨੀਕ ਸੰਸਾਰ ਤੇ ਇਕ ਅਜੀਬ ਤਰ੍ਹਾਂ ਦੀ ਮਖਲੂਕ ਹੈ। ਜੇ ਇਹਨਾਂ ਦੇ ਗੁਣਾਂ ਵਲ ਦੇਖੀਏ ਤਾਂ ਭੀ ਹੈਰਾਨ ਹੋ ਜਾਈਦਾ ਹੈ ਅਤੇ ਜੇ ਅਵਗੁਣ ਗਿਣੀਏ ਤਾਂ ਇਹ ਭੀ ਅਣਗਿਣਤ ਹਨ। ਕਸ਼ਮੀਰੀ ਬੜਾ ਸਿਆਣਾ ਤੇ ਮਿਹਨਤੀ ਜ਼ਿਮੀਂਦਾਰ ਹੈ, ਸਿਰਫ਼ ਜ਼ਿਮੀਂਦਾਰ ਹੀ ਨਹੀਂ ਬਲਕਿ ਮਾਲੀ ਤੇ ਬਾਗ਼ਵਾਨ ਭੀ ਹੈ, ਪਰ ਇਹ ਆਪਣੀ ਮਿਹਨਤ ਅਤੇ ਸਿਆਣਪ ਤਦ ਹੀ ਵਰਤੋਂ ਵਿਚ ਲਿਆਉਂਦਾ ਹੈ ਜਦ ਇਹ ਆਪਣੇ ਲਈ ਖੇਤੀ-ਬਾੜੀ ਕਰਦਾ ਹੋਵੇ। ਕਸ਼ਮੀਰੀ ਊਨੀ ਕੱਪੜਾ ਆਪਣੇ ਆਪ ਤਿਆਰ ਕਰਦਾ ਹੈ, ਬਹੁਤ ਵਧੀਆ ਟੋਕਰੀਆਂ ਤੇ ਪੱਖੀਆਂ ਆਪਣੇ ਹੱਥ ਨਾਲ ਬਣਾਉਂਦਾ ਹੈ, ਆਪਣਾ ਘਰ ਆਪ ਉਸਾਰਦਾ ਹੈ, ਕਿਸ਼ਤੀਆਂ ਤੇ ਬੇੜੀਆਂ ਆਪ ਬਣਾਉਂਦਾ ਹੈ, ਸਰਦੀ ਤੋਂ ਬਚਣ ਲਈ ਇਹ ਸੰਦਲੀ[1] ਆਪ ਤਿਆਰ ਕਰਦਾ ਹੈ, ਰੱਸੇ ਆਪ ਵੱਟਦਾ ਹੈ, ਇਥੋਂ ਤਕ ਕਿ ਕਸ਼ਮੀਰੀ ਨਾ ਹੀ ਨਾਈ ਦਾ ਮੁਥਾਜ ਹੈ ਅਤੇ ਨਾ ਹੀ ਚਮਾਰ ਦਾ ਹਾਜਤਮੰਦ, ਧੋਬੀ ਨੂੰ ਤਾਂ ਇਹ ਜਾਣਦਾ ਹੀ ਨਹੀਂ। ਇਹ ਆਪਣੀਆਂ ਸਾਰੀਆਂ ਲੋੜਾਂ ਆਪਣੇ ਹੱਥ ਨਾਲ ਪੂਰੀਆਂ ਕਰ ਸਕਦਾ ਹੈ। ਗਰਜ਼, ਮਨੁੱਖੀ ਜੀਵਨ ਲਈ ਅਜੇਹਾ ਕੋਈ ਕੰਮ ਨਹੀਂ ਜਿਹੜਾ ਕਿ ਕਸ਼ਮੀਰੀ ਨਾ ਕਰ ਸਕਦਾ ਹੋਵੇ। ਐਡੇ ਗੁਣਾਂ ਦੇ ਹੁੰਦਿਆਂ ਕੁਝ ਕੁ ਲੇਖਕ ਇਹਨਾਂ ਦੀਆਂ ਮਨੁੱਖੀ ਕਮਜ਼ੋਰੀਆਂ ਦੇ ਹਾਲ ਵੀ ਲਿਖਦੇ ਹਨ, ਜਿਹਾ ਕਿ :-

ਕਸ਼ਮੀਰੀਆਂ ਵਿਚ ਇਕ ਬੜਾ ਉੱਘਾ ਦੋਸ਼ ਹੈ ਕਿ ਜਦ ਕੋਈ ਹੁਕਮਰਾਨ ਇਹਨਾਂ ਨਾਲ ਨਰਮੀ ਦਾ ਵਰਤਾਵ ਕਰਦਾ ਹੈ ਤਾਂ ਇਹ ਬਗ਼ਾਵਤ ਕਰਦੇ ਹਨ। ਜੇ ਯੋਗ ਸਖ਼ਤੀ ਕਰਦਾ ਹੈ ਤਾਂ ਉਸ ਨੂੰ 'ਫ਼ਾਲਮ', 'ਜ਼ਾਲਮ' ਆਖ ਕੇ ਭੰਡਦੇ ਹਨ। ਆਪਣੇ ਹਾਕਮ ਦੀ ਸ਼ਿਕਾਇਤ ਕਰਨੀ ਇਹਨਾਂ ਦੇ ਸੁਭਾਉ ਦਾ ਇਕ ਹਿੱਸਾ ਬਣ ਗਿਆ ਹੈ। ਆਪਣੇ ਪੁਰਾਣੇ ਹਾਕਮ ਦੇ ਬਦਲਾਣ ਵਿਚ ਇਹ ਇਕ ਦੋ ਨਹੀਂ, ਹਜ਼ਾਰਾਂ ਯੋਗ ਅਤੇ ਅਯੋਗ ਤਰੀਕੇ

---

1. ਸੰਦਲੀ ਇਕ ਤਰ੍ਹਾਂ ਦੀ ਅੰਗੀਠੀ ਹੁੰਦੀ ਹੈ, ਜਿਸ ਵਿਚ ਥੋੜੇ ਜਿਹੇ ਕੋਲੇ ਭਖਾ ਕੇ ਇਸ ਨੂੰ ਵੱਡੀ ਸਾਰੀ ਰਜ਼ਾਈ ਨਾਲ ਢੱਕ ਦਿੰਦੇ ਹਨ। ਕਸ਼ਮੀਰੀਆਂ ਦਾ ਸਾਰਾ ਪਰਿਵਾਰ ਇਹ ਰਜ਼ਾਈ ਆਪਣੇ ਉੱਪਰ ਪਾ ਲੈਂਦਾ ਹੈ ਜਿਹੜੀ ਵਰ੍ਹਦੀ ਬਰਫ ਵਿਚ ਭੀ ਗਰਮ ਰਹਿੰਦੀ ਹੈ।

ਵਰਤਦੇ ਹਨ, ਪਰ ਜਦ ਨਵਾਂ ਹਾਕਮ ਬਦਲ ਕੇ ਆਉਂਦਾ ਹੈ ਤਾਂ ਪਹਿਲੇ ਦੀ ਮਹਿਮਾ ਤੇ ਨਵੇਂ ਦੀ ਨਿੰਦਾ ਮੁੜ ਨਵੇਂ ਸਿਰੇ ਤੋਂ ਆਰੰਭ ਦਿੰਦੇ ਹਨ, ਆਪਣੇ ਪੱਖ ਦੇ ਸਾਬਤ ਕਰਨ ਵਿਚ ਇਹ ਬੜੇ ਚਰਬ-ਜ਼ਬਾਨ ਤੇ ਗਜ਼ਬ ਦੇ ਸ਼ੋਰੀ ਹੁੰਦੇ ਹਨ। ਇਹਨਾਂ 'ਤੇ ਹਕੂਮਤ ਕਰਨ ਵਾਲੇ ਗਵਰਨਰ ਆਦਿ ਦੇ ਉਸ ਨਾਮ ਤੋਂ ਛੁੱਟ, ਜਿਹੜਾ ਉਸ ਦਾ ਆਪਣੀ ਮਾਤਾ ਪਿਤਾ ਨੇ ਰਖਿਆ ਹੁੰਦਾ ਹੈ, ਕਸ਼ਮੀਰੀ ਆਪਣੇ ਵਲੋਂ ਉਸ ਦਾ ਇਕ ਹੋਰ ਨਵਾਂ ਉਪਨਾਮ ਆਪ ਰਖਦੇ ਹਨ। ਆਪਸ ਵਿਚ ਜਦ ਗਵਰਨਰ ਦਾ ਜ਼ਿਕਰ ਕਰਦੇ ਹਨ ਤਾਂ ਉਸ ਦਾ ਉਹ ਨਾਮ ਲੈਂਦੇ ਹਨ ਜਿਹੜਾ ਇਹਨਾਂ ਆਪ ਤਜਵੀਜ਼ ਕੀਤਾ ਹੁੰਦਾ ਹੈ, ਗਵਰਨਰ ਯਾ ਵਜ਼ੀਰ ਦੀ ਬਦਲੀ ਬਾਰੇ ਕਸ਼ਮੀਰੀ ਇਹ ਕਹਾਵਤ ਆਮ ਕਹਿਆ ਕਰਦੇ ਹਨ :-

'ਵਜ਼ੀਰ ਤਸ਼ਾਲੀਹ, ਕਸ਼ਮੀਰ ਬਹਾਲੀ'

ਜਿਸ ਦੇ ਅਰਥ ਇਹ ਹਨ ਕਿ ਵਜ਼ੀਰ ਚਲਾ ਜਾਏ (ਬਦਲ ਜਾਏ) ਤਦ ਕਸ਼ਮੀਰ ਸੁੱਖ ਨਾਲ ਵੱਸੇਗਾ।

ਕਸ਼ਮੀਰ ਸਬੰਧੀ ਪੁਰਾਣੀਆਂ ਲਿਖਤਾਂ ਵਾਚਿਆਂ ਪਤਾ ਚਲਦਾ ਹੈ ਕਿ ਸਮੇਂ ਸਮੇਂ ਇਥੋਂ ਦੇ ਵਸਨੀਕ ਬੜੇ ਪਤਵੰਤੇ, ਬਹਾਦਰ ਵਿਦਵਾਨ ਅਤੇ ਸਤਿਵਾਦੀ ਲੋਕ ਸਨ। ਮਾਲੂਮ ਹੁੰਦਾ ਹੈ ਕਿ ਜਦ ਤੋਂ ਇਹ ਬਦੇਸ਼ੀਆਂ ਦੀ ਹਕੂਮਤ ਥੱਲੇ ਆਏ, ਜਿਥੇ ਉਹਨਾਂ ਦੀ ਸੁੰਤਤਰਤਾ ਖੋਹੀ ਗਈ, ਉਥੇ ਨਾਲ ਹੀ ਉਹਨਾਂ ਦੇ ਆਚਰਨ ਦੀ ਉੱਚਤਾ ਭੀ ਲੁੱਟੀ ਗਈ। ਜਿਸ ਦੇਸ਼ ਉੱਪਰ ਪੰਜ ਸੌ ਵਰ੍ਹਾ ਪੀੜ੍ਹਿਓਂ ਪੀੜ੍ਹੀ ਬਿਦੇਸ਼ੀਆਂ ਦੀ ਅਨਿਆਈ ਅਤੇ ਜ਼ੁਲਮ ਦੀ ਹਕੂਮਤ ਹੋ ਗੁਜ਼ਰੀ ਹੋਵੇ, ਉਹ ਕੌਮ ਬਹੁਤ ਸਾਰੇ ਗੁਣਾਂ ਤੋਂ ਵੰਚਤ ਹੋ ਜਾਂਦੀ ਹੈ। ਸਾਡੇ ਖ਼ਿਆਲ ਵਿੱਚ ਕਸ਼ਮੀਰੀਆਂ ਦੀ ਇਸ ਹਾਲਤ 'ਤੇ ਪਹੁੰਚਾਉਣ ਲਈ ਉਹਨਾਂ ਤੋਂ ਵੱਧ ਉਹ ਹੁਕਮਰਾਨ ਜ਼ਿਮੇਂਵਾਰ ਹਨ, ਜਿਨ੍ਹਾਂ ਨੇ ਇਸ 'ਸੁਰ ਨਿਵਾਸ' ਨੂੰ ਅਸੁਰ ਭੂਮੀ ਬਣਾ ਦਿੱਤਾ।

ਬੱਸ, ਐਸੇ ਲੋਕਾਂ 'ਤੇ ਹਕੂਮਤ ਕਰਨੀ ਤੇ ਅਮਨ ਕਾਇਮ ਰੱਖਣਾ ਸਾਧਾਰਨ ਆਦਮੀਆਂ ਦਾ ਕੰਮ ਨਹੀਂ ਸੀ। ਦੀਵਾਨ ਮੋਤੀ ਰਾਮ-ਜਿਹਾ ਕਿ ਅਸੀਂ ਉੱਪਰ ਲਿਖ ਆਏ ਹਾਂ ਆਪਣੀ ਵਲੋਂ ਨੇਕ ਨੀਤੀ ਨਾਲ ਯਤਨ ਕਰਦਾ ਰਿਹਾ ਕਿ ਕਿਸੇ ਤਰ੍ਹਾਂ ਬਦਅਮਨੀ ਦਬ ਜਾਏ ਪਰ ਇਹ ਉਸ ਦੇ ਵੱਸ ਤੋਂ ਬਾਹਰ ਸੀ, ਸੋ ਉਸ ਦੀ ਨਾ-ਕਾਮਯਾਬੀ ਲਈ ਅਸੀਂ ਕੋਈ ਦੋਸ਼ ਦੀਵਾਨ ਜੀ ਦੇ ਮੱਥੇ ਥੱਪਣ ਲਈ ਤਿਆਰ ਨਹੀਂ ਹਾਂ, ਬਲਕਿ ਕਸ਼ਮੀਰ ਉੱਪਰ ਸਫਲ ਹਕੂਮਤ ਕਰਨ ਲਈ ਕਿਸੇ ਖ਼ਾਸ ਹਸਤੀ ਦੀ ਲੋੜ ਸੀ, ਜੋ ਐਤਕੀਂ ਮਹਾਰਾਜਾ ਸਾਹਿਬ ਨੇ ਸਰਦਾਰ ਹਰੀ ਸਿੰਘ ਨਲੂਏ ਨੂੰ ਕਸ਼ਮੀਰ ਦਾ ਗਵਰਨਰ ਥਾਪ ਕੇ ਪੂਰੀ ਕਰ ਦਿੱਤੀ।

ਸਰਦਾਰ ਹਰੀ ਸਿੰਘ ਦੇ ਚਾਰਜ ਲੈਣ ਦੇ ਉਪਰੰਤ ਜਦ ਆਪ ਨੇ ਖ਼ਜ਼ਾਨੇ ਦੀ ਦੇਖਭਾਲ ਕੀਤੀ ਤਾਂ ਮਾਲੀਏ ਦੇ ਰਜਿਸਟਰਾਂ ਤੋਂ ਪਤਾ ਲੱਗਾ ਕਿ ਵਸੂਲੀ ਸਮੁੱਚੀ ਹੀ ਬੰਦ ਹੋ ਚੁੱਕੀ ਸੀ, ਫ਼ੌਜ ਦੀਆਂ ਤਲਬਾਂ ਚਾਰ ਮਹੀਨਿਆਂ ਤੋਂ ਬਾਕੀ ਸਨ। ਦੀਵਾਨ ਮੋਤੀ ਰਾਮ

ਦੀ ਨਰਮੀ ਦੇ ਕਾਰਨ ਲੋਕ ਖੁਲ੍ਹਮ-ਖੁਲ੍ਹਾ ਬਗ਼ਾਵਤ ਕਰਨ ਤੇ ਤਿਆਰ ਸਨ। ਸਰਕਾਰੀ ਹੁਕਮ ਦੀ ਤਾਮੀਲ ਕੋਈ ਭੀ ਪੂਰੀ ਤਰ੍ਹਾਂ ਨਹੀਂ ਸੀ ਹੁੰਦੀ। ਬਲਵੇ, ਝਗੜੇ, ਡਾਕੇ ਤੇ ਲੁੱਟ ਮਾਰ ਆਮ ਹੋ ਰਹੀ ਸੀ। ਬਲਵਾਨ ਨਿਰਬਲ ਉੱਤੇ ਹਰ ਇਕ ਤਰ੍ਹਾਂ ਦਾ ਜ਼ੁਲਮ ਕਰਨਾ ਆਪਣਾ ਹੱਕ ਸਮਝਦਾ ਸੀ। ਨਿਰਦਈ ਦਇਆਵਾਨਾਂ ਦੀਆਂ ਬਹੂ ਬੇਟੀਆਂ ਦੀ ਬੇਪਤੀ ਕਰਨ ਵਿਚ ਰੰਚਕ ਭੈਅ ਨਹੀਂ ਸਨ ਖਾਂਦੇ। ਪਰਜਾ ਦੀ ਸ਼ੋਰਸ਼ ਤੋਂ ਛੁੱਟ ਹਕੂਮਤ ਦੇ ਆਪਣੇ, ਜਿਸ ਮਹਿਕਮੇਂ ਨੂੰ ਦੇਖੋ, ਬੇਨਿਯਮੀ ਹੀ ਚਲ ਰਹੀ ਸੀ।

## ਸਰਦਾਰ ਹਰੀ ਸਿੰਘ ਦਾ ਪਹਿਲਾ ਐਲਾਨ

ਸਰਦਾਰ ਹਰੀ ਸਿੰਘ ਵਰਗਾ ਮੁਦੱਬਰ ਤੇ ਅਣਖੀਲਾ ਸੂਰਬੀਰ ਇਨ੍ਹਾਂ ਬੇਨਿਯਮੀਆਂ ਨੂੰ ਇਕ ਘੜੀ ਲਈ ਭੀ ਨਹੀਂ ਸੀ ਸਹਾਰ ਸਕਦਾ। ਆਪ ਨੇ ਅਗਲੇ ਹੀ ਦਿਨ ਕਸ਼ਮੀਰ ਦੇ ਸਾਰੇ ਵੱਡੇ ਸ਼ਹਿਰਾਂ ਵਿਚ ਢੰਡੋਰਾ ਫਿਰਵਾ ਦਿੱਤਾ ਤੇ ਲਿਖਤੀ ਐਲਾਨ ਲਗਵਾ ਦਿੱਤੇ, ਜਿਸ ਵਿਚ ਸਪੱਸ਼ਟ ਦਰਸਾਇਆ ਗਿਆ ਸੀ ਕਿ ਖ਼ਾਲਸੇ ਨੇ ਬੜੀਆਂ ਭਾਰੀਆਂ ਕੁਰਬਾਨੀਆਂ ਦੇ ਬਾਅਦ ਕਸ਼ਮੀਰ ਵਿਚ ਖ਼ਾਲਸਾ ਰਾਜ ਕਾਇਮ ਕੀਤਾ ਹੈ। ਸ੍ਰੀ ਹਜ਼ੂਰ ਮਹਾਰਾਜਾ ਸਾਹਿਬ ਦੀ ਇਹ ਦਿਲੀ ਇੱਛਾ ਹੈ ਕਿ ਕਸ਼ਮੀਰ ਦੀ ਪਰਜਾ ਨਾਲ ਸਾਊ-ਨਿਯਮਾਂ ਅਨੁਸਾਰ ਹਕੂਮਤ ਕੀਤੀ ਜਾਏ, ਹਰ ਤਰ੍ਹਾਂ ਨਾਲ ਰਿਆਇਆ ਦੇ ਭਲੇ ਅਤੇ ਸੁੱਖ ਦੇ ਸਾਮਾਨ ਪੈਦਾ ਕੀਤੇ ਜਾਣ, ਪਰ ਇਹ ਤਦ ਹੀ ਹੋ ਸਕਦਾ ਹੈ ਜੇ ਪਰਜਾ ਸੱਚੇ ਦਿਲੋਂ ਹਕੂਮਤ ਨਾਲ ਹੱਥ ਵਟਾਂਦਰਾ ਕਰੇ। ਹਕੂਮਤ ਨੂੰ ਚਲਾਉਣ ਦੇ ਲੋੜੀਂਦੇ ਖ਼ਰਚ, ਜੋ ਮਾਲੀਏ ਆਦਿ ਦੀ ਸ਼ਕਲ ਵਿਚ ਪਰਜਾ ਦੇ ਜ਼ਿੰਮੇਂ ਬਾਕੀ ਚਲੇ ਆਉਂਦੇ ਹਨ, ਮੁਨਾਸਬ ਹੈ ਕਿ ਉਹ ਆਪਣੇ ਆਪ ਹੀ ਬਿਨਾਂ ਕਿਸੇ ਤਰ੍ਹਾਂ ਦੀ ਸਖ਼ਤੀ ਦੇ ਸ਼ਾਹੀ ਖ਼ਜ਼ਾਨੇ ਵਿਚ ਤਾਰ ਕੇ ਆਪਣਾ ਫ਼ਰਜ਼ ਪੂਰਾ ਕਰਨ ਅਤੇ ਅਮਨ ਅਮਾਨ ਨਾਲ ਰਹਿਣ। ਪਰ ਜੇ ਕਦੀ ਇਸ ਮੁਨਾਦੀ ਦੇ ਉਪਰੰਤ ਭੀ ਸਾਨੂੰ ਇਹ ਸ਼ਿਕਾਇਤ ਪਹੁੰਚੀ ਕਿ ਪਰਜਾ ਹਕੂਮਤ ਦੇ ਰਾਹ ਵਿਚ ਔਕੜਾਂ ਪੈਦਾ ਕਰ ਰਹੀ ਹੈ ਤਾਂ ਲਾਚਾਰ ਸਾਨੂੰ ਕੋਈ ਹੋਰ ਤਰੀਕਾ ਵਰਤਣਾ ਪਏਗਾ, ਜਿਹੜਾ ਆਪ ਲਈ ਚੰਗਾ ਨਹੀਂ ਹੋਵੇਗਾ। ਇਹ ਹੁਣ ਆਪ ਲੋਕਾਂ ਦੇ ਆਪਣੇ ਹੱਥ ਹੈ, ਜਿਹੜਾ ਰਸਤਾ ਆਪ ਨੂੰ ਚੰਗਾ ਲੱਗੇ ਉਹ ਵਰਤੋਂ ਵਿਚ ਲੈ ਆਓ।

ਕਹਿੰਦੇ ਹਨ ਕਿ ਇਸ ਐਲਾਨ ਦੇ ਬਾਅਦ ਬਹੁਤ ਸਾਰੀ ਅਸ਼ਾਂਤੀ ਦੂਰ ਹੋ ਗਈ ਅਤੇ ਜਿਹੜੀ ਥੋੜ੍ਹੀ ਜਿਹੀ ਬਾਕੀ ਰਹਿ ਗਈ ਸੀ ਉਸ 'ਤੇ ਕਾਬੂ ਪਾਉਣ ਲਈ ਐਸਾ ਸਿੱਖਿਆਦਾਇਕ ਤਰੀਕਾ ਅਖ਼ਤਿਆਰ ਕੀਤਾ ਗਿਆ ਕਿ ਥੋੜ੍ਹੇ ਦਿਨਾਂ ਦੇ ਅੰਦਰ ਅੰਦਰ ਹੀ ਸਾਰੇ ਕਸ਼ਮੀਰ ਵਿਚ ਧਾਕ ਪੈ ਗਈ।

## 'ਖੱਖੇ' ਤੇ 'ਬੰਬਿਆਂ' ਦੀ ਸੋਧ

ਸਰਕਸ਼ਾਂ ਤੇ ਬਾਗ਼ੀਆਂ ਲਈ ਸਰਦਾਰ ਹਰੀ ਸਿੰਘ ਦਾ ਨਾਮ ਹੀ ਕਾਫ਼ੀ ਸੀ, ਜਿਨ੍ਹਾਂ ਵਿਚੋਂ ਵਧੇਰੇ ਆਪਣੇ ਆਪ ਹੀ ਸਿੱਧੇ ਰਾਹ ਉਤੇ ਆ ਗਏ। ਜਿਹੜੇ ਇੱਕੜ ਦੁੱਕੜ ਬਾਕੀ

ਰਹੇ, ਉਨ੍ਹਾਂ ਤੇ ਚੜ੍ਹਾਈ ਕਰਕੇ ਸਿੱਧੇ ਤੀਰ ਕੀਤੇ ਗਏ, ਜਿਹਾ ਕਿ ਬਾਰਾਂਮੂਲੇ ਦੇ ਇਲਾਕੇ ਦੇ ਰਈਸ ਅਤੇ ਦਰਿਆ ਜੇਹਲਮ ਦੇ ਦੋਹੀਂ ਪਾਸੀਂ ਵਸਣ ਵਾਲੇ 'ਖੱਖੇ' ਤੇ 'ਬੰਬੇ'[1] ਜਿਨ੍ਹਾਂ ਦੇ ਆਗੂ ਰਾਜਾ ਗ਼ੁਲਾਮ ਅਲੀ ਖ਼ਾਨ 'ਖੱਖਾ' ਅਤੇ ਜ਼ੁਲਫ਼ਕਾਰ ਅਲੀ ਖ਼ਾਨ 'ਬੱਬਾ' ਬੜੇ ਲੜਾਕੇ ਅਤੇ ਸਰਕੱਸ਼ ਪ੍ਰਸਿੱਧ ਸਨ। ਇਹ ਦੋਵੇਂ ਸਣੇ ਆਪੋ ਆਪਣੀ ਕੌਮ ਦੇ ਦੀਵਾਨ ਮੋਤੀ ਰਾਮ ਦੀ ਗਵਰਨਰੀ ਸਮੇਂ ਖੁਲ੍ਹਮ-ਖੁਲ੍ਹੇ ਆਕੀ ਹੋ ਬੈਠੇ ਸਨ। ਇਨ੍ਹਾਂ ਦੇ ਜ਼ਿੰਮੇਂ ਸਾਰਾ ਮਾਲੀਆ ਬਾਕੀ ਸੀ। ਗ਼ੁਲਾਮ ਅਲੀਖ਼ਾਨ ਤਾਂ ਇਥੋਂ ਤੀਕ ਵਿਗੜ ਗਿਆ ਸੀ ਕਿ ਦੀਵਾਨ ਨੇ ਕਈ ਵਾਰੀ ਇਸ ਨੂੰ ਦਰਬਾਰ ਵਿਚ ਹਾਜ਼ਰੀ ਲਈ ਬੁਲਾਇਆ, ਪਰ ਉਸ ਨੇ ਇਕ ਵਾਰੀ ਭੀ ਹੁਕਮ ਦੀ ਪਾਲਣਾ ਨਹੀਂ ਸੀ ਕੀਤੀ।

ਸਰਦਾਰ ਹਰੀ ਸਿੰਘ ਨੇ ਸਭ ਤੋਂ ਪਹਿਲਾਂ ਬਾਰਾਮੂਲੇ ਦੇ ਇਲਾਕੇ ਦੀ ਵੀ ਸੋਧ ਕੀਤੀ। ਇਹ ਐਸੇ ਸਿੱਧੇ ਹੋਏ ਕਿ ਇਨ੍ਹਾਂ ਤੋਂ ਨਾ ਕੇਵਲ ਬਾਕੀ ਰਹਿੰਦਾ ਮਾਲੀਆ ਹੀ ਲਿਆ ਗਿਆ, ਸਗੋਂ ਪੰਜ ਰੁਪਏ ਫੀ ਘਰ ਦੇ ਹਿਸਾਬ ਤਾਵਾਨ ਜੰਗ ਵੀ ਵਸੂਲ ਕੀਤਾ ਗਿਆ ਸੀ।

ਇਸ ਦੇ ਪਿਛੋਂ 'ਖੱਖੇ' ਤੇ 'ਬੱਬਿਆਂ' ਦੀ ਵਾਰੀ ਆਈ। ਸਰਦਾਰ ਹਰੀ ਸਿੰਘ ਖ਼ੁਦ ਸਣੇ ਸਰਦਾਰ ਟੇਕ ਸਿੰਘ[2] ਅਤੇ ਸਰਦਾਰ ਹਾਕਮ ਸਿੰਘ ਦੇ ਇਕ ਪੈਦਲ ਪਲਟਨ ਨਾਲ ਲੈ ਕੇ ਇਕ ਰਾਤ ਨੂੰ, ਜਦ ਕਿ ਅਜੇ ਪਹਿਰ ਰਾਤ ਬਾਕੀ ਸੀ, ਇਨ੍ਹਾਂ ਦੇ ਪਿੰਡਾਂ 'ਤੇ ਧਾਵਾ ਕਰਕੇ ਸਾਰੇ ਪਿੰਡਾਂ ਨੂੰ ਇਕੋ ਸਮੇਂ ਘੇਰ ਲਿਆ। ਇਹ ਲੋਕ ਅਜੇ ਮਿੱਠੀ ਨੀਂਦੇ ਸੁੱਤੇ ਪਏ ਸਨ ਕਿ ਤਾਂ ਹੀ ਪਤਾ ਲੱਗਾ ਜਦ ਕਿ ਹਰ ਇਕ ਬਾਗ਼ੀ ਦੇ ਸਿਰ 'ਤੇ ਦੋ ਦੋ ਸਿੰਘ ਖੜੋਤੇ ਹੋਏ ਸਨ। ਇਸ ਸਮੇਂ ਸਰਦਾਰ ਹਰੀ ਸਿੰਘ ਨੇ ਐਸੀ ਯੋਗਤਾ ਤੋਂ ਕੰਮ ਲਿਆ ਕਿ ਬਿਨਾਂ ਕਿਸੇ ਲੰਮੇ ਖ਼ੂਨ ਖ਼ਰਾਬੇ ਦੇ ਆਕੀਆਂ ਦੇ ਸਾਰੇ ਜ਼ਿੰਮੇਂਵਾਰ ਮੁੱਖੀਆਂ ਨੂੰ ਫੜ ਲਿਆ। ਇਨ੍ਹਾਂ

---

1. ਇਹ ਲੋਕ ਅਸਲੋਂ ਖੱਤਰੀ ਅਤੇ ਬ੍ਰਾਹਮਣ ਸਨ। ਇਸਲਾਮੀ ਹਕੂਮਤ ਸਮੇਂ ਦੀਆਂ ਸਖ਼ਤੀਆਂ ਤੇ ਜ਼ੁਲਮਾਂ ਨੂੰ ਨਾ ਸਹਾਰਦੇ ਹੋਏ ਇਨ੍ਹਾਂ ਦਾ ਸਾਰਾ ਪਰਗਨਾ ਮੁਸਲਮਾਨ ਹੋ ਗਿਆ ਸੀ। ਇਨ੍ਹਾਂ ਨੇ ਨਾਮ ਮਾਤਰ ਆਪਣੀ ਪਿਛੇ ਦੀ ਯਾਦ ਨੂੰ ਕਾਇਮ ਰੱਖਣ ਲਈ ਖੱਤਰੀਆਂ ਦੇ ਪਹਿਲਾ ਅੱਖਰ 'ਖ' ਲੈ ਕੇ ਆਪਣੀ ਕੌਮ ਦਾ ਨਾਂ 'ਖੱਖੇ' ਰੱਖਿਆ ਅਤੇ ਬ੍ਰਾਹਮਣਾਂ ਨੇ ਇਸੇ ਤਰ੍ਹਾਂ ਪਹਿਲਾ ਅੱਖਰ 'ਬ' ਲੈ ਕੇ 'ਬੱਬੇ' ਰਹਿਣ ਦਿੱਤਾ। 'ਖੱਖੇ' ਖਤਰੀ ਦਾ ਅਤੇ ਬੱਬੇ ਬ੍ਰਾਹਮਣ ਦਾ ਵਾਚਕ ਹੈ।

2. ਸਰਦਾਰ ਟੇਕ ਸਿੰਘ ਸਿੱਧੂ ਸਰਦਾਰ ਸ਼ਾਮ ਸਿੰਘ ਦਾ ਪੁੱਤਰ ਤੇ ਸਰਦਾਰ ਮਹਿਤਾਬ ਸਿੰਘ ਸਿੱਧੂ ਦਾ ਪੋਤਰਾ ਸੀ। ਇਹ ਬਹਾਦਰ ਯੋਧਾ ਕਸ਼ਮੀਰ ਦੀ ਚੜ੍ਹਾਈ ਸੰਨ ੧੮੦੯ ਵਿਚ ਖ਼ਾਲਸਾ ਫ਼ੌਜ ਦੇ ਨਾਲ ਸੀ। ਆਪ ਨੂੰ ਕਸ਼ਮੀਰ ਦੇ ਪਹਾੜੀ ਰਸਤਿਆਂ ਦੀ ਬੜੀ ਪੱਕੀ ਵਾਕਫ਼ੀ ਸੀ, ਜਿਸ ਕਰਕੇ ਫ਼ੌਜ ਨੂੰ ਬੜੀ ਸਹਾਇਤਾ ਮਿਲੀ ਸੀ। ਸ਼ੇਰਿ ਪੰਜਾਬ ਨੇ ਕਸ਼ਮੀਰ ਦੀ ਫ਼ਤਹ ਸਮੇਂ ਜਿਨ੍ਹਾਂ ਸਰਦਾਰਾਂ ਨੂੰ ਜਾਗੀਰਾਂ, ਸਨਦਾਂ ਤੇ ਖ਼ਿਲਤਾਂ ਬਖ਼ਸ਼ੀਆਂ ਸਨ, ਸਰਦਾਰ ਟੇਕ ਸਿੰਘ ਉਨ੍ਹਾਂ ਵਿਚੋਂ ਖ਼ਾਸ ਪ੍ਰਸਿੱਧ ਸਨ। ਇਸ ਦੀ ਯੋਗਤਾ ਅਤੇ ਬਹਾਦਰੀ ਦੇਖ ਕੇ ਸਰਦਾਰ ਹਰੀ ਸਿੰਘ ਨਲੂਏ ਦੀ ਪਾਰਖੂ ਨਿਗਾਹ ਨੇ ਜਾਚ ਲਿਆ ਸੀ ਕਿ ਇਹ ਨੌਜਵਾਨ ਕਿਸੇ ਦਿਨ ਬੜਾ ਕਾਮਯਾਬ ਸੂਰਮਾ ਬਣੇਗਾ, ਉਸ ਸਮੇਂ ਤੋਂ ਸਰਦਾਰ ਹਰੀ ਸਿੰਘ ਇਸ ਨੂੰ ਆਪਣੇ ਨਾਲ ਹੀ ਰੱਖਦੇ ਸਨ।

ਵਿਚੋਂ ਕੁਝ ਕੁ ਐਸੀਆਂ ਸਿੱਖਿਆਦਾਇਕ ਸਜ਼ਾਵਾਂ ਦਿੱਤੀਆਂ ਕਿ ਬਾਕੀ ਦੇ ਆਪਣੇ ਆਪ ਹੀ ਸਿੱਧੇ ਰਸਤੇ ਉਤੇ ਆ ਗਏ[1]। ਇਨ੍ਹਾਂ ਦੇ ਸਭ ਤੋਂ ਵੱਡੇ ਬਹਾਦਰ ਆਗੂ ਰਾਜਾ ਗੁਲਾਮ ਅਲੀ ਖ਼ਾਂ ਤੇ ਜ਼ੁਲਫ਼ਕਾਰ ਅਲੀ ਖ਼ਾਂ ਦੇ ਪੈਰਾਂ ਵਿਚ ਭਾਰੀਆਂ ਬੇੜੀਆਂ ਪਾ ਕੇ ਇਕ ਬਲਵਾਨ ਗਾਰਦ ਦੀ ਸੌਂਪਣੀ ਵਿਚ ਇਨ੍ਹਾਂ ਦੋਹਾਂ ਬਾਗ਼ੀਆਂ ਨੂੰ ਮਹਾਰਾਜਾ ਸਾਹਿਬ ਦੇ ਪਾਸ ਲਾਹੌਰ ਭਿਜਵਾ ਦਿੱਤਾ। ਇਸ ਦੇ ਨਾਲ ਹੀ ਬਾਕੀ ਰਹਿੰਦੇ ਮਾਲੀਏ ਦੀ ਵਸੂਲੀ ਤੋਂ ਛੁੱਟ, ਇਨ੍ਹਾਂ ਦੇ ਸਾਰੇ ਹਥਿਆਰ ਜੰਗੀ ਡੰਡ ਵਜੋਂ ਖੋਹ ਕੇ ਜ਼ਬਤ ਕੀਤੇ ਗਏ। ਅੱਗੋਂ ਨੂੰ ਅਨੁਸਾਰੀ ਰਹਿਣ ਲਈ ਇਨ੍ਹਾਂ ਤੋਂ ਭਾਰੀਆਂ ਜ਼ਮਾਨਤਾਂ ਲੈ ਲਈਆਂ ਅਤੇ ਯਰਗਮਾਲ ਦੇ ਤਰੀਕੇ ਅਨੁਸਾਰ ਇਨ੍ਹਾਂ ਨੂੰ ਸ੍ਰੀਨਗਰ ਵਿਚ ਹਾਜ਼ਰ ਰਹਿਣ ਲਈ ਹੁਕਮ ਦਿੱਤਾ ਗਿਆ। ਇਹ ਤਰੀਕਾ ਅੱਗੇ ਨੂੰ ਅਮਨ ਕਾਇਮ ਰੱਖਣ ਲਈ ਬੜਾ ਚੰਗਾ ਤੇ ਲਾਭਦਾਇਕ ਸਾਬਤ ਹੋਇਆ। ਇਸੇ ਤਰ੍ਹਾਂ ਕੁਝ ਹੋਰ ਬਾਗ਼ੀ ਇਲਾਕਿਆਂ ਦੀ ਸੋਧ ਦੇ ਬਾਅਦ ਇਹ ਸਾਰੀ ਰੀਪੋਟ ਮਹਾਰਾਜਾ ਸਾਹਿਬ ਨੂੰ ਭਿਜਵਾ ਦਿੱਤੀ। ਮਹਾਰਾਜਾ ਸਾਹਿਬ ਨੂੰ ਜਦ ਇਨ੍ਹਾਂ ਬਾਗ਼ੀਆਂ ਦੀ ਸੁਧਾਈ ਅਤੇ ਇਨ੍ਹਾਂ ਦੇ ਆਗੂਆਂ ਨੂੰ ਬਿਨਾਂ ਖ਼ੂਨ ਖ਼ਰਾਬੇ ਦੇ ਗ੍ਰਿਫ਼ਤਾਰ ਕਰ ਲੈਣ ਦੀ ਰੀਪੋਟ ਪਹੁੰਚੀ ਤਾਂ ਆਪ ਬੜੇ ਹੀ ਪ੍ਰਸੰਨ ਹੋਏ ਤੇ ਸਰਦਾਰ ਹਰੀ ਸਿੰਘ ਦੀ ਇਕ ਫ਼ੁਰਮਾਨ ਦੁਆਰਾ ਬੜੀ ਸ਼ਲਾਘਾ ਕੀਤੀ।

## ਮਾਲੀਆ ਘਟਾਉਣਾ

ਹੁਣ ਜਦ ਸਾਰੇ ਕਸ਼ਮੀਰ ਵਿਚ ਪੂਰੀ ਤਰ੍ਹਾਂ ਸ਼ਾਂਤੀ ਕਾਇਮ ਹੋ ਗਈ ਤਾਂ ਇਸ ਦੇ ਉਪਰੰਤ ਸਰਦਾਰ ਜੀ ਨੇ ਮਾਲੀਏ ਦੇ ਸਾਰੇ ਪੁਰਾਣੇ ਤੇ ਨਵੇਂ ਕਾਗਜ਼ਾਤ ਦੀ ਪੜਤਾਲ ਕਰਕੇ ਨਵੇਂ ਸਿਰਿਓਂ ਮਾਲੀਆ ਤਜਵੀਜ਼ ਕੀਤਾ। ਇਹ ਕੰਮ ਕਿਸੇ ਹੁਕਮਰਾਨ ਲਈ ਬੜਾ ਹੀ ਕਠਿਨ ਹੁੰਦਾ ਹੈ। ਜੇ ਮਾਲੀਆ ਵੱਧ ਲਗਾ ਦਿੱਤਾ ਜਾਏ ਤਾਂ ਪਰਜਾ ਬਰਬਾਦ ਹੁੰਦੀ ਹੈ ਅਤੇ ਜੇ ਘਟ ਲੱਗੇ ਤਾਂ ਹਕੂਮਤ ਦੇ ਕੰਮ ਨਹੀਂ ਚਲ ਸਕਦੇ। ਸੋ ਇਸ ਮੁਸ਼ਕਲ ਨੂੰ ਸਰਦਾਰ ਹਰੀ ਸਿੰਘ ਨੇ ਰੱਬ ਦੀ ਬਖ਼ਸ਼ੀ ਹੋਈ ਯੋਗਤਾ ਅਨੁਸਾਰ ਇੰਨੀ ਦੂਰ ਦ੍ਰਿਸ਼ਟੀ ਨਾਲ ਕੀਤਾ, ਜਿਸ ਦੀ ਮੌਜੂਦਾ ਸਮੇਂ ਦੇ ਮਾਲ ਦੇ ਕੰਮ ਤੇ ਵੱਡੇ-ਵੱਡੇ ਤਜਰਬੇਕਾਰ ਜਾਣੂ ਵਡਿਆਈ ਕਰਦੇ ਹਨ। ਅਸੀਂ ਪਾਠਕਾਂ ਦੀ ਗਿਆਤ ਲਈ ਪੁਰਾਣੇ ਸਮੇਂ ਦਾ ਲਗਾਨ ਅਤੇ ਸਰਦਾਰ ਜੀ ਦੀ ਤਸ਼ਖ਼ੀਸ ਨੂੰ ਟਾਕਰੇ ਉੱਤੇ ਰੱਖਦੇ ਹੋਏ ਅੱਗੇ ਲਿਖਦੇ ਹਾਂ, ਜਿਸ ਤੋਂ ਸਰਦਾਰ ਹਰੀ ਸਿੰਘ ਦੀ ਯੋਗਤਾ ਤੇ ਸਿਆਣਪ ਦਾ ਸਿੱਕਾ ਆਪਣੇ ਆਪ ਹੀ ਦਿਲਾਂ ਪਰ ਬੈਠ ਜਾਂਦਾ ਹੈ, ਜੋ ਇਸ ਤਰ੍ਹਾਂ ਹੈ :-

(੧) ਆਈਨਿ-ਅਕਬਰੀ ਅਨੁਸਾਰ ਕਸ਼ਮੀਰ ਦਾ ਲਗਾਨ ੩੦੧੧੬੧੯ ਖ਼ਰਵਾਰ[2] ਜੋ ਲਗਪਗ ੧੫੫੨੯੨੫ ਰੁਪਏ ਦੇ ਬਰਾਬਰ ਬਣਦਾ ਸੀ।

(੨) ਪਠਾਣਾਂ ਦੀ ਹਕੂਮਤ ਸਮੇਂ ੬੦੦੦੦੦੦ ਚਿਲਕ ਰੁਪਿਆ ਮਾਲੀਆ ਲਗਦਾ ਸੀ[3]।

---

1. ਸਰ ਵਾਲਟਰ ਲਾਰੰਸ, ਦੀ ਵੈਲੀ ਔਫ਼ ਕਸ਼ਮੀਰ, ਸਫ਼ਾ ੧੯੯।
2. ਇਕ ਖ਼ਰਵਾਰ ੨ ਮਾਣ ੪ ਪੜੀ ਵਜ਼ਨ ਦਾ ਹੁੰਦਾ ਸੀ, ਜਿਸ ਦੇ ਅਰਥ ਇਕ ਖੋਤੇ ਦਾ ਭਾਰ ਹੈ।
3. ਸਰ ਵਾਲਟਰ ਲਾਰੰਸ ਦੀ ਵੈਲੀ ਔਫ਼ ਕਸ਼ਮੀਰ।

(੩) ਖ਼ਾਲਸਾ ਰਾਜ ਦੇ ਸਮੇਂ ਦੀਵਾਨ ਮੋਤੀ ਰਾਮ ਨੇ ੨੧੦੦੦੦੦ ਰੁਪਿਆ ਨਾਨਕ ਸ਼ਾਹੀ ਤਸ਼ਖੀਸ਼ ਕੀਤਾ।

(੧) ਸਰਦਾਰ ਹਰੀ ਸਿੰਘ ਨੇ ਦੀਵਾਨ ਦੇ ਮਾਲੀਏ ਤੋਂ ੮੦੦੦੦ ਰੁਪਿਆ ਘਟਾ ਕੇ ੧੩੦੦੦੦੦ ਹਰੀ ਸਿੰਘੀਆ ਰੁਪਿਆ ਰਹਿਣ ਦਿੱਤਾ।

ਸਰਦਾਰ ਹਰੀ ਸਿੰਘ ਦਾ ਮਾਲੀਆ ਨੌਰਤਨ ਟੋਡਰ ਮਲ ਦੇ ਲਗਾਨ ਤੋਂ ੨੫੩੦੦੦ ਰੁਪਏ ਦਾ ਟਿਕਾਣਾ ਘਟ ਅਤੇ ਸਰਦਾਰ ਮੁਹੰਮਦ ਅਜ਼ੀਮ ਖ਼ਾਨ ਤੋਂ ੪੭੦੦੦੦੦ ਰੁਪਏ ਕਮ ਸੀ ਅਤੇ ਦੀਵਾਨ ਮੋਤੀ ਰਾਮ ਤੋਂ ੮੦੦੦੦ ਘਟਾ ਕੇ ਕੇਵਲ ੧੩੦੦੦੦੦ ਰੁਪਿਆ ਨੀਯਤ ਕੀਤਾ, ਜਿਹੜਾ ਦੋਹਾਂ ਧਿਰਾਂ ਲਈ ਸਾਂਝਾ ਲਾਭਦਾਇਕ ਸੀ।

ਇਸ ਉੱਪਰ ਦਿੱਤੇ ਨਕਸ਼ੇ ਤੋਂ ਪੂਰੀ ਤਰ੍ਹਾਂ ਸਪੱਸ਼ਟ ਹੋ ਜਾਂਦਾ ਹੈ ਕਿ ਸਰਦਾਰ ਹਰੀ ਸਿੰਘ ਦਾ ਇਸ ਬਾਰੇ ਫੈਸਲਾ ਕਿੰਨਾ ਸਿਆਣਪ ਤੇ ਨਿਰਭਰ ਰੱਖਦਾ ਸੀ, ਜਿਸ ਵਿਚ ਸਰਕਾਰ ਅਤੇ ਜ਼ਿਮੀਂਦਾਰਾਂ ਦੋਹਾਂ ਦਾ ਸਾਂਝਾ ਲਾਭ ਸੀ; ਇਸ ਦਾ ਨਤੀਜਾ ਇਹ ਹੋਇਆ ਕਿ ਮਾਲੀਆ ਬਿਨਾਂ ਕਿਸੇ ਕਰੜਾਈ ਦੇ ਸੌਖਾ ਹੀ ਵਸੂਲ ਹੋ ਜਾਣ ਲੱਗਾ।

## ਵਗਾਰ ਬੰਦ ਕਰਵਾਣੀ

ਕਸ਼ਮੀਰ ਵਿਚ ਇਕ ਹੋਰ ਬੜਾ ਬੇਤਰਸੀ ਦਾ ਤਰੀਕਾ ਬੜੇ ਪੁਰਾਣੇ ਸਮੇਂ ਤੋ ਪ੍ਰਚੱਲਤ ਸੀ, ਜਿਸ ਨੂੰ ਵਗਾਰ ਕਹਿੰਦੇ ਹਨ। ਇਸ ਦੇਸ਼ ਦੀਆਂ ਪੁਰਾਣੀਆਂ ਲਿਖਤਾਂ ਦੱਸਦੀਆਂ ਹਨ ਕਿ ਸ਼ੰਕਰ ਵਰਮਾ ਜੋ ਸੰਨ ੮੦੭ ਈ: ਵਿੱਚ ਕਸ਼ਮੀਰ ਦਾ ਰਾਜਾ ਸੀ, ਉਸ ਸਮੇਂ ਤੋਂ ਇਹ ਬੇਤਰਸੀ ਦਾ ਰਿਵਾਜ ਚਲਾ ਆਉਂਦਾ ਸੀ। ਜਦ ਕੋਈ ਹੁਕਮਰਾਨ ਦੌਰੇ 'ਤੇ ਨਿਕਲਦਾ ਯਾ ਹੋਰ ਕੋਈ ਸਰਕਾਰੀ ਕੰਮ ਪੈਂਦਾ ਤਾਂ ਹਜ਼ਾਰਾਂ ਗਿਣਤੀ ਵਿਚ ਲੋਕ ਵਗਾਰੀ ਫੜੇ ਜਾਂਦੇ ਸਨ[1]। ਸਰਦਾਰ ਹਰੀ ਸਿੰਘ ਜੀ ਜਦ ਦੌਰੇ ਪਰ ਨਿਕਲੇ ਤਾਂ ਹਰ ਥਾਂ ਮਾਤਹਿਤ ਅਫ਼ਸਰਾਂ ਨੇ ਬਹੁਤ ਬੜੀ ਗਿਣਤੀ ਵਿਚ ਵਗਾਰੀ ਫੜ ਕੇ ਸਾਮਾਨ ਉਠਾਉਣ ਲਈ ਹਾਜ਼ਰ ਕੀਤੇ ਹੋਏ ਸਨ। ਲਿਖਤਾਂ ਵਿਚ ਜ਼ਿਕਰ ਆਇਆ ਹੈ ਕਿ ਇਹ ਦਿਨ ਧਾਈਆਂ (ਸ਼ਾਲੇ) ਦੀ ਵਾਢੀ ਦੇ ਸਨ।

---

1. ਤਾਰੀਖ਼ ਕਸ਼ਮੀਰ, ਰਚਿਤ ਹਰ ਗੋਪਾਲ, ਸਫ਼ਾ ੬੬, ੬੭ ਪਰ ਲਿਖਿਆ ਹੈ ਕਿ ਸ਼ੰਕਰ ਵਰਮਾ ਆਪਣੇ ਸਫ਼ਰਾਂ ਵਿਚ ਸਾਰਾ ਬਾਰ ਬਰਦਾਰੀ ਦਾ ਕੰਮ ਕਸ਼ਮੀਰੀਆਂ ਨੂੰ ਵਗਾਰ ਵਿਚ ਫੜ ਕੇ ਉਨ੍ਹਾਂ ਤੋਂ ਲੈਂਦਾ ਸੀ। ਇਸ ਰਾਜਾ ਨੇ, 'ਪਟਨ' ਦਾ ਪ੍ਰਸਿੱਧ ਸ਼ਹਿਰ, ਬਿਨਾਂ ਮਨਜ਼ੂਰੀ ਦਿੱਤੇ ਵਗਾਰ ਪਰ ਵਸਾਇਆ ਸੀ। ਇਸੇ ਤਰ੍ਹਾਂ ਬਰਨੀਅਰ ਪ੍ਰਸਿੱਧ ਫ੍ਰੈਂਚ ਯਾਤਰੂ ਆਪਣੇ ਸਫ਼ਰ ਵਿਚ ਲਿਖਦਾ ਹੈ ਕਿ ਔਰੰਗਜ਼ੇਬ ਬਾਦਸ਼ਾਹ ਜਦ ਸੰਨ ੧੬੬੪ ਈ: ਵਿਚ ਕਸ਼ਮੀਰ ਗਿਆ ਸੀ ਤਾਂ ੩੦੦੦੦ ਕਸ਼ਮੀਰੀ ਵਗਾਰੀ ਫੜੇ ਗਏ ਸਨ ਤੇ ਸਾਰਾ ਸ਼ਾਹੀ ਸਾਮਾਨ ਇਹ ਆਪਣੀਆਂ ਪਿੱਠਾਂ 'ਤੇ ਚੁੱਕ ਕੇ ਇਕ ਥਾਂ ਤੋਂ ਦੂਜੀ ਥਾਂ ਪਹੁੰਚਾਉਂਦੇ ਰਹੇ। ਭਾਵੇਂ ਔਰੰਗਜ਼ੇਬ ਬੜਾ ਦੀਨਦਾਰ ਅਤੇ ਨਿਆਕਾਰ ਬਾਦਸ਼ਾਹ ਅਖਵਾਉਣ ਦਾ ਦਾਵੇਦਾਰ ਸੀ, ਪਰ ਵਿਚਾਰੇ ਕਸ਼ਮੀਰੀ ਉਸ ਦੀ ਵਗਾਰ ਤੋਂ ਨਾ ਬਚ ਸਕੇ।

ਵਗਾਰੀ ਫੜੇ ਹੋਏ ਜ਼ਿਮੀਂਦਾਰ ਬੜੀ ਨਿੰਮ੍ਰਤਾ ਨਾਲ ਚੌਧਰੀਆਂ ਤੇ ਪਰਗਣੇ ਦਾਰਾਂ ਅੱਗੇ ਹੱਥ ਜੋੜ ਜੋੜ ਕੇ ਆਪਣੀ ਛੇਤੀ ਖ਼ਲਾਸੀ ਲਈ ਤਰਲੇ ਕੱਢਦੇ ਸਨ ਤੇ ਆਪਣੀ ਫ਼ਸਲ ਦੀ ਬਰਬਾਦੀ ਦਾ ਵਾਸਤਾ ਪਾਉਂਦੇ ਸਨ। ਪਰ ਬਜਾਏ ਏਸ ਦੇ ਕਿ ਉਨ੍ਹਾਂ ਦੀ ਕੋਈ ਫ਼ਰਿਆਦ ਸੁਣਦਾ, ਪੁਰਾਤਨ ਮਰਯਾਦਾ ਅਨੁਸਾਰ ਉਲਟੇ ਉਨ੍ਹਾਂ ਨੂੰ ਡੰਡਿਆਂ ਨਾਲ ਧੜਾ ਧੜ ਮਾਰ ਪੈਣ ਲੱਗ ਪਈ। ਸਰਦਾਰ ਜੀ ਨੇ ਜਦ ਇਸ ਮਾਰ ਕੁਟਾਈ ਬਾਰੇ ਪੁੱਛ ਕੀਤੀ ਤਾਂ ਆਪ ਜੀ ਨੂੰ ਕਾਰਦਾਰਾਂ ਦੱਸਿਆ ਕਿ ਇਹ ਲੋਕ ਹਜ਼ੂਰ ਦੇ ਦੌਰੇ ਦਾ ਸਾਮਾਨ ਉਠਾਉਣ ਲਈ ਵਗਾਰੀ ਫੜੇ ਗਏ ਹਨ, ਇਹ ਆਪਣੀ ਛੇਤੀ ਬਦਲੀ ਕਰਾਉਣਾ ਚਾਹੁੰਦੇ ਹਨ। ਸਰਦਾਰ ਜੀ ਨੇ ਜਦ ਇਹ ਦਰਦਨਾਕ ਹਾਲਤ ਦੇਖੀ ਤਾਂ ਆਪ ਨੇ ਉਸ ਵਕਤ ਤਕ ਦੌਰੇ ਜਾਣਾ ਬੰਦ ਕਰ ਦਿੱਤਾ, ਜਦ ਤੀਕ ਕਿ ਬਾਰ ਬਰਦਾਰੀ ਦੇ ਉਠਾਉਣ ਲਈ ਖੱਚਰਾਂ ਤੇ ਟੱਟੂਆਂ ਦਾ ਤਸੱਲੀ-ਬਖ਼ਸ਼ ਪ੍ਰਬੰਧ ਨਾ ਸੀ ਹੋ ਗਿਆ। ਇਸ ਤੋਂ ਛੁੱਟ ਅੱਗੇ ਨੂੰ ਇਕ ਫ਼ੁਰਮਾਨ ਜਾਰੀ ਕਰਕੇ ਹੁਕਮ ਦੇ ਦਿੱਤਾ ਕਿ ਕਿਸੇ ਕੰਮ ਲਈ ਕੋਈ ਸਰਕਾਰੀ ਅਹਿਲਕਾਰ ਕਿਸੇ ਨੂੰ ਵਗਾਰ ਵਿਚ ਨਾ ਫੜੇ। ਇਸ ਦਿਨ ਤੋਂ ਵਗਾਰ ਹਕੂਮਤ ਵਲੋਂ ਬੰਦ ਕਰ ਦਿੱਤੀ ਗਈ। ਸਰਕਾਰੀ ਕੰਮ-ਕਾਰ ਲਈ ਮਜ਼ੂਰਾਂ ਜਾਂ ਕੁਲੀਆਂ ਦੀ ਲੋੜ ਪਏ ਤਾਂ ਉਨ੍ਹਾਂ ਨੂੰ ਯੋਗ ਮਜ਼ੂਰੀ ਦਿੱਤੀ ਜਾਇਆ ਕਰੇ।

## ਹੋਰ ਸੁਧਾਰ

ਸਰਦਾਰ ਜੀ ਨੇ ਸ਼ਾਲਬਾਫ਼ੀ ਦੇ ਕੰਮ ਨੂੰ, ਜਿਹੜਾ ਪਠਾਣਾਂ ਦੇ ਸਮੇਂ ਲਗਪਗ ਬੰਦ ਹੋ ਗਿਆ ਸੀ, ਉਸ ਨੂੰ ਬੜੀ ਤਰੱਕੀ ਦਿਵਾਈ। ਸ਼ਾਲਬਾਫ਼ਾਂ ਨੂੰ ਸਭ ਤਰ੍ਹਾਂ ਦੀਆਂ ਸਹੂਲਤਾਂ ਪਹੁੰਚਾ ਕੇ ਉਨ੍ਹਾਂ ਦੇ ਹੌਸਲੇ ਵਧਾਏ।

ਪਿਛਲੇ ਸਾਲ ਭਾਰੀ ਹੜ੍ਹਾਂ ਦੇ ਆਉਣ ਨਾਲ ਧਾਈਆਂ ਦੀ ਫ਼ਸਲ ਲਗਪਗ ਤਬਾਹ ਹੋ ਗਈ ਸੀ, ਇਥੋਂ ਤੀਕ ਕਿ ਜ਼ਿਮੀਂਦਾਰਾਂ ਕੋਲ ਬਿਜਾਈ ਲਈ ਬੀਜ ਭੀ ਨਾ ਸੀ ਰਿਹਾ। ਸਰਦਾਰ ਜੀ ਨੇ ਪੁਣਛ ਰਾਜੌਰੀ ਤੇ ਮੁਜ਼ੱਫ਼ਰਾਬਾਦ ਤੋਂ ਦੋ ਹਜ਼ਾਰ ਖਰਵਾਰ ਧਾਨ ਮੰਗਵਾ ਕੇ ਜ਼ਿਮੀਦਾਰਾਂ ਨੂੰ ਸਸਤੇ ਭਾਅ 'ਤੇ ਵੰਡ ਦਿੱਤਾ। ਇਹ ਧਾਈਂ ੧੬) ਰੁਪਏ ਫ਼ੀ ਖਰਵਾਰ ਸ਼੍ਰੀਨਗਰ ਵਿਚ ਪੈਂਦੇ ਸਨ ਪਰ ਸਰਦਾਰ ਜੀ ਨੇ ਜ਼ਿਮੀਂਦਾਰਾਂ ਨੂੰ ਤਰੱਕੀ ਦੇਣ ਲਈ ੩) ਰੁਪਏ ਫ਼ੀ ਖਰਵਾਰ ਬੀਜ ਲਈ ਦੇ ਦਿੱਤੇ। ਪੁਰਾਣਾ ਕਾਇਦਾ ਇਹ ਸੀ ਕਿ ਜਦ ਲੋੜਵੰਦ ਜ਼ਿਮੀਦਾਰਾਂ ਨੂੰ ਬੀਜਾਈ ਲਈ ਹਕੂਮਤ ਵਲੋਂ ਬੀਜ ਦਿੱਤਾ ਜਾਂਦਾ ਸੀ ਤਾਂ ਇਕ ਖਰਵਾਰ ਬੀਜ ਨਾਲ ਦੋ ਤਰਕ[1] ਵਧਾ ਲੀਤਾ ਜਾਂਦਾ ਸੀ । ਸਰਦਾਰ ਹਰੀ ਸਿੰਘ ਨੇ ਜ਼ਿਮੀਦਾਰਾਂ ਦੇ ਲਾਭ ਨੂੰ ਮੁੱਖ ਰੱਖ ਕੇ ਇਹ ਸਹਾਇਤਾ ਮੁਫ਼ਤ ਕਰ ਦਿੱਤੀ। ਸਹਾਇਤਾ ਦੇਣ ਸਮੇਂ ਕੇਵਲ ਇਤਨੀ ਪੁੱਛ ਪੜਤਾਲ ਕਰ ਲਈ ਜਾਂਦੀ ਸੀ ਕਿ ਆਇਆ ਠੀਕ ਜ਼ਿਮੀਦਾਰਾਂ ਨੂੰ ਸਹਾਇਤਾ ਦੀ ਲੋੜ ਹੈ ? ਇਸ ਦਾ ਨਤੀਜਾ ਇਹ ਹੋਇਆ ਕਿ ਸੰਨ ੧੮੨੧ ਈ:

---

1. ਇਕ ਤਰਕ ਛੇ ਸੇਰ ਦੇ ਤੋਲ ਦਾ ਹੁੰਦਾ ਹੈ।

ਧਾਈਆਂ ਦੀ ਫ਼ਸਲ ਪਿਛਲੇ ੧੨ ਸਾਲਾਂ ਤੋਂ ਵੱਧ ਹੋਈ ਅਤੇ ਅੱਗੇ ਨੂੰ ਸਾਲੋ ਸਾਲ ਵੱਧਦੀ ਗਈ।

ਕਸ਼ਮੀਰੀਆਂ ਤੋਂ ਹਕੂਮਤ ਵਲੋਂ ਇਕ ਹੋਰ ਬੜਾ ਅਯੋਗ ਟੈਕਸ ਲਿਆ ਜਾਂਦਾ ਸੀ, ਜਿਸ ਨੂੰ 'ਤੋਰਾ' ਆਖਦੇ ਹਨ। ਇਹ ਪੈਦਾਇਸ਼, ਮੰਗਣੀ ਤੇ ਵਿਆਹ ਸਮੇਂ ਲਿਆ ਜਾਂਦਾ ਸੀ। ਸਰਦਾਰ ਜੀ ਨੇ ਕਸ਼ਮੀਰੀਆਂ ਦੀ ਮਾਲੀ ਸਹਾਇਤਾ ਅਤਿ ਗ਼ਰੀਬੀ ਦੀ ਦੇਖ ਕੇ ਤੋਰਾ ਸਮੁੱਚਾ ਮਾਫ਼ ਕਰ ਦਿੱਤਾ।

ਪਠਾਣਾਂ ਦੇ ਸਮੇਂ ਪਸ਼ਮੀਨੇ ਦੀ ਪੈਦਾਵਾਰ ਕਸ਼ਮੀਰ ਵਿਚ ਚੌਥਾ ਹਿੱਸਾ ਰਹਿ ਗਈ ਸੀ। ਸਰਦਾਰ ਹਰੀ ਸਿੰਘ ਨੇ ਇਕ ਆਮ ਹੁਕਮ ਜਾਰੀ ਕਰਕੇ ਚਰਾਵਿਆਂ, ਆਜੜੀਆਂ ਅਤੇ ਤਲਵਾਰਾਂ ਨੂੰ ਚਾਰਾਗਾਹਾਂ ਦਾ ਲਗਾਨ ਬੜਾ ਨਰਮ ਕਰ ਦਿੱਤਾ, ਅੱਜੜਾਂ ਤੇ ਗਲਿਆਂ ਨੂੰ ਵਧਾਉਣ ਲਈ ਆਜੜੀਆਂ ਨੂੰ ਮਾਇਕੀ ਸਹਾਇਤਾ ਦੇਣੀ ਸ਼ੁਰੂ ਕਰ ਦਿੱਤੀ।

## ਸ. ਹਰੀ ਸਿੰਘ ਦਾ ਮੁਲਕੀ ਪ੍ਰਬੰਧ

ਪਰਜਾ ਦੀ ਦਾਦ ਫ਼ਰਿਆਦ ਸੁਣਨ ਲਈ ਨੇੜੇ ਥਾਣੇ ਕਾਇਮ ਕੀਤੇ ਗਏ। ਸੰਗੀਨ ਮਾਮਲੇ ਖ਼ਾਸ ਹਜ਼ੂਰੀ ਵਿਚ ਪੇਸ਼ ਹੋਣ ਦਾ ਕਾਇਦਾ ਜਾਰੀ ਕੀਤਾ ਗਿਆ। ਮੁਕੱਦਮੇ ਵਿਚ ਦੋਹਾਂ ਧਿਰਾਂ ਨੂੰ ਹੁਕਮ ਸੀ ਕਿ ਉਹ ਆਪੋ ਆਪਣਾ ਸਬੂਤ ਤੇ ਗਵਾਹ ਨਾਲ ਲੈ ਕੇ ਆਉਣ। ਦੋਹਾਂ ਧਿਰਾਂ ਤੋਂ ਮੁਕੱਦਮੇ ਦਾ ਹਾਲ ਸੁਣ ਕੇ ਤੁਰੰਤ ਹੀ ਫ਼ੈਸਲਾ ਸੁਣਾ ਦਿੱਤਾ ਜਾਂਦਾ ਸੀ, ਜਿਸ ਕਰਕੇ ਮੁਕੱਦਮੇ ਲਮਕਦੇ ਨਹੀਂ ਸਨ ਹੁੰਦੇ ਅਤੇ ਨਾ ਹੀ ਕਿਸੇ ਨੂੰ ਝੂਠਾ ਮੁਕੱਦਮਾ ਕਰਨ ਦਾ ਮੌਕਾ ਮਿਲਦਾ ਸੀ।

ਤੋਲ ਅਤੇ ਨਾਪ ਕਸ਼ਮੀਰ ਵਿਚ ਕਈ ਤਰ੍ਹਾਂ ਦੇ ਪ੍ਰਚੱਲਤ ਸਨ, ਜਿਨ੍ਹਾਂ ਦੇ ਕਾਰਣ ਬੜੇ ਝਗੜੇ ਤੇ ਧੋਖੇ ਹੁੰਦੇ ਸਨ। ਸਰਦਾਰ ਹਰੀ ਸਿੰਘ ਨੇ ਲੋਹੇ ਦੇ ਤੋਲ ਸਭ ਜਗ੍ਹਾ ਇੱਕੋ ਜਿਹੇ ਵਰਤਣ ਦਾ ਹੁਕਮ ਦਿੱਤਾ[1], ਜਿਨ੍ਹਾਂ ਕਾਰਨ ਝਗੜੇ ਹੁੰਦੇ ਸਨ, ਓਹ ਉੱਕੇ ਬੰਦ ਕਰ ਦਿੱਤੇ। ਇਸੇ ਤਰ੍ਹਾਂ ਨਾਪਣ ਲਈ ਸੋਲਾਂ ਗਿਰਾਂ ਦਾ ਗਜ਼ ਇਕੋ ਜਿਹਾ ਵਰਤਣ ਦਾ ਹੁਕਮ ਦਿੱਤਾ।

ਇਹ ਸਾਰੇ ਪ੍ਰਬੰਧ ਸਰਦਾਰ ਜੀ ਨੇ ਐਸੀ ਯੋਗਤਾ ਨਾਲ ਕੀਤੇ ਕਿ ਜ਼ਿਮੀਂਦਾਰੀ ਅਤੇ ਤਿਜਾਰਤ ਦੋਵੇਂ ਦਿਨੋਂ ਦਿਨ ਵਧਦੇ ਗਏ। ਕਸ਼ਮੀਰ ਦੇ ਉਹ ਵਸਨੀਕ, ਜਿਹੜੇ ਜ਼ੁਲਮਾਂ ਤੇ ਅਤਿਆਚਾਰ ਤੋਂ ਤੰਗ ਆ ਕੇ ਹੋਰ ਥਾਂ ਜਾ ਵੱਸੇ ਸਨ, ਹਜ਼ਾਰਾਂ ਦੀ ਗਿਣਤੀ ਵਿਚ ਮੁੜ ਕਸ਼ਮੀਰ ਵਿਚ ਆ ਵੱਸੇ।

---

1. ਤੋਲ ਇਸ ਤਰ੍ਹਾਂ ਸਨ :-

੧੨ ਤੋਲੇ ਦਾ ਇਕ ਪਾਉ।

੬ ਪਾਉ ਯਾ ਡੇਢ ਸੇਰ ਦਾ ਇਕ ਮਣੱਟਾ।

੪ ਮਣੱਟੇ ਯਾ ੬੬ ਸੇਰ ਦਾ ਇਕ ਤਰਕ।

੧੬ ਤਰਕ ਯਾ ੯੬ ਸੇਰ ਦਾ ਇਕ ਖ਼ਰਵਾਰ।

# ਸਰਦਾਰ ਹਰੀ ਸਿੰਘ ਦੇ ਨਾਮ ਦਾ ਸਿੱਕਾ

ਸ਼ੇਰਿ ਪੰਜਾਬ ਮਹਾਰਾਜਾ ਰਣਜੀਤ ਸਿੰਘ ਨੂੰ ਕਸ਼ਮੀਰ ਦੀ ਉੱਨਤੀ ਦੀਆਂ ਇਹ ਸਾਰੀਆਂ ਖ਼ਬਰਾਂ ਨਾਲ ਨਾਲ ਪਹੁੰਚਦੀਆਂ ਰਹਿੰਦੀਆਂ ਸਨ। ਸ੍ਰੀ ਹਜ਼ੂਰ ਜੀ ਸਰਦਾਰ ਹਰੀ ਸਿੰਘ ਦੇ ਪ੍ਰਬੰਧ ਤੋਂ ਇਨੇ ਪ੍ਰਸੰਨ ਹੋਏ ਕਿ ਆਪ ਨੂੰ ਖ਼ਾਸ ਫ਼ੁਰਮਾਨ ਦੁਆਰਾ ਕਸ਼ਮੀਰ ਵਿੱਚ ਆਪਣੇ ਨਾਮ ਦਾ ਸਿੱਕਾ (ਜ਼ਰਬ) ਚਲਾਣ ਦਾ ਮਹਾਨ ਉੱਚਾ ਅਧਿਕਾਰ ਬਖ਼ਸ਼ ਦਿੱਤਾ[1]। ਸਰਦਾਰ ਹਰੀ ਸਿੰਘ ਨੂੰ ਮਹਾਰਾਜਾ ਸਾਹਿਬ ਵਲੋਂ ਜਦ ਇਹ ਅਤਿ ਖ਼ੁਸ਼ੀ ਭਰਿਆ ਫ਼ੁਰਮਾਨ ਮਿਲਿਆ ਤਾਂ ਆਪ ਨੇ ਇਕ ਬੜਾ ਦਰਬਾਰ ਕਰਕੇ ਸ਼ੇਰਿ ਪੰਜਾਬ ਦਾ ਬੜਾ ਧੰਨਵਾਦ ਕੀਤਾ ਅਤੇ ਉੱਤਰ ਵਿਚ ਬੜੇ ਸਤਿਕਾਰ ਪੂਰਬਕ ਲਿਖਿਆ ਕਿ ਸਿੱਕਾ ਸ੍ਰੀ ਹਜ਼ੂਰ ਦੇ ਨਾਮ ਦਾ ਹੀ ਸ਼ੋਭਾ ਪਾਂਦਾ ਹੈ, ਸਾਡੇ ਲਈ ਸਰਕਾਰ ਦੀ ਪ੍ਰਸੰਨਤਾ ਹੀ ਲੱਖਾਂ ਜੇਹੀ ਹੈ। ਮਹਾਰਾਜਾ ਸਾਹਿਬ ਸਰਦਾਰ ਹਰੀ ਸਿੰਘ ਦੀ ਇਸ ਸਦਾਕਤ ਤੇ ਕੁਰਬਾਨੀ ਅਤੇ ਨਿਰਮਾਣਤਾ ਨੂੰ ਵੇਖ ਕੇ ਹੋਰ ਭੀ ਖ਼ੁਸ਼ ਹੋਏ ਤੇ ਮੁੜ ਲਿਖਿਆ ਕਿ ਇਹ ਸਭ ਕੁਝ ਅਸਾਂ ਆਪਣੇਂ ਦਿਲੀ ਚਾਉ ਨਾਲ ਕੀਤਾ ਹੈ, ਤੁਸੀਂ ਕਸ਼ਮੀਰ ਵਿੱਚ ਜ਼ਰੂਰ ਆਪਣਾ ਸਿੱਕਾ ਚਲਾਓ, ਸਾਡੀ ਖ਼ੁਸ਼ੀ ਇਸੇ ਵਿਚ ਹੈ। ਸੋ ਇਸ ਹੁਕਮ ਅਨੁਸਾਰ ਸਰਦਾਰ ਹਰੀ ਸਿੰਘ ਨੇ ਕਸ਼ਮੀਰ ਵਿਚ ਆਪਣਾ ਸਿੱਕਾ ਜਾਰੀ ਕੀਤਾ। ਰੁਪਏ ਵਿਚ ਦਸ ਮਾਸ਼ੇ ਖ਼ਾਲਸ ਚਾਂਦੀ ਸੀ ਅਤੇ ਮੌਜੂਦਾ ਸਮੇਂ ਦੇ ਪ੍ਰਚੱਲਤ ਸਿੱਕੇ ਅਨੁਸਾਰ ਅੱਠ ਆਨੇ ਮੁੱਲ ਦਾ ਸੀ, ਇਸ ਦੇ ਇਕ ਪਾਸੇ ਫ਼ਾਰਸੀ ਅੱਖਰਾਂ ਵਿਚ 'ਸ੍ਰੀ ਅਕਾਲ ਸਹਾਇ' ਅਤੇ ਸੰਮਤ ੧੮੭੮ ਉਕਰਿਆ ਹੋਇਆ ਸੀ। ਦੂਜੇ ਪਾਸੇ 'ਹਰੀ ਸਿੰਘ' ਤੇ ਇਸ ਦੇ ਹੇਠਾਂ 'ਯਕ ਰੁਪਿਆ' ਦਰਜ ਸੀ[2]। ਸਰ ਲੈਪਲ ਗ੍ਰਿਫ਼ਨ ਲਿਖਦਾ ਹੈ ਕਿ 'ਹਰੀ ਸਿੰਘ ਰੁਪਿਆ ਅੱਜ ਤਕ (ਸ. ੧੮੯੦) ਕਸ਼ਮੀਰ ਵਿਚ ਖ਼ੂਬ ਮਸ਼ਹੂਰ ਹੈ ਅਤੇ ਇਹ ਸਿੱਕਾ, ਜਿਸ ਨੂੰ ਹਰੀ ਸਿੰਘੀਆ (ਰੁਪਿਆ) ਕਹਿੰਦੇ ਹਨ, ਜੋ ਉਸ ਨੇ ਕਸ਼ਮੀਰ ਵਿਚ ਜਾਰੀ ਕੀਤਾ ਸੀ ਅਜੇ ਤਕ ਪੰਜਾਬ ਵਿਚ ਭੀ ਹਰ ਥਾਂ ਚਲਦਾ ਹੈ'[3]। ਮੌਲਾਨਾ ਮੁਹੰਮਦ ਦੀਨ ਮੁਕੰਮਲ ਤਵਾਰੀਖ਼ ਕਸ਼ਮੀਰ ਵਿਚ ਲਿਖਦਾ ਹੈ : 'ਹਰੀ ਸਿੰਘ ਨੇ ਕਸ਼ਮੀਰ ਮੇਂ ਅਪਨੇ ਨਾਮ ਕਾ ਸਿੱਕਾ ਭੀ ਜਾਰੀ ਕੀਆ ਜੋ ਹਰੀ ਸਿੰਘੀਆ ਰੁਪਿਆ ਕੇ ਨਾਮ ਸੇ ਮਸ਼ਹੂਰ ਹੂਆ। ਇਸ ਦੀ ਕੀਮਤ ਆਜ ਕਲ ਕੇ ਮੁਰੱਵਜਾ ਆਠ ਆਨੇ ਕੇ ਬਰਾਬਰ ਥੀ। ਹਰੀ ਸਿੰਘੀਆ ਪੈਸਾ ਔਰ ਹਰੀ ਸਿੰਘੀਆ ਰੁਪਿਆ ਕੇ ਵਾਲੇ ਅਭੀ ਤਕ (ਸੰਨ ੧੯੯੨) ਬਹੁਤ ਲੋਕ ਮੌਜੂਦ ਹੈਂ'[4]। ਚਾਂਦੀ ਦੇ ਸਿੱਕੇ ਤੋਂ ਛੁੱਟ ਤਾਂਬੇ ਦਾ ਸਿੱਕਾ ਭੀ ਜਾਰੀ ਕੀਤਾ ਜੋ ਹਰੀ ਸਿੰਘੀਆ ਪੈਸਾ ਅਖਵਾਉਂਦਾ ਸੀ।

---

1. ਖ਼ਾਲਸਾ ਰਾਜ ਸਮੇਂ ਇਹ ਸਭ ਤੋਂ ਪਹਿਲਾ ਮੌਕਾ ਸ਼ੀ ਜਦ ਕਿ ਮਹਾਰਾਜਾ ਰਣਜੀਤ ਸਿੰਘ ਵੱਲੋਂ ਕਿਸੇ ਨੂੰ ਆਪਣੇ ਨਾਮ ਦੀ ਜ਼ਰਬ ਚਲਾਉਣ ਦੀ ਇੱਜ਼ਤ ਦਿੱਤੀ ਗਈ ਹੋਵੇ। ਇਥੋਂ ਤੀਕ ਕਿ ਮਹਾਰਾਜਾ ਸਾਹਿਬ ਨੇ ਆਪਣੇ ਜੀਉਂਦੇ ਜੀ ਆਪਣੇ ਅਤਿ ਪਿਆਰੇ ਸ਼ਾਹਜ਼ਾਦਿਆਂ ਤੇ ਵਜ਼ੀਰਾਂ ਵਿਚੋਂ ਭੀ ਕਿਸੇ ਨੂੰ ਇਹ ਮਾਨ ਨਹੀਂ ਸੀ ਬਖ਼ਸ਼ਿਆ।
2. ਤਵਾਰੀਖ਼ ਪਿਸ਼ਾਵਰ, ਸਫ਼ਾ ੬੦੫, ਸਰ ਵਾਲਟਰ ਲਾਰੇਂਸ ਦੀ ਵੈਲੀ ਔਫ਼ ਕਸ਼ਮੀਰ, ਸਫ਼ਾ ੨੩੫, ਮੁਕੰਮਲ ਤਵਾਰੀਖ਼ ਕਸ਼ਮੀਰ ਸਫ਼ਾ ੧੭।
3. ਰਈਸਾਨਿ-ਪੰਜਾਬ, ਸਫ਼ਾ ੧੯੧।
4. ਮੁਕੰਮਲ ਤਵਾਰੀਖ਼ ਕਸ਼ਮੀਰ, ਜਿਲਦ ੨, ਸਫ਼ਾ ੧੭।

## ਸਿਰੀਨਗਰ ਦੀ ਦੇਖ ਭਾਲ

ਇਕ ਦਿਨ ਦਾ ਜ਼ਿਕਰ ਹੈ ਕਿ ਸਰਦਾਰ ਹਰੀ ਸਿੰਘ ਸਣੇ ਬਹੁਤ ਸਾਰੇ ਦਰਬਾਰੀਆਂ ਅਤੇ ਸ਼ਹਿਰ ਦੇ ਪਤਵੰਤਿਆਂ ਦੇ ਸਿਰੀਨਗਰ ਦੀ ਦੇਖ ਭਾਲ ਲਈ ਫਿਰ ਰਹੇ ਸਨ, ਆਪ ਜਿਥੇ ਕੋਈ ਰਮਣੀਕ ਥਾਂ ਦੇਖਣ ਤਾਂ ਪਤਾ ਲੱਗੇ ਕਿ ਇਸ ਜਗ੍ਹਾ ਪਰ ਪਹਿਲਾਂ ਹਿੰਦੂ ਮੰਦਰ ਯਾ ਦੇਵ ਸਥਾਨ ਸੀ, ਪਰ ਇਸਲਾਮੀ ਹਕੂਮਤ ਸਮੇਂ ਉਸ ਮੰਦਰ ਦੀ ਥਾਂਏਂ ਮਸੀਤ ਯਾ ਜ਼ਿਆਰਤ ਬਣਾ ਦਿੱਤੀ ਗਈ ਸੀ। ਸਰਦਾਰ ਜੀ ਜਦ ਸ਼ਹਿਰ ਦੇ ਤੀਜੀ ਪੁਲ ਪਾਸ ਪਹੁੰਚੇ ਤਾਂ ਆਪ ਦੀ ਨਿਗਾਹ ਨਰਿੰਦਰ ਸੁਆਮੀ ਦੇ ਮੰਦਰ ਪਰ ਗਈ, ਜਿਸ ਨੂੰ ਮਹਾਰਾਜਾ ਨਰਿੰਦਰ ਦਿਤਿਆ ਨੇ ਸੰਨ ੧੭੮-੧੯੧ ਈ. ਵਿਚ ਬਣਾਇਆ ਸੀ ਤੇ ਇਸ ਨੂੰ ਮੁਸਲਮਾਨ ਹਾਕਮਾਂ ਨੇ ਨਰ ਪੀਰ ਦੀ ਜ਼ਿਆਰਤ ਦੀ ਸ਼ਕਲ ਵਿਚ ਪਲਟ ਦਿੱਤਾ ਸੀ। ਇਸੇ ਤਰ੍ਹਾਂ ਸਿਰੀ ਨਗਰ ਦੀ ਚੌਥੀ ਪੁਲ ਦੇ ਲਾਗੇ ਦਰਿਆ ਦੇ ਸੱਜੇ ਕੰਢੇ ਪੰਜ ਗੁੰਮਜਾਂ, ਮੰਦਰ ਮਹਾਂ ਸ਼੍ਰੀ ਦੇ ਨਾਮ ਪਰ ਪ੍ਰਸਿੱਧ ਸੀ। ਇਸ ਨੂੰ ਮਹਾਰਾਜਾ ਪ੍ਰਵਾਰਸੈਨ ਦੂਜੇ ਨੇ ਬੜਾ ਖੁੱਲ੍ਹਾ ਖਜ਼ਾਨਾ ਲਾ ਕੇ ਬਣਵਾਇਆ ਸੀ। ਸ਼ਾਹ ਸਕੰਦਰ ਹਾਕਮ ਕਸ਼ਮੀਰ ਦੀ ਬੇਗਮ ਦੀ ਮੌਤ ਸਮੇਂ ਸੰਨ ੧੪੦੪ ਈ: ਵਿਚ ਇਸ ਮੰਦਰ ਨੂੰ ਬਹੁਤਾ ਰਮਣੀਕ ਦੇਖ ਕੇ ਧੱਕੇ ਨਾਲ ਇਸ ਮੰਦਰ ਦੇ ਵਿਹੜੇ ਵਿਚ ਬੇਗਮ ਨੂੰ ਦਫਨਾ ਕੇ ਇਸ ਉੱਤੇ ਪੱਕੀ ਜ਼ਿਆਰਤ ਬਣਵਾ ਦਿੱਤੀ, ਉਸ ਦਿਨ ਤੋਂ ਇਹ ਅਦੁੱਤੀ ਸੁਹਣਾ ਮੰਦਰ ਮਕਬਰੇ ਵਿਚ ਬਦਲ ਦਿੱਤਾ ਗਿਆ। ਕਸ਼ਮੀਰ ਦਾ ਪ੍ਰਸਿੱਧ ਹੁਕਮਰਾਨ ਜ਼ੈਨਲਾਂਬਦੀਨ ਭੀ ਇਸ ਮੰਦਰ ਹਾਤੇ ਵਿਚ ਦਫ਼ਨਾਇਆ ਗਿਆ ਸੀ। ਇਹ ਥਾਂ 'ਮਕਬਰਾ ਸ਼ਾਹੀ' ਦੇ ਨਾਮ ਪਰ ਪ੍ਰਸਿੱਧ ਸੀ। ਇਸ ਦੇ ਉਪਰੰਤ ਸ਼ਹਿਰ ਦੀ ਛੇਵੀਂ ਪੁਲ ਦੇ ਨੇੜੇ ਹੀ ਦਰਿਆ ਦੇ ਸੱਜੇ ਪਾਸੇ ਇਕ ਹੋਰ ਮੰਦਰ ਦੇਖਿਆ, ਜਿਸ ਨੂੰ ਮਹਾਰਾਜਾ ਯੁਧਿਸ਼ਟਰ ਦੇ ਪ੍ਰਸਿੱਧ ਮੰਤਰੀ ਸਕੰਦ ਗੁਪਤਾ ਨੇ ਬਣਾਇਆ ਸੀ, ਉਸ ਨੂੰ ਹੁਣ ਪੀਰ ਮੁਹੰਮਦ ਬਾਂਸ ਦੀ ਜ਼ਿਆਰਤ ਦੀ ਸ਼ਕਲ ਵਿਚ ਪਲਟ ਦਿੱਤਾ ਗਿਆ ਸੀ। ਇਸ ਮੰਦਰ ਦੇ ਲਾਗੇ ਇਕ ਹੋਰ ਬੜਾ ਕਦੀਮੀ ਦੇਵ ਸਥਾਨ ਤ੍ਰਿਭਵਨ ਸੁਆਮੀ ਦੇ ਨਾਮ ਪਰ ਮਸ਼ਹੂਰ ਸੀ ਜਿਸ ਨੂੰ ਸੰਨ ੬੮੪-੬੯੩ ਵਿਚ ਮਹਾਰਾਜਾ ਚੰਦ੍ਰਾਪਿਦਾ ਨੇ ਬਣਵਾਇਆ ਸੀ, ਇਸ ਉਤੇ ਇਕ ਮੁਸਲਮਾਨ ਪੀਰ ਨੇ ਹਿੱਕ ਦੇ ਜ਼ੋਰ ਨਾਲ ਆਪਣਾ ਕਬਜ਼ਾ ਜਮਾਕੇ ਆਪਣੀ ਯਾਦਗਾਰ ਕਾਇਮ ਕਰ ਦਿੱਤੀ ਸੀ, ਜਿਸ ਨੂੰ "ਟਾਂਗਾਂ ਬਾਬਾ" ਆਖਦੇ ਸਨ, ਜੋ ਮਰਨੇ ਦੇ ਬਾਅਦ ਇਥੇ ਹੀ ਦਫ਼ਨਾ ਦਿੱਤਾ ਗਿਆ।

ਸਿਰੀ ਨਗਰ ਦੀ ਪ੍ਰਸਿੱਧ ਜਾਮੇ ਮਸਜਦ ਦੇ ਉਸਾਰਨ ਸਮੇਂ ਸਕੰਦਰ ਬੁਤ ਸ਼ਕਨ ਨੇ ਸੰਨ ੧੪੦੪ ਈ: ਵਿਚ ਇਕ ਪ੍ਰਸਿੱਧ ਮੰਦਰ, ਜਿਸ ਨੂੰ ਮਹਾਰਾਜਾ ਤਾਰਾਪਦੀ ਨੇ ਸੰਨ ੬੯੩-੬੯੭ ਵਿਚ ਬਣਵਾਇਆ ਸੀ, ਉਸ ਨੂੰ ਢਾਹ ਕੇ ਉਸ ਦਾ ਸਾਰਾ ਮਸਾਲਾ ਇਸ ਜਾਮੇ ਮਸਜਦ ਦੇ ਬਣਵਾਣ ਵਿਚ ਵਰਤ ਲਿਆ ਸੀ। ਸ਼ੰਕ੍ਰਚਾਰੀਆ ਦਾ ਮੰਦਰ, ਜੋ ਆਪਣੀ ਰੰਗੀਨ ਬਨਾਵਟ ਅਤੇ ਪੁਰਾਤਨਤਾ ਲਈ ਖ਼ਾਸ ਪ੍ਰਸਿੱਧਤਾ ਰੱਖਦਾ ਸੀ ਅਤੇ ਕੋਹ ਸੁਲੇਮਾਨ ਦੀ ਉੱਚੀ ਚੋਟੀ ਤੇ ਮਹਾਰਾਜਾ ਸਿਧੀਮਾਨ ਨੇ ਬਣਵਾਇਆ ਸੀ, ਜਿਹੜਾ

ਕਸ਼ਮੀਰ ਦਾ ਬੜਾ ਨਿਆਂਕਾਰ ਮਹਾਰਾਜਾ ਹੋ ਗੁਜ਼ਰਿਆ ਸੀ। ਇਸ ਮਹਾਰਾਜਾਂ ਨੇ ਇਸ ਮੰਦਰ ਦੀਆਂ ਚੌੜੀਆਂ ਪੌੜੀਆਂ ਪਹਾੜ ਦੀ ਚੋਟੀ ਤੋਂ ਆਰੰਭ ਹੋ ਕੇ ਥੱਲੇ ਵਗ ਰਹੇ ਦਰਿਆ ਜੇਹਲਮ ਦੇ ਕੰਢੇ ਤੀਕ ਪੁਚਾਈਆਂ ਸਨ, ਜਿਨ੍ਹਾਂ ਨੂੰ ਬੜਾ ਵਧੀਆ ਘਾੜਤੂ ਪੱਥਰ ਲਾਇਆ ਗਿਆ ਸੀ। ਜਦ ੧੦੩੨ ਹਿਜਰੀ ਮੁਤਾਬਿਕ ਸੰਨ ੧੬੨੩ ਈ. ਵਿਚ ਨੂਰ ਜਹਾਨ ਬੇਗਮ ਜਹਾਂਗੀਰ ਬਾਦਸ਼ਾਹ ਨਾਲ ਕਸ਼ਮੀਰ ਆਈ ਤਾਂ ਉਸ ਨੇ ਇਹ ਬਹੁਮੁੱਲੇ ਪੱਥਰ ਇਸ ਮੰਦਰ ਦੀਆਂ ਪੌੜੀਆਂ ਦੇ ਪੁਟਵਾ ਕੇ ਸਿਰੀ ਨਗਰ ਦੀ ਪੱਥਰ ਵਾਲੀ ਮਸੀਤ ਆਪਣੀ ਯਾਦਗਾਰ ਵਿਚ ਬਣਵਾਈ। ਜੇ ਇਸ ਲੜੀ ਨੂੰ ਇਸ ਤਰ੍ਹਾਂ ਖੋਜਦੇ ਜਾਈਏ ਤਾਂ ਨਤੀਜਾ ਇਹ ਨਿਕਲੇਗਾ ਕਿ ਕਸ਼ਮੀਰ ਦੀ ਕੋਈ ਮਸੀਤ, ਕੋਈ ਜ਼ਿਆਰਤ, ਕੋਈ ਤਕੀਆ ਤੇ ਕੋਈ ਮਕਬਰਾ ਐਸਾ ਨਹੀਂ ਮਿਲੇਗਾ, ਜਿਹੜਾ ਕਿਸੇ ਮੰਦਰ ਨੂੰ ਬਦਲ ਕੇ ਯਾ ਕਿਸੇ ਮੰਦਰ ਦਾ ਮਸਾਲਾ ਵਰਤਕੇ ਨਾ ਬਣਾਇਆ ਗਿਆ ਹੋਵੇ'।

ਜਦ ਸਰਦਾਰ ਹਰੀ ਸਿੰਘ ਨੇ ਇਸ ਦਰਦਨਾਕ ਨਜ਼ਾਰੇ ਨੂੰ ਦੇਖਿਆ ਤਾਂ ਆਪ ਦੇ ਦੂਰ ਦੀ ਸੋਚ ਵਾਲੇ ਹਿਰਦੇ ਵਿਚ ਇਹ ਖ਼ਿਆਲ ਪੈਦਾ ਹੋਇਆ ਕਿ ਜਦ ਤੀਕ ਇਨ੍ਹਾਂ ਮੰਦਰਾਂ ਨੂੰ ਢਾਹ ਕੇ ਬਣਾਈਆਂ ਗਈਆਂ ਮਸੀਤਾਂ ਆਦਿ ਮੌਜੂਦਾ ਸ਼ਕਲ ਵਿਚ ਰਹਿਣਗੀਆਂ, ਹਿੰਦੂਆਂ ਅਤੇ ਮੁਸਲਮਾਨਾਂ ਵਿਚ ਕਦੇ ਵੀ ਦਿਲੀ ਪਿਆਰ ਅਤੇ ਮੇਲ ਨਹੀਂ ਹੋ ਸਕੇਗਾ। ਹਿੰਦੂ ਜਦ ਭੀ ਇਨ੍ਹਾਂ ਨੂੰ ਇਸ ਸ਼ਕਲ ਵਿਚ ਦੇਖਣਗੇ, ਉਨ੍ਹਾਂ ਦੇ ਦਿਲਾਂ ਵਿਚ ਆਪਣੇ ਗਵਾਂਢੀ ਮੁਸਲਮਾਨ ਭਾਈਆਂ ਲਈ ਘਿਰਣਾ ਪੈਦਾ ਹੁੰਦੀ ਰਹੇਗੀ, ਜਿਹੜੇ ਰੋਜ਼ ਰੋਜ਼ ਆਪਸ ਦੇ ਫ਼ਸਾਦ ਤੇ ਬਦਅਮਨੀ ਦਾ ਕਾਰਨ ਬਣੇ ਹੋਏ ਸਨ। ਹਕੀਕੀ ਅਮਨ ਅਤੇ ਦੋਹਾਂ ਕੌਮਾਂ ਦਾ ਆਪਸ ਵਿਚ ਸੱਚੇ ਦਿਲੋਂ ਪਿਆਰ ਤਦ ਹੀ ਪੈਦਾ ਹੋ ਸਕੇਗਾ, ਜਦ ਆਪੋ ਆਪਣੇ ਪੂਜ ਅਸਥਾਨ ਹਰ ਇਕ ਕੌਮ ਦੇ ਆਪੋ ਆਪਣੇ ਕਬਜ਼ੇ ਵਿਚ ਹੋਣਗੇ। ਇਸ ਗੱਲ ਬਾਰੇ ਵਿਚਾਰ ਕਰਨ ਲਈ ਸਰਦਾਰ ਜੀ ਨੇ ਕਸ਼ਮੀਰ ਦੇ ਕਈ ਪਤਵੰਤੇ ਪੰਡਤਾਂ ਅਤੇ ਮੁੱਖੀ ਮੁਸਲਮਾਨਾਂ ਨੂੰ ਇਕੱਠਾ ਕੀਤਾ ਅਤੇ ਵਿਚਾਰ ਹੋਣ ਲਗੀ। ਪਰ ਇਹ ਗੱਲ ਹੈਰਾਨਗੀ ਨਾਲ ਲਿਖਣੀ ਪੈਂਦੀ ਹੈ ਕਿ ਪੰਡਿਤਾਂ ਨੇ ਇਸ ਗੱਲ ਦੀ ਥਾਂ, ਕਿ ਉਹ ਆਪਣੇ ਧੱਕੇ ਨਾਲ ਖੋਹੇ ਗਏ ਪੂਜ ਅਸਥਾਨਾਂ ਨੂੰ ਮੁੜ ਪ੍ਰਾਪਤ ਕਰਕੇ ਸੰਤੁਸ਼ਟ ਹੁੰਦੇ, ਉਲਟੇ ਉਨ੍ਹਾਂ ਨੇ ਸਰਦਾਰ ਜੀ ਨੂੰ ਹੱਥ ਜੋੜ ਕੇ ਕਿਹਾ ਕਿ ਸਰਕਾਰ, ਇਹਨਾਂ ਮੰਦਰਾਂ ਤੋਂ ਬਣੀਆਂ ਮਸੀਤਾਂ ਨੂੰ ਇਸੇ ਤਰ੍ਹਾਂ ਰਹਿਣ ਦੇਵੋ, ਇਹਨਾਂ ਨੂੰ ਮੁੜ ਆਪਣੇ ਕਬਜ਼ੇ ਵਿਚ ਲੈਣ ਨਾਲ ਮੁਸਲਮਾਨ ਸਾਡੇ ਵੈਰੀ ਬਣ ਜਾਣਗੇ ਤੇ ਸਾਡਾ ਇਥੇ ਰਹਿਣਾ ਕਠਿਨ ਹੋ ਜਾਏਗਾ। ਸਰਦਾਰ ਹਰੀ ਸਿੰਘ ਨੇ ਇਹਨਾਂ ਨੂੰ ਬਥੇਰਾ ਸਮਝਾਇਆ ਕਿ ਇਹ ਸਭ ਕੁਝ ਵੈਰ ਵਿਰੋਧ ਨੂੰ ਵਿਚੋਂ ਸਦਾ ਲਈ ਦੂਰ ਕਰਨ ਲਈ ਕੀਤਾ ਜਾ ਰਿਹਾ ਹੈ ਅਤੇ ਬਥੇਰੀਆਂ ਦਿਲਬਰੀਆਂ ਦਿੱਤੀਆਂ ਪਰ ਕਸ਼ਮੀਰੀ ਹਿੰਦੂ ਨਾ ਹੀ ਮੰਨੇ। ਸਰਦਾਰ ਜੀ ਨੇ ਇਥੋਂ ਤੀਕ ਸਾਫ਼ ਸ਼ਬਦਾਂ

1. 'ਜੰਮੂ ਐਂਡ ਕਸ਼ਮੀਰ ਸਟੇਟ' ਸਫ਼ਾ ੫੨।

ਵਿਚ ਕਹਿ ਦਿੱਤਾ ਕਿ ਤੁਹਾਡੇ ਪੂਜ ਅਸਥਾਨਾਂ ਦੀ ਰੱਖਿਆ ਕਰਨੀ ਹਕੂਮਤ ਦਾ ਫ਼ਰਜ਼ ਹੈ, ਤੁਸੀਂ ਰਾਖੀ ਵੱਲੋਂ ਨਿਸਚਿਤ ਰਹੋ, ਪਰ ਇਹ ਕਿਸੇ ਤਰ੍ਹਾਂ ਭੀ ਨਾ ਮੰਨੇ। ਸਰਦਾਰ ਹਰੀ ਸਿੰਘ ਨੇ ਉਹਨਾਂ ਦੀ ਬੇ-ਵਸੀ ਅਤੇ ਨਿਤਾਣੇਪਨ ਨੂੰ ਦੇਖਕੇ ਆਪਣਾ ਇਰਾਦਾ ਬਦਲ ਲਿਆ।

## ਹੋਰ ਕਾਰਨਾਮੇ

ਪਠਾਣ ਰਾਜ ਸਮੇਂ ਦੀ ਇਕ ਹੋਰ ਬੜੀ ਅਯੋਗ ਅਤੇ ਸ਼ਰਮਨਾਕ ਯਾਦਗਾਰ ਸਰਦਾਰ ਹਰੀ ਸਿੰਘ ਦੀ ਗਵਰਨਰੀ ਦੇ ਸਮੇਂ ਤੀਕ ਪ੍ਰਚੱਲਤ ਚਲੀ ਆਉਂਦੀ ਸੀ ਅਰਥਾਤ ਕੋਈ ਗ਼ੈਰ ਮੁਸਲਮਾਨ ਕਸ਼ਮੀਰ ਵਿਚ ਸਿਰ ਪਰ ਪੱਗ ਨਹੀਂ ਸੀ ਬੰਨ੍ਹ ਸਕਦਾ ਅਤੇ ਨਾ ਹੀ ਪੈਰਾਂ ਵਿਚ ਜੁੱਤੀ ਪਹਿਨ ਸਕਦਾ ਸੀ[1]। ਸਰਦਾਰ ਜੀ ਨੂੰ ਕਈ ਵਾਰੀ ਬੜੇ-ਬੜੇ ਵਿਦਵਾਨ ਪੰਡਤ ਮਿਲਣ ਆਉਂਦੇ ਤਾਂ ਸਿਰੋਂ ਨੰਗੇ ਅਤੇ ਪੈਰੋਂ ਵਾਣੇ ਹੁੰਦੇ ਸਨ। ਸਰਦਾਰ ਜੀ ਚੂੰਕਿ ਵਿਦਵਾਨਾਂ ਅਤੇ ਗੁਣੀਆਂ ਦੇ ਬੜੇ ਕਦਰਦਾਨ ਸਨ, ਉਹ ਪੰਡਿਤਾਂ ਨੂੰ ਇਸ ਹਾਲਤ ਦੇਖਕੇ ਬੜੇ ਦੁੱਖੀ ਹੋਏ ਅਤੇ ਇਕ ਆਮ ਐਲਾਨ ਜਾਰੀ ਕਰ ਦਿੱਤਾ ਕਿ 'ਖ਼ਾਲਸਾ ਰਾਜ ਵਿਚ ਕਿਸੇ ਸ਼੍ਰੇਣੀ ਦੇ ਮਨੁੱਖ ਲਈ ਪੁਸ਼ਾਕ ਆਦਿ ਦੇ ਪਹਿਨਣ ਵਿਚ ਕੋਈ ਵਿਤਕਰਾ ਬੰਦਸ਼ ਨਹੀਂ, ਜਿਸ ਤਰ੍ਹਾਂ ਦੇ ਕੱਪੜੇ ਪਹਿਨਣੇ ਦੀ ਕਿਸੇ ਦੀ ਰੁੱਚੀ ਹੋਵੇ ਉਸੇ ਤਰ੍ਹਾਂ ਦੇ ਪਾ ਸਕਦਾ ਹੈ ਅਤੇ ਘੋੜੇ ਆਦਿ ਦੀ ਸਵਾਰੀ ਕਰਨ ਦੀ ਭੀ ਮਨੁੱਖ ਮਾਤਰ ਲਈ ਹਕੂਮਤ ਵਲੋਂ ਖੁਲ੍ਹ ਹੈ'। ਇਸ ਐਲਾਨ ਦਾ ਇਹ ਅਸਰ ਹੋਇਆ ਕਿ ਥੋੜ੍ਹੇ ਸਮੇਂ ਵਿਚ ਹੀ ਇਥੋਂ ਦੇ ਹਿੰਦੂਆਂ ਦੀ ਰਹਿਣੀ ਬਹਿਣੀ ਬਹੁਤ ਕੁਝ ਉੱਚੀ ਹੋ ਗਈ। ਇਸੇ ਤਰ੍ਹਾਂ ਵਿਆਹ ਸ਼ਾਦੀਆਂ ਦੀਆਂ ਬੰਦਸ਼ਾਂ ਸਭ ਖੋਲ੍ਹ ਦਿੱਤੀਆਂ ਅਤੇ ਸਭ ਨੂੰ ਬਰਾਬਰੀ ਦੇ ਹੱਕ ਦੇ ਦਿੱਤੇ ਗਏ।

## ਕਸ਼ਮੀਰ ਦੀ ਵੱਸੋਂ

ਕਸ਼ਮੀਰ ਦੀ ਵੱਸੋਂ ੧੨੯੫੦੧ ਦੀ ਹੈ, ਜਿਹਨਾਂ ਵਿਚ ੯੩ ਫ਼ੀਸਦੀ ਮੁਸਲਮਾਨ ਅਤੇ ੭ ਫ਼ੀ ਸੈਂਕੜਾ ਹਿੰਦੂ ਤੇ ਸਿੱਖ ਹਨ। ਕਸ਼ਮੀਰ ਦੇ ਪੁਰਾਣੇ ਇਤਿਹਾਸ ਦੇ ਵਾਚਿਆਂ ਪਤਾ ਲੱਗਦਾ ਹੈ ਕਿ ਸੰਨ ੧੪੦੦ ਈ. ਤੋਂ ਪਹਿਲਾਂ ਕਸ਼ਮੀਰ ਦੇ ਵਸਨੀਕ ਸਾਰੇ ਦੇ ਸਾਰੇ ਹਿੰਦੂ ਸਨ। ਕੇਵਲ ਇਕ ਸਦੀ ਜ਼ੁਲਮ ਤੇ ਅਤਿਆਚਾਰਾਂ ਨੂੰ ਨਾ ਸਹਾਰਦੇ ੧੦੦ ਵਿਚੋਂ ੯੩ ਹਿੰਦੂ ਮੁਸਲਮਾਨ ਹੋ ਗਏ[2]। ਇਹਨਾਂ ਮੁਸਲਮਾਨਾਂ ਅਤੇ ਹਿੰਦੂਆਂ ਦੀਆਂ ਜ਼ਾਤਾਂ ਅਤੇ ਗੋਤਾਂ ਹੁਣ ਤੀਕ ਸਾਂਝੀਆਂ ਹਨ, ਜਿਹਾ ਕਿ ਕਿਚਲੂ, ਕੌਲ, ਬਟ, ਪੋਸ਼ੂ, ਰੀਨਾ, ਵਰ, ਸਪਰੂ, ਪੰਡਤ, ਨਾਇਕ, ਤਾਂਤਰੇ, ਫਕਰ ਤੇ ਡਾਰ ਆਦਿ। ਇਹਨਾਂ ਨਵੇਂ ਮੁਸਲਮਾਨਾਂ ਦੇ ਮਰਨੇ

---

1. ਸਰ ਵਾਲਟਰ ਲਾਰੰਸ, ਦੀ ਵੈਲੀ ਔਫ਼, ਕਸ਼ਮੀਰ, ਸਫ਼ਾ ੧੦੮।

2. ਸਰ ਫ੍ਰਾਂਸਸ ਯੰਗ ਹਜ਼ਬੈਂਡ ਦੀ ਕਸ਼ਮੀਰ, ਸਫ਼ਾ ੧੦੯।

ਪਰਨੇ ਦੀਆਂ ਬਹੁਤ ਸਾਰੀਆਂ ਰਸਮਾਂ ਆਪਸ ਵਿਚ ਮਿਲਦੀਆਂ ਹਨ'। ਇਹਨਾਂ ਨੂੰ ਕਿਸ ਤਰ੍ਹਾਂ ਮੁਸਲਮਾਨ ਕੀਤਾ ਗਿਆ ? ਇਹ ਹਾਲ ਬੜੇ ਹੀ ਦਰਦਨਾਕ ਹਨ, ਅਸੀਂ ਉਹ ਇੱਥੇ ਨਹੀਂ ਲਿਖਣਾ ਚਾਹੁੰਦੇ, ਜੇ ਕੋਈ ਵਿਸਥਾਰ ਨਾਲ ਪੜ੍ਹਣਾ ਚਾਹੇ ਤਾਂ ਤਵਾਰੀਖ਼ ਕਸ਼ਮੀਰ ਲਿਖਤ ਪੰਡਤ ਹਰਗੋਪਾਲ ਕੌਲ, ਵਿਚੋਂ ਸਿਕੰਦਰ ਬੁਤ-ਸ਼ਕਨ' ਅਸਦਖ਼ਾਨ ਅਤੇ ਅਜ਼ੀਮ ਖ਼ਾਨ ਦੀ ਹਕੂਮਤ ਦੇ ਹਾਲਾਤ ਪੜ੍ਹ ਲਏ'।

ਸਰਦਾਰ ਹਰੀ ਸਿੰਘ ਨੂੰ ਕੁਝ ਐਸੇ ਪਤਵੰਤੇ ਘਰਾਣਿਆਂ ਦਾ ਪਤਾ ਲੱਗਾ ਜਿਹੜੇ ਕਿ ਮੁਸਲਮ ਹਕੂਮਤ ਸਮੇਂ ਜ਼ਬਰਦਸਤੀ ਮੁਸਲਮਾਨ ਬਣਾਏ ਗਏ ਸਨ, ਉਹ ਦਿਲੋਂ ਕਦੇ

---

1. ਜਹਾਂਗੀਰ ਬਾਦਸ਼ਾਹ ਆਪਣੀ ਲਿਖੀ ਤੋਜ਼ਕੇ ਜਹਾਂਗੀਰੀ ਵਿਚ ਲਿਖਦਾ ਹੈ ਕਿ 'ਰਾਜੌਰੀ ਦੇ ਵਸਨੀਕ ਪਹਿਲੇ ਸਭ ਹਿੰਦੂ ਸਨ। ਇਥੋਂ ਦੇ ਰਈਸ ਨੂੰ ਰਾਜਾ ਆਖਦੇ ਹਨ। ਭਾਵੇਂ ਇਥੇ ਹੁਣ ਮੁਸਲਮ ਅਬਾਦੀ ਬਹੁਤ ਜ਼ਿਆਦਾ ਹੈ, ਪਰ ਅਜੇ ਤੀਕ ਇਥੇ ਹਿੰਦੂਪੁਣੇ ਦੀਆਂ ਬਹੁਤੀਆਂ ਰਾਹੋ-ਰੀਤਾਂ ਇਹਨਾਂ ਵਿਚ ਪ੍ਰਚੱਲਤ ਸਨ। ਇਥੋਂ ਤੀਕ ਕਿ ਮੁਸਲਮਾਨ ਤੀਵੀਆਂ ਹਿੰਦੂਆਂ ਦੀਆਂ ਔਰਤਾਂ ਦੀ ਤਰ੍ਹਾਂ ਆਪਣੇ ਖਸਮਾਂ ਦੇ ਮਰ ਜਾਣ ਪਰ ਜੀਉਂਦੀਆਂ ਕਬਰਾਂ ਵਿਚ ਆਪਣੇ ਆਪ ਨੂੰ ਦਬਾ ਦੇਂਦੀਆਂ ਸਨ। ਬਹੁਤ ਸਾਰੇ ਮੁਸਲਮਾਨ, ਹਿੰਦੂਆਂ ਦੀ ਤਰ੍ਹਾਂ ਆਪਣੀਆਂ ਕੰਨਿਆਂ ਨੂੰ ਜੰਮਦਿਆਂ ਹੀ ਮਾਰ ਸੁੱਟਦੇ ਸਨ। ਹਿੰਦੂਆਂ ਨਾਲ ਇਥੋਂ ਦੇ ਰਿਸ਼ਤੇ ਨਾਤੇ ਕਰਨ ਦੀ ਰਸਮ ਸੀ। ਮੁਸਲਮਾਨ ਆਪਣੀਆਂ ਧੀਆਂ ਹਿੰਦੂਆਂ ਨੂੰ ਵਿਆਹੁੰਦੇ ਸਨ ਅਤੇ ਮੁਸਲਮਾਨ ਹਿੰਦੂਆਂ ਤੋਂ ਲੜਕੀਆਂ ਲੈ ਲੈਂਦੇ ਸਨ। ਇਹ ਗੱਲ ਜਦ ਮੈਨੂੰ ਇਥੇ ਦਸਿਆ ਗਿਆ ਤਾਂ ਮੈਂ ਇਕ ਜ਼ਰੂਰੀ ਫ਼ੁਰਮਾਨ ਜਾਰੀ ਕਰ ਦਿੱਤਾ ਕਿ ਅੱਗੇ ਨੂੰ ਇਸ ਤਰ੍ਹਾਂ ਨਾ ਕੀਤਾ ਜਾਏ, ਜੇ ਕੋਈ ਇਸ ਤਰ੍ਹਾਂ ਕਰੇਗਾ ਉਸ ਨੂੰ ਹਕੂਮਤ ਵੱਲੋਂ ਕਰੜੀ ਸਜ਼ਾ ਦਿੱਤੀ ਜਾਏਗੀ। ਕੋਈ ਮੁਸਲਮਾਨ ਕਿਸੇ ਹਿੰਦੂ ਨੂੰ ਆਪਣੀ ਲੜਕੀ ਅੱਗੇ ਨੂੰ ਦੇਵੇਗਾ ਤਾਂ ਇਹ ਭਾਰੀ ਜੁਰਮ ਸਮਝਿਆ ਜਾਏਗਾ। ਹਾਂ, ਹਿੰਦੂ ਤੋਂ ਲੜਕੀ ਲੈਣਾ ਕੋਈ ਜੁਰਮ ਨਹੀਂ।'

(ਤੋਜ਼ਕੇ ਜਹਾਂਗੀਰ)

2. ਇਹ ਗੱਲ ਬੜੀ ਹੈਰਾਨ ਕਰਨ ਵਾਲੀ ਹੈ ਕਿ ਜਿਹੜੇ ਮੁਸਲਮਾਨ ਹੁਕਮਰਾਨ ਬੜੇ ਕਰੜੇ ਜ਼ੁਲਮਾਂ ਤੇ ਸਖ਼ਤੀਆਂ ਨਾਲ ਹਿੰਦੂਆਂ ਨੂੰ ਮੁਸਲਮਾਨ ਬਣਾਉਂਦੇ ਰਹੇ ਸਨ, ਉਹ ਆਪ ਇਸਲਾਮੀ ਸ਼ਰੀਅਤ ਦੇ ਮੂਲੋਂ ਹੀ ਅਨੁਸਾਰੀ ਨਹੀਂ ਸਨ ਜਿਹਾ ਕਿ ਹਾਜੀ ਖ਼ਾਨ ਉਰਫ਼ੇ ਹੈਦਰ ਸ਼ਾਹ। ਇਸ ਬਾਬਤ ਮੌਲਾਨਾ ਆਲਫ ਦੀਨ ਆਪਣੀ ਰਚਿਤ ਪੁਸਤਕ 'ਇਸਲਾਮ ਔਰ ਕਸ਼ਮੀਰ' ਦੇ ਸਫ਼ਾ ੨੨ ਤੇ ਇਸ ਤਰ੍ਹਾਂ ਲਿਖਦੇ ਹਨ :-

"ਹਾਜੀ ਖ਼ਾਨ ਉਰਫੇ ਹੈਦਰਸ਼ਾਹ ਸੰਨ ੮੭੯ ਤੋਂ ੮੮੦ ਹਿਜਰੀ-ਯੇਹ ਬਾਦਸ਼ਾਹ ਇਆਇਸ਼ ਅਵਰ ਅਰਬਾਬ ਨਿਸ਼ਾਤ (ਨਾਚ ਰੰਗ) ਕਾ ਦਿਲਦਾਦਾ ਥਾ। ਇਸ ਨੇ ਇਸਲਾਮੀ ਰਵਾਦਾਰੀ ਕੋ ਭੁਲਾ ਦੀਆ ਥਾ ਔਰ ਹਿੰਦੂਓਂ ਕੋ ਜ਼ਬਰਦਸਤੀ ਮੁਸਲਮਾਨ ਕਰਨਾ ਸ਼ੁਰੂ ਕੀਆ। ਖ਼ੁਦ ਸ਼ਰਾਬ ਕਾ ਆਦੀ ਥਾ । ਮੁਲਕ ਮੇਂ ਫਿਤਨਾ ਵ ਫਸਾਦ ਸ਼ੁਰੂ ਹੋ ਗਿਆ। ਏਕ ਦਿਨ ਬਦਮਸਤੀ ਕੇ ਆਲਮ ਮੇਂ ਇਸਕੇ ਪਊਂ ਫਿਸਲ ਗਏ ਔਰ ਬਾਮ ਸੇ ਗਿਰ ਕਰ ਸ਼ਰਾਬ ਔਰ ਚੰਗ ਵ ਰਬਾਬ ਪਰ ਕੁਰਬਾਨ ਹੋ ਗਿਆ।"

ਇਸੇ ਤਰ੍ਹਾਂ ਇਕ ਬ੍ਰਾਹਮਣ ਨੌ-ਮੁਸਲਮ 'ਸੇਬਟ' ਨਾਮੀ ਨੇ ਕਈ ਮੰਦਰ ਢਾਹੇ ਤੇ ਉਹਨਾਂ ਤੇ ਮਸੀਤਾਂ ਬਣਵਾਈਆਂ ਤੇ ਬੇਗਿਣਤ ਬੁਤ ਤੇ ਮੂਰਤੀਆਂ ਭੰਨਵਾਈਆਂ।

(ਤਾਰੀਖ਼ ਕਸ਼ਮੀਰ, ਸਫ਼ਾ ੧੦੬)

ਮੁਸਲਮਾਨ ਨਹੀਂ ਸਨ ਬਣੇ। ਹੁਣ ਖ਼ਾਲਸੇ ਦਾ ਅਮਨ ਅਮਾਨ ਦਾ ਕੰਮ ਦੇਖ ਕੇ ਉਹ ਮੁਸਲਮਾਨੀ ਮਤ ਨੂੰ ਤਿਆਗਣਾ ਚਾਹੁੰਦੇ ਸਨ, ਪਰ ਉਹਨਾਂ ਦੀ ਬਰਾਦਰੀ ਮੁਸਲਮਾਨਾਂ ਦੇ ਡਰ ਦੇ ਕਾਰਨ ਉਹਨਾਂ ਨੂੰ ਮੁੜ ਆਪਣੇ ਵਿਚ ਮਿਲਾਉਣ ਲਈ ਤਿਆਰ ਨਹੀਂ ਸੀ। ਇਹ ਖ਼ਬਰ ਸਰਦਾਰ ਹਰੀ ਸਿੰਘ ਤਕ ਕਿਸੇ ਤਰ੍ਹਾਂ ਪਹੁੰਚ ਗਈ। ਇਹ ਸੁਣ ਕੇ ਆਪ ਜੀ ਦਾ ਦਿਲ ਇਹਨਾਂ ਮਜ਼ਲੂਮਾਂ ਲਈ ਹਮਦਰਦੀ ਨਾਲ ਭਰ ਆਇਆ। ਆਪ ਨੇ ਉਸੇ ਦਿਨ ਖ਼ਾਲਸਾ ਸਰਕਾਰ ਵੱਲੋਂ ਇਕ ਫ਼ੁਰਮਾਨ ਜਾਰੀ ਕਰ ਦਿੱਤਾ ਅਤੇ ਨਾਲ ਢੰਡੋਰਾ ਫਿਰਵਾ ਦਿੱਤਾ, ਜਿਸ ਵਿਚ ਸਾਫ਼ ਪ੍ਰਗਟਾ ਕੀਤਾ ਗਿਆ ਸੀ ਕਿ ਜਿਹੜਾ ਕੋਈ ਪੰਡਿਤ ਮੁੜ ਆਪਣੇ ਧਰਮ ਵਿਚ ਆਉਣਾ ਚਾਹੇ, ਉਸ ਲਈ ਕੋਈ ਰੁਕਾਵਟ ਨਾ ਪੈਦਾ ਕੀਤੀ ਜਾਏ। ਜੇ ਕਿਸੇ ਬਰਾਦਰੀ ਵੱਲੋਂ ਇਸ ਕੰਮ ਵਿਚ ਤੰਗ ਦਿਲੀ ਵਰਤੀ ਗਈ ਤਾਂ ਉਹਨਾਂ ਨੂੰ ਸਜ਼ਾ ਦਿੱਤੀ ਜਾਏਗੀ।

ਇਸ ਐਲਾਨ ਦਾ ਅਸਰ ਇਹ ਹੋਇਆ ਕਿ ਹਜ਼ਾਰਾਂ ਦੀ ਗਿਣਤੀ ਵਿਚ ਜੋ ਪੰਡਿਤ ਧੱਕੇ ਨਾਲ ਮੁਸਲਮਾਨ ਕੀਤੇ ਗਏ ਸਨ, ਮੁੜ ਸਿੱਖ ਅਤੇ ਹਿੰਦੂ ਧਰਮ ਵਿਚ ਮਿਲਾ ਲੀਤੇ ਗਏ, ਇਹਨਾਂ ਵਿਚੋਂ ਪੰਡਿਤ ਸੁਖਰਾਮ ਜਿਹੜਾ ਇਕ ਬਹੁਤ ਵੱਡਾ ਰਈਸ ਸੀ-ਦੋ ਸਾਲ ਮੁਸਲਮਾਨ ਰਹਿਣ ਦੇ ਉਪਰੰਤ ਸਹਿਜਧਾਰੀ ਸਿੱਖ ਬਣਾ ਲਿਆ ਗਿਆ[1]। ਇਸੇ ਤਰ੍ਹਾਂ ਪੰਡਿਤ ਵੇਦਾ ਰਾਮ ਮੱਤੂ ਰਈਸ਼ ਆਜ਼ਮ ਰਹਨਾਵਾੜੀ ਆਦਿ ਹਜ਼ਾਰਾਂ ਨੇ ਇਸਲਾਮ ਤੋਂ ਖਲਾਸੀ ਪਾ ਕੇ ਮੁੜ ਆਪਣੇ ਧਰਮ ਵਿਚ ਪ੍ਰਵੇਸ਼ ਕਰਕੇ ਸੁਖ ਦਾ ਸਾਹ ਲਿਆ। ਅੰਦਾਜ਼ਾ ਕੀਤਾ ਜਾਂਦਾ ਸੀ ਕਿ ਸਰਦਾਰ ਹਰੀ ਸਿੰਘ ਦੀ ਦੋ ਸਾਲ ਦੀ ਗਵਰਨਰੀ ਦੇ ਸਮੇਂ ਵਿਚ ਕਸ਼ਮੀਰੀ ਲਗਭਗ ੫੦੦੦੦ ਦੇ ਨੇੜੇ ਮੁਸਲਮ, ਸਿੱਖ ਅਤੇ ਹਿੰਦੂ ਧਰਮ ਵਿਚ ਆ ਕੇ ਸ਼ੁੱਧ ਹੋਏ।

## ਕਸ਼ਮੀਰ ਵਿਚ ਤੂਫ਼ਾਨ

ਸੰਨ ੧੮੨੧ ਈ: ਦੇ ਨੌਂ ਰੋਜ਼ ਦੇ ਬਾਅਦ ਲਗਾਤਾਰ ਇਕ ਸਤਵਾਰਾ ਮੋਹਲੇਧਾਰ ਵਰਖਾ ਹੁੰਦੀ ਰਹੀ, ਜਿਸ ਦੇ ਕਾਰਨ ਕਸ਼ਮੀਰ ਵਿਚ ਬੜੇ ਭਾਰੀ ਹੜ੍ਹ ਆਏ, ਕਈ ਬੰਧ ਟੁੱਟ ਗਏ ਤੇ ਕਈ ਥਾਈਂ ਵੱਸੋਂ ਦਾ ਭਾਰੀ ਨੁਕਸਾਨ ਹੋਇਆ, ਖ਼ਾਸ ਕਰ ਮਹੱਲਾ ਖ਼ਾਨਯਾਰ, ਰਹਿਨਾ ਵਾੜੀ ਅਤੇ ਗਾਉਂ ਡੋਰਾ ਵਿਚ ਪਾਣੀ ਚੜ੍ਹ ਆਇਆ, ਜਿਸ ਨਾਲ ਬਹੁਤ ਸਾਰੇ ਮਕਾਨ ਡਿੱਗ ਗਏ ਸਨ। ਇਸ ਤੋਂ ਛੁੱਟ ਘਨਾਬਲ, ਬ੍ਰਿਜ ਬਹਾਰਾ ਅਤੇ ਧਾਮ ਪੁਰ ਦੇ ਪੁਲ ਭੀ ਰੁੜ੍ਹ ਗਏ ਸਨ। ਇਨ੍ਹਾਂ ਪੁਲਾਂ ਨੂੰ ਮੁੜ ਸਰਦਾਰ ਹਰੀ ਸਿੰਘ ਨੇ ਬੜਾ ਪੁਖ਼ਤਾ ਬਣਵਾਇਆ ਅਤੇ ਜਿਨ੍ਹਾਂ ਗਰੀਬਾਂ ਦੇ ਘਰ ਤਬਾਹ ਹੋ ਗਏ ਸਨ ਯਾ ਜ਼ਿਮੀਂਦਾਰਾਂ ਦੇ ਪਸ਼ੂ ਰੁੜ੍ਹ ਗਏ ਸਨ, ਉਨ੍ਹਾਂ ਸਭਨਾਂ ਨੂੰ ਸਰਦਾਰ ਜੀ ਨੇ ਸਰਕਾਰੀ ਖ਼ਜ਼ਾਨੇ ਵਿਚੋਂ ਹਰ ਇਕ

---

1. ਇਸ ਨੂੰ ਮੁਹੰਮਦ ਅਜ਼ੀਮ ਖ਼ਾਨ ਬਾਰਕਜ਼ਈ ਨੇ ਬੜੀ ਬੇਤਰਸੀ ਨਾਲ ਸੰਨ ੧੮੧੮ ਈਸਵੀ ਵਿਚ ਸਣੇ ਪਰਿਵਾਰ ਮੁਸਲਮਾਨ ਕੀਤਾ ਸੀ। ਤਵਾਰੀਖ਼ ਕਸ਼ਮੀਰ, ਸਫ਼ਾ ੧੭੭-੧੭੮।

ਦੀ ਲੋੜ ਅਨੁਸਾਰ ਦਿਲ ਖੋਲ੍ਹ ਕੇ ਸਹਾਇਤਾ ਦਿੱਤੀ। ਅਨਾਜ ਦੀ ਕਮੀ ਨੂੰ ਪੂਰਾ ਕਰਨ ਲਈ ਹਜ਼ਾਰਾਂ ਮਣ ਅਨਾਜ ਸਰਦਾਰ ਜੀ ਨੇ ਪੰਜਾਬ ਤੋਂ ਮੰਗਵਾਇਆ ਅਤੇ ਸਸਤੇ ਭਾ ਲੋੜਵੰਦਾਂ ਨੂੰ ਦਿੱਤਾ। ਕਿਸ਼ਤਵਾਰ, ਰਾਜੌੜੀ ਤੇ ਮੁਜ਼ੱਫ਼ਰਾਬਾਦ ਤੋਂ ਸੋਲਾਂ ਰੁਪਏ ਫ਼ੀ ਖਰਵਾਰ ਅਨਾਜ ਖ਼ਰੀਦ ਕੇ ਗ਼ਰੀਬਾਂ ਨੂੰ ਸਹਾਇਤਾ ਵਜੋਂ ਤਿੰਨ ਰੁਪਏ ਖਰਵਾਰ ਦੇ ਹਿ ਾਬ ਦਿੱਤਾ ਗਿਆ।

ਇਹ ਬਿਪਤਾ ਜਿਹੜੀ ਪਹਿਲਾਂ ਸ਼ੁਰੂ ਵਿਚ ਬੜੀ ਭਿਆਨਕ ਦਿਸ ਰਹੀ ਸੀ, ਨਲੂਏ ਸਰਦਾਰ ਦੀ ਹਮਦਰਦੀ ਤੇ ਸਿਆਣਪ ਭਰੇ ਵਰਤਾਵ ਨਾਲ ਸਭ ਨੂੰ ਬਹੁਤ ਛੇਤੀ ਭੁੱਲ ਗਈ। ਹੜ੍ਹ ਦੇ ਮਾਰੇ ਹੋਏ ਲੋਕ ਮੁੜ ਉਸੇ ਤਰ੍ਹਾਂ ਆਪੋ ਆਪਣੇ ਕੰਮਾਂ ਕਾਰਾਂ ਵਿੱਚ ਲੱਗ ਗਏ ਅਤੇ ਆਪਣਾ ਜੀਵਨ ਸੁੱਖ ਨਾਲ ਬਿਤਾਉਣ ਲੱਗ ਪਏ[1]।

## ਕਸ਼ਮੀਰ ਦੇ ਅਜੈਬਾਤ ਤੇ ਸਰਦਾਰ ਹਰੀ ਸਿੰਘ

ਕਸ਼ਮੀਰ ਵਿਚ ਬੇਗਿਣਤ ਅਸਚਰਜ ਨਜ਼ਾਰਿਆਂ ਵਿਚੋਂ ਸਾਰੇ ਸੰਸਾਰ ਪਰ ਇਕ ਅਜੀਬ ਚੀਜ਼ ਪਾਣੀ ਉੱਪਰ ਤਰਨ ਵਾਲੇ ਬਾਗ਼ ਅਤੇ ਸਬਜ਼ੀਆਂ ਦੇ ਖੇਤ ਹਨ। ਆਈਨਾਏ ਅਕਬਰੀ ਅਤੇ ਬਰਨੇਅਰ ਦੇ ਸਫ਼ਰਨਾਮੇ ਵਿਚ ਇਨ੍ਹਾਂ ਖੇਤਾਂ ਦਾ ਸਵਿਸਥਾਰ ਜ਼ਿਕਰ ਆਉਂਦਾ ਹੈ। ਖ਼ਾਲਸਾ ਰਾਜ ਤੋਂ ਪਹਿਲਾਂ ਇਨ੍ਹਾਂ ਜਲਤਰਨੀਆਂ ਖੇਤੀਆਂ ਪਰ ਇਨਾ ਭਾਰੀ ਲਗਾਨ ਲਗਾ ਦਿੱਤਾ ਗਿਆ ਸੀ ਕਿ ਇਹ ਤਾਰੂ ਬਾਗ਼ ਨਾਮ ਮਾਤਰ ਹੀ ਰਹਿ ਗਏ ਸਨ। ਸਰਦਾਰ ਹਰੀ ਸਿੰਘ ਨੇ ਕਸ਼ਮੀਰ ਦੀ ਰੌਣਕ ਦੇ ਵਾਧੇ ਨੂੰ ਮੁੱਖ ਰੱਖ ਕੇ ਇਨ੍ਹਾਂ ਅਜੀਬ ਖੇਤੀਆਂ ਦੇ ਵਧਾਉਣ ਲਈ ਆਪਣਾ ਖ਼ਾਸ ਧਿਆਨ ਦਿੱਤਾ ਅਤੇ ਇਨ੍ਹਾਂ ਪਰ ਨਾਮ ਮਾਤਰ ਮਾਲੀਆ ਨੀਯਤ ਕੀਤਾ ਅਤੇ ਤਕਾਵੀ ਦੇ ਤੌਰ ਪਰ-ਬਿਨਾਂ ਵਿਆਜ ਦੇ- ਹਜ਼ਾਰਾਂ ਰੁਪਏ ਜ਼ਿਮੀਂਦਾਰਾਂ ਨੂੰ ਸਰਕਾਰੀ ਖ਼ਜ਼ਾਨੇ ਵਿਚੋਂ ਸਹਾਇਤਾ ਲਈ ਦਿੱਤੇ, ਜਿਸ ਕਰਕੇ ਮੁੜ ਰੁਪਏ ਸੈਂਕੜੇ ਨਵੇਂ ਖੇਤ ਪਾਣੀਆਂ ਤੇ ਤਾਰੇ ਗਏ। ਇਨ੍ਹਾਂ ਜਲਤਰਨੀਆਂ ਖੇਤੀਆਂ ਦੇ ਬਨਾਣ ਦਾ ਤਰੀਕਾ ਬੜਾ ਸਾਦਾ ਹੈ। ਡੱਲ ਦਾ ਲੰਮਾ ਲੰਮਾ ਘਾਹ ਵੱਢ ਕੇ ਇਸ ਦੀਆਂ ਮੋਟੀਆਂ ਚਟਾਈਆਂ ਬੁਣੀਆਂ ਜਾਂਦੀਆਂ ਹਨ। ਚਟਾਈਆਂ ਨੂੰ ਲਕੜੀਆਂ ਦੀਆਂ ਕੜੀਆਂ ਪਰ ਵਿਛਾ ਕੇ ਇਸ ਪਰ ਅੱਧ-ਅੱਧ ਗਜ਼ ਮਿੱਟੀ ਪਾਈ ਜਾਂਦੀ ਹੈ ਤੇ ਕਿਨਾਰਿਆਂ ਵਲ ਵਟਾਂ ਬਣਾ ਕੇ ਡਲ੍ਹ ਝੀਲ ਵਿਚ ਤਾਰ ਦਿੱਤੇ ਜਾਂਦੇ ਹਨ ਅਤੇ ਹਜ਼ਾਰਾਂ ਰੁਪਿਆ ਦੀਆਂ ਸਬਜ਼ੀਆਂ, ਫੁੱਲ ਤੇ ਫਲ ਇਨ੍ਹਾਂ ਖੇਤਾਂ ਵਿਚ ਪੈਦਾ ਹੁੰਦੇ ਹਨ। ਇਨ੍ਹਾਂ ਖੇਤਾਂ ਨੂੰ ਪਾਣੀ ਲਾਉਣ ਦੀ ਲੋੜ ਨਹੀਂ ਪੈਂਦੀ, ਇਨ੍ਹਾਂ ਦੇ ਫ਼ਸਲ ਕੇਵਲ ਡਲ੍ਹ ਦੇ ਪਾਣੀ ਦੀ ਸਿਲਾਬ ਨਾਲ ਹੀ ਤਿਆਰ ਹੋ ਜਾਂਦੇ ਹਨ। ਇਨ੍ਹਾਂ ਤਾਰੂ ਖੇਤੀਆਂ ਦੇ ਮਾਲਕ ਕਿਸ਼ਤੀਆਂ ਦੀ ਤਰ੍ਹਾਂ ਆਪਣੀਆਂ ਖੇਤੀਆਂ ਨੂੰ ਖਿੱਚ ਕੇ ਇਕ ਥਾਂ ਤੋਂ ਦੂਜੀ ਥਾਂ ਲੈ ਜਾਂਦੇ ਹਨ। ਕਦੀ ਕਦੀ ਇਨ੍ਹਾਂ ਤਾਰੂ ਖੇਤੀਆਂ ਨੂੰ ਚੋਰ ਚੁਰਾ ਕੇ ਭੀ ਲੈ ਜਾਂਦੇ ਹਨ । ਉਹ ਇਸ ਤਰ੍ਹਾਂ ਹੈ ਕਿ

---

1. ਗੁਲਸ਼ਨ ਕਸ਼ਮੀਰ, ਰਚਿਤ ਪੰਡਤ ਸੂਰਜ ਕੌਲ, ਸਫ਼ਾ ੧੨੬।

ਜਦ ਕਦੀ ਕੋਈ ਜ਼ਿਮੀਂਦਾਰ ਦੂਜੇ ਜ਼ਿਮੀਂਦਾਰਾਂ ਦੀ ਖੇਤੀ ਨੂੰ ਅਰੌਖਿਆਤ ਦੇਖਦਾ ਹੈ ਤਾਂ ਇਸ ਖੇਤੀ ਦਾ ਕੁਝ ਭਾਗ ਕੱਟ ਕੇ ਵੱਖ ਕਰ ਲੈਂਦਾ ਹੈ ਅਤੇ ਇਸ ਕੱਟੇ ਹੋਏ ਹਿੱਸੇ ਨੂੰ ਆਪਣੀ ਖੇਤੀ ਨਾਲ ਜੋੜ ਲੈਂਦਾ ਹੈ। ਇਨ੍ਹਾਂ ਖੇਤਾਂ ਦੇ ਵਸੀਲੇ ਕਸ਼ਮੀਰ ਦੇ ਲੱਖਾਂ ਜੀਵਾਂ ਦੀ ਉਪਜੀਵਕਾ ਤੁਰੀ ਰਹਿੰਦੀ ਹੈ[1]।

## ਕੇਸਰ ਦਾ ਇਤਿਹਾਸ

ਕੇਸਰ ਨੂੰ ਸਭ ਕੋਈ ਜਾਣਦਾ ਹੈ ਕਿ ਹਿੰਦੂਆਂ ਦੀ ਪੂਜਾ ਪ੍ਰਤਿਸ਼ਟਤਾ ਅਤੇ ਹਰ ਖ਼ੁਸ਼ੀ ਦੇ ਸਮੇਂ ਇਸ ਨੂੰ ਵਰਤਿਆ ਜਾਂਦਾ ਹੈ। ਇਸ ਦੀ ਵਰਤੋਂ ਇੰਨਾ ਸਤਿਕਾਰ ਪੂਰਬਕ ਕੀਤੀ ਜਾਂਦੀ ਹੈ ਕਿ ਸ਼ਾਇਦ ਹੀ ਕੋਈ ਹੋਰ ਵਸਤੂ ਹਿੰਦੂ ਜੀਵਨ ਦੀ ਐਨੀ ਵਧ ਸਨਮਾਨੀ ਜਾਂਦੀ ਹੋਵੇ, ਜੇਹਾ ਕੇਸਰ। ਇਹੀ ਕਾਰਨ ਹੈ ਕਿ ਕੇਸਰ ਦਾ ਸੋਨੇ-ਚਾਂਦੀ ਤਰ੍ਹਾਂ ਤੋਲਿਆਂ ਤੇ ਮਾਸਿਆਂ ਨਾਲ ਕੰਡਿਆਂ ਤੇ ਤੁੱਲ ਕੇ ਮੁੱਲ ਪੈਂਦਾ ਹੈ, ਪਰ ਇਹ ਗੱਲ ਆਮ ਲੋਕਾਂ ਨੂੰ ਮਾਲੂਮ ਨਹੀਂ ਕਿ ਅਸਲੀ ਤੇ ਵਧੀਆ ਕੇਸਰ ਦੀ ਪੈਦਾਵਾਰ ਦੀ ਵਡਿਆਈ ਸਾਰੇ ਸੰਸਾਰ ਤੇ ਕੇਵਲ ਕਸ਼ਮੀਰ ਨੂੰ ਪ੍ਰਾਪਤ ਹੈ[2]।

ਕਸ਼ਮੀਰ ਦੀ ਇਹ ਪੈਦਾਵਾਰ ਬੜੀ ਪੁਰਾਣੀ ਹੈ, ਪਰ ਸ਼ੋਕ ਨਾਲ ਲਿਖਣਾ ਪੈਂਦਾ ਹੈ ਕਿ ਕਸ਼ਮੀਰ ਦੀਆਂ ਜੁਗ ਗਰਦੀਆਂ ਦੇ ਅਸਰ ਤੋਂ ਕੇਸਰ ਕਿਆਰੀਆਂ ਭੀ ਨਾ ਬਚ ਸਕੀਆਂ, ਅਰਥਾਤ ਸੰਨ ੧੮੦੦ ਈ. ਬਾਅਦ ਕੇਸਰ ਦੀ ਬੀਜਾਈ ਦਿਨੋਂ ਦਿਨ ਘਟ ਕੇ ਨਾਮ ਮਾਤ੍ਰ ਬਾਕੀ ਰਹਿ ਗਈ ਸੀ।

ਸਰਦਾਰ ਹਰੀ ਸਿੰਘ ਦਿਲੋਂ ਚਾਹੁੰਦੇ ਹਨ ਕਿ ਕੇਸਰ-ਜਿਸਦਾ ਨਾਮ ਲੀਤਿਆਂ ਕਸ਼ਮੀਰ ਅੱਖਾਂ ਅੱਗੇ ਆ ਜਾਂਦਾ ਹੈ-ਜਿਸ ਦੀ ਵੱਧ ਤੋਂ ਵੱਧ ਬੀਜਾਈ ਕਰਾਈ ਜਾਏ ਅਤੇ ਇਸ ਦੇ ਮਾਲਕਾਂ ਨੂੰ ਉਹ ਸਹੂਲਤਾਂ ਦਿੱਤੀਆਂ ਜਾਣ, ਜਿਨ੍ਹਾਂ ਕਰਕੇ ਲੋਕ ਆਪਣੇ ਆਪ ਇਸ ਦੇ ਵਾਧੇ ਵੱਲ ਲੱਗ ਪੈਣ। ਸੋ ਇਸ ਭਾਵ ਨੂੰ ਮੁੱਖ ਰੱਖ ਕੇ ਸਰਦਾਰ ਜੀ ਨੇ ਪਾਮਪੁਰ ਦੇ ਇਲਾਕੇ ਦੇ ਜ਼ਿਮੀਂਦਾਰਾਂ ਦਾ ਇਕ ਭਾਰੀ ਇਕੱਠ ਕਰਵਾਇਆ ਅਤੇ ਆਪ ਖ਼ੁਦ ਉਹਨਾਂ ਦੇ ਸਰਪ੍ਰਸਤ ਬਣੇ। ਜ਼ਿਮੀਂਦਾਰਾਂ ਨੂੰ ਆਖਿਆ ਕਿ ਤੁਸੀਂ ਆਪਣੀਆਂ ਔਕੜਾਂ ਦੱਸੋ, ਜਿਨ੍ਹਾਂ ਦੇ ਕਾਰਨ ਤੁਸਾਂ ਕੇਸਰ ਬੀਜਣਾ ਛਡ ਦਿੱਤਾ ਹੈ। ਕਹਿੰਦੇ ਹਨ ਜ਼ਿਮੀਂਦਾਰਾਂ ਨੇ ਸਰਕਾਰੀ ਲਗਾਨ ਦੀ ਸਖ਼ਤੀ, ਬਦਅਮਨੀ ਦੇ ਕਾਰਨ ਕੇਸਰ ਦੇ ਖੇਤਾਂ ਦੀ ਲੁੱਟ ਤੇ ਚੋਰੀ ਦੀਆਂ

---

1. ਅੱਜ ਕੱਲ ਹਜ਼ਾਰਾਂ ਰੁਪਿਆਂ ਦੀ ਸਬਜ਼ੀ ਇਨ੍ਹਾਂ ਖੇਤਾਂ ਤੋਂ ਪੈਦਾ ਹੁੰਦੀ ਹੈ। ਖ਼ਾਸ ਕਰ ਹੇਠ ਲਿਖੀਆਂ ਸਬਜ਼ੀਆਂ ਬਹੁਤ ਫਲਦੀਆਂ ਹਨ :-
   ਕੱਦੂ, ਪੇਠਾ, ਕਰੇਲਾ, ਬਤਾਊਂ, ਆਲੂ, ਟਮਾਟਰ, ਪਾਲਕ ਅਤੇ ਹੋਰ ਸਭ ਤਰ੍ਹਾਂ ਦੇ ਸਾਗ, ਸ਼ਲਗਮ, ਮੂਲੀ, ਕਰਮ ਖੀਰਾ, ਖੱਖੜੀ, ਤਰਬੂਜ਼, ਖਰਬੂਜ਼ਾ, ਫੁੱਲ ਗੁਲਾਬ, ਮੋਤੀਆ, ਸਤਰਬਗਾ ਮੌਸਮ, ਨਰਗਸ ਤੇ ਲਿਲੀ ਆਦਿ।
2. ਈਰਾਨ ਵਿਚ ਇਕ ਥਾਂ ਕੇਸਰ ਪੈਦਾ ਹੁੰਦਾ ਹੈ, ਪਰ ਉਹ ਬਹੁਤ ਹੀ ਘਟੀਆ ਕਿਸਮ ਦਾ ਹੈ।

ਵਾਰਦਾਤਾਂ ਅਤੇ ਮਾਲੀ ਹਾਲਤ ਦੀ ਕਮਜ਼ੋਰੀ ਆਦਿ ਆਪਣੀਆਂ ਕਈ ਮੁਸ਼ਕਲਾਂ ਦੱਸੀਆਂ। ਸਰਦਾਰ ਜੀ ਨੇ ਇਹਨਾਂ ਸਾਰੀਆਂ ਮੁਸ਼ਕਲਾਂ ਨੂੰ ਜ਼ਿਮੀਂਦਾਰਾਂ ਦੀ ਇੱਛਾ ਅਨੁਸਾਰ ਦੂਰ ਕਰਨ ਦਾ ਪ੍ਰਬੰਧ ਕੀਤਾ, ਜਿਸ ਕਰਕੇ ਮੁੜ ਬਹੁਤ ਸਾਰੇ ਰਕਬੇ ਵਿਚ ਕੇਸਰ[1] ਦੀ ਬੀਜਾਈ ਦਾ ਕੰਮ ਆਰੰਭ ਹੋ ਗਿਆ।

---

1. ਸਾਰੇ ਸੰਸਾਰ ਪਰ ਇਹ ਵਡਿਆਈ ਕੇਵਲ ਕਸ਼ਮੀਰ ਨੂੰ ਕਰਤਾਰ ਨੇ ਬਖ਼ਸ਼ੀ ਹੈ, ਜਿਥੇ ਅਸਲੀ ਕੇਸਰ ਪੈਦਾ ਹੁੰਦਾ ਹੈ। ਪੁਰਾਤਨ ਪੁਸਤਕਾਂ ਵਿਚ ਇਸ ਦਾ ਨਾਮ ਹੀ 'ਕਸ਼ਮੀਰ ਜਨਨੀ' ਲਿਖਿਆ ਹੈ । ਕਸ਼ਮੀਰ ਦੇ ਪ੍ਰਸਿੱਧ ਸ਼ਹਿਰ ਪਾਮਪੁਰ ਦੇ ਲਾਗੇ ਤਾਗੇ ਕੇਵਲ ੧੦,੧੨ ਕੋਹ ਦੇ ਰਕਬੇ ਵਿਚ ਕੇਸਰ ਪੈਦਾ ਹੁੰਦਾ ਹੈ। ਕਸ਼ਮੀਰ ਦੀਆਂ ਪੁਰਾਣੀਆਂ-ਪੁਰਾਣੀਆਂ ਪੁਸਤਕਾਂ ਵਿਚ ਲਿਖਿਆ ਹੈ ਕਿ ਪਹਿਲੇ ਪਹਿਲ 'ਬੈਦਵਾਗ ਬਟ' ਨਾਮੀ ਇਕ ਪੁਰਖ ਨੂੰ ਇਕ ਸੁਗੰਧਤ-ਗੰਢੀ ਜੀਵਨ ਨਾਗ ਵਿਚੋਂ ਮਿਲੀ ਸੀ ਉਹ ਅਸਲ ਵਿਚ ਕੇਸਰ ਦਾ ਬੀਜ ਸੀ। ਇਸ ਤੋਂ ਇਸ ਦੀ ਬੀਜਾਈ ਆਰੰਭ ਹੋਈ ਅਤੇ ਕਿਸੇ ਸਮੇਂ ਇਹ ਇੰਨਾ ਵਧਿਆ ਕਿ ਸਾਰੇ ਸੰਸਾਰ ਨੂੰ ਕਸ਼ਮੀਰ ਵਿਚੋਂ ਹੀ ਇਹ ਭੇਜਿਆ ਜਾਂਦਾ ਹੈ। ਇਸ ਦੀਆਂ ਗੰਢੀਆਂ ਮੁੜ ਮੁੜ ਨਹੀਂ ਬੀਜੀਆਂ ਜਾਂਦੀਆਂ, ਇਕ ਵਾਰੀ ਬੀਜਿਆਂ ਤਿੰਨ ਸਾਲ ਫਲਦਾ ਹੈ। ਬਰਸਾਤ ਦੀ ਰੁੱਤ ਆਉਣ ਪਰ ਇਸ ਦੇ ਖੇਤਾਂ ਵਿਚ ਪੋਤਲੀ ਜੇਹੀ ਗੋਈ ਯਾ ਸੀਲ ਕਰਕੇ ਕਿਆਰੀਆਂ ਬਣਾਈਆਂ ਜਾਂਦੀਆਂ ਹਨ। ਦੋ ਚਾਰ ਵਾਰ ਵਰਖਾ ਪੈਣ ਦੇ ਬਾਅਦ ਦੱਬੀਆਂ ਹੋਈਆਂ ਗੰਢੀਆਂ ਆਪਣੇ ਆਪ ਫੁਟ ਕੇ ਇਹਨਾਂ ਵਿਚੋਂ ਤੇਜ਼ਾਂ ਪੁੰਗਰ ਪੈਂਦੀਆਂ ਹਨ। ਇਸ ਦਾ ਬੂਟਾ ਸੋਏ ਦੇ ਸਾਗ ਦੀ ਤਰ੍ਹਾਂ ਕੋਮਲ ਤੇ ਬ੍ਰੀਕ ਪੱਤਿਆਂ ਵਾਲਾ ਅਧਾ ਗਜ਼ ਦੇ ਲਗਪਗ ਉੱਚਾ ਹੁੰਦਾ ਹੈ, ਇਸ ਨਾਲ ਕੱਤਕ ਦੇ ਮਹੀਨੇ ਫੁੱਲ ਪੈਂਦੇ ਹਨ। ਫੁੱਲ ਸੋਸਨੀ ਰੰਗ ਦੇ ਹੁੰਦੇ ਹਨ, ਜਿਨ੍ਹਾਂ ਨਾਲ ਚਾਰ ਪੱਤੀਆਂ ਹੁੰਦੀਆਂ ਹਨ। ਕੇਸਰ ਫੁੱਲ ਦਾ ਨਾਮ ਨਹੀਂ ਬਲਕਿ ਫੁੱਲ ਦੇ ਅੰਦਰ ਵਾਲੀਆਂ ਤੁਰੀਆਂ ਯਾ ਜ਼ੀਰੇ ਦਾ ਨਾਮ ਹੈ। ਸਭ ਤੋਂ ਵਧੀਆ ਕੇਸਰ ਮੌਜ਼ਾ 'ਵਾਨਕੂ' ਵਿਚ ਫਲਦਾ ਹੈ ਜੋ ਪਾਮਪੁਰ ਤੋਂ ਤਿੰਨ ਕੋਹ ਦੀ ਵਾਟ ਪਰ ਹੈ। ਫੁੱਲਾਂ ਦੇ ਦਿਨਾਂ ਵਿਚ ਕੇਸਰ ਦੀ ਸੁਗੰਧੀ ਦੂਰ-ਦੂਰ ਤਕ ਫੈਲ ਜਾਂਦੀ ਹੈ, ਜਿਸ ਨਾਲ ਮੁਰਝਾਏ ਹੋਏ ਮਨ ਖਿੜ ਪੈਂਦੇ ਹਨ। ਜਦ ਕੇਸਰ ਦਾ ਸਗੂਫਾ ਖਿੜਦਾ ਹੈ ਤਾਂ ਕੁਦਰਤੀ ਤੌਰ ਪਰ ਪਵਣ ਵਿਚ ਇਕ ਤਬਦੀਲੀ ਜੇਹੀ ਆ ਜਾਂਦੀ ਹੈ। ਹਵਾ ਵਿਚ ਆਕਸੀਜਨ ਬਹੁਤ ਜ਼ਿਆਦਾ ਹੋ ਜਾਂਦੀ ਹੈ। ਇਹਨਾਂ ਫੁੱਲਾਂ ਦੀ ਖਿੜਾਵਟ ਅਤੇ ਸੁਗੰਧ ਨਾਲ ਗੰਭੀਰ-ਗੰਭੀਰ ਸੁਭਾਵ ਵਾਲੇ ਆਦਮੀ ਆਪਣੇ ਆਪ ਖ਼ੁਸ਼ੀ ਨਾਲ ਹੱਸਣ ਲੱਗ ਪੈਂਦੇ ਹਨ ? ਨਿੱਕੀ-ਨਿੱਕੀ ਗੱਲ ਨਾਲ ਹਾਸਾ ਛਿੜ ਪੈਂਦਾ। ਇਸ ਦੀ ਸੁਗੰਧੀ ਵਿਚ ਰਹਿਣ ਵਾਲੇ ਨੂੰ ਜ਼ੁਕਾਮ ਅਤੇ ਸਿਰ ਦਰਦ ਕਦੀ ਨਹੀਂ ਹੁੰਦਾ। ਕੇਸਰ ਦੇ ਖੇਤਾਂ ਨੂੰ ਤੀਜੇ ਸਾਲ ਬਦਲਾਣਾ ਪੈਂਦਾ ਹੈ। ਜਿਸ ਖੇਤ ਵਿਚ ਕੇਸਰ ਬੀਜਿਆ ਜਾਏ ਉਥੇ ਹੋਰ ਕੋਈ ਚੀਜ਼ ਨਹੀਂ ਉਪਜ ਸਕਦੀ।

ਕੁਦਰਤ ਨੇ ਇਥੋਂ ਦੀ ਹਵਾ ਵਿਚ ਕੋਈ ਐਸੀ ਵਿਸ਼ੇਸ਼ਤਾ ਰੱਖੀ ਹੈ ਕਿ ਲੱਖਾਂ ਯਤਨ ਕਰਨ ਪੁਰ ਭੀ ਕੇਸਰ ਦੂਜੀ ਥਾਂ ਇਸ ਵਕਤ ਤਕ ਨਹੀਂ ਉਗ ਸਕਿਆ, ਕਈ ਵਾਰੀ ਪਾਮਪੁਰ ਦੀ ਮਿੱਟੀ ਗਮਲਿਆਂ ਵਿਚ ਪਾ ਕੇ ਕੇਸਰ ਨੂੰ ਦੂਜੀ ਥਾਂ ਲਿਜਾਣ ਦਾ ਯਤਨ ਕੀਤਾ ਗਿਆ ਹੈ, ਪਰ ਇਸ ਥਾਂ ਤੋਂ ਜ਼ਰਾ ਦੁਰੇਡੇ ਪਹੁੰਚਣ ਸਾਰ ਕੇਸਰ ਦਾ ਬੂਟਾ ਆਪਣੇ ਆਪ ਮੁਰਝਾ ਜਾਂਦਾ ਹੈ।

## ਹੋਰ ਦਸਤਕਾਰੀਆਂ

ਕਸ਼ਮੀਰ ਦੀ ਇੱਕ ਹੋਰ ਦਸਤਕਾਰੀ ਜਿਹੜੀ ਜ਼ੁਲਮੀ ਹਕੂਮਤ ਸਮੇਂ ਲਗਪਗ ਮਰ ਚੁੱਕੀ ਸੀ, ਖ਼ਾਲਸਾ ਰਾਜ ਵਿਚ ਇਸ ਨੂੰ ਮੁੜ ਜਿਵਾਇਆ ਗਿਆ, ਇਹ ਕਾਗ਼ਜ਼ਸਾਜ਼ੀ ਦਾ ਹੁਨਰ ਸੀ। ਕਿਸੇ ਸਮੇਂ ਕਸ਼ਮੀਰੀ ਕਾਗ਼ਜ਼ ਦਾ ਟਾਕਰਾ ਕੋਈ ਮੁਲਕ ਨਾ ਸੀ ਕਰ ਸਕਦਾ। ਸਰਦਾਰ ਹਰੀ ਸਿੰਘ ਨੇ ਕਾਰੀਗਰਾਂ ਨੂੰ ਬਹੁਤ ਸਾਰਾ ਧਨ ਖ਼ਜ਼ਾਨੇ ਵਿਚੋਂ ਮੂੜੀ ਲਈ ਦੇ ਕੇ ਇਸ ਦਸਤਕਾਰੀ ਨੂੰ ਬਹੁਤ ਵੱਡੇ ਪੈਮਾਨੇ ਨਾਲ ਜਾਰੀ ਕਰਵਾਇਆ ਤੇ ਇਥੋਂ ਕਾਗ਼ਜ਼ ਨੂੰ ਪੰਜਾਬ ਵਿਚ ਭਿਜਵਾਣ ਦਾ ਖ਼ਾਸ ਪ੍ਰਬੰਧ ਕਰ ਦਿੱਤਾ। ਥੋੜ੍ਹੇ ਸਮੇਂ ਵਿਚ ਇਹ ਕੰਮ ਬੜਾ ਨਫ਼ੇਵੰਦਾ ਬਣ ਕੇ ਚੱਲ ਪਿਆ । ਸਰਦਾਰ ਹਰੀ ਸਿੰਘ ਦੀ ਗਵਰਨਰੀ ਸਮੇਂ ਜੋ ਕਾਗ਼ਜ਼ ਕਸ਼ਮੀਰ ਵਿਚ ਤਿਆਰ ਹੁੰਦਾ ਸੀ ਉਸ ਦੀਆਂ ਕੁਝ ਕੁ ਕਿਸਮਾਂ ਇਹ ਸਨ :-ਸ਼ੇਰ ਜੰਗੀ, ਦਾਹ ਮਸਤੀ, ਕਲਮਦਾਨੀ[1], ਹਸਤ ਮਸਤੀ ਅਤੇ ਹਰੀਰੀਆਂ।

ਹੁਣ ਸਰਦਾਰ ਹਰੀ ਸਿੰਘ ਜਦ ਕਸ਼ਮੀਰ ਦੀਆਂ ਦਸਤਕਾਰੀਆਂ ਆਦਿ ਅਤੇ ਅੰਦਰੂਨੀ ਪ੍ਰਬੰਧ ਤੋਂ ਵੇਹਲਾ ਹੋਇਆ ਤਾਂ ਆਪ ਨੇ ਇਲਾਕਾ ਪੁਣਛ, ਰਾਜੌੜੀ ਪਖਲੀ ਤੇ ਧਮਓੜ ਨੂੰ ਫ਼ਤਹ ਕਰਕੇ ਕਸ਼ਮੀਰ ਨਾਲ ਮਿਲਾ ਦਿੱਤਾ, ਇਹ ਗੱਲ ਵਿਸਾਖ ਸੰਮਤ ੧੮੭੮ ਦੀ ਹੈ।

ਇਸੇ ਸਾਲ ਦੇ ਜੇਠ ਮਹੀਨੇ ਸਰਦਾਰ ਹਰੀ ਸਿੰਘ ਨੇ ਆਪਣੇ ਗਵਰਨਰੀ ਦੇ ਸਮੇਂ ਦੇ ਸਾਰੇ ਹਿਸਾਬ-ਆਮਦਨੀ ਖ਼ਰਚ ਦੇ-ਆਪਣੇ ਕਰਿੰਦਿਆਂ ਮੁਨਸ਼ੀ ਸਹਿਜ ਰਾਮ, ਮਿਰਜ਼ਾ ਪੰਡਤ ਅਤੇ ਖ਼ੁਆਜਾ ਮਨੋਹਰ ਸ਼ਾਹ ਤੇ ਚੰਦਰਬਟ ਸ਼ਰਿਸ਼ਤਾਦਾਰ ਦਾਗ਼ਸ਼ਾਲ ਆਦਿ ਦੀ ਰਾਹੀਂ ਸਣੇਂ ਰਜਿਸਟਰਾਂ ਫਰਦਾਂ ਆਦਿ ਦੇ ਸ਼ੇਰਿ ਪੰਜਾਬ ਮਹਾਰਾਜਾ ਰਣਜੀਤ ਸਿੰਘ ਦੀ ਸੇਵਾ ਵਿਚ ਪੇਸ਼ ਕਰਨ ਲਈ ਭਿਜਵਾਏ, ਤਾਕਿ ਮਹਾਰਾਜਾ ਸਾਹਿਬ ਨੂੰ ਮਲੂਮ ਹੋ ਜਾਏ ਕਿ ਕਸ਼ਮੀਰ ਦੇ ਪ੍ਰਬੰਧ ਵਿਚ ਕਿੰਨੀ ਤਰੱਕੀ ਹੋਈ ਹੈ। ਯੋਗ ਸਮੇਂ ਇਹ ਸਾਰੇ ਹਿਸਾਬ ਸ੍ਰੀ ਹਜ਼ੂਰੀ ਜੀ ਦੀ ਸੇਵਾ ਵਿਚ ਪੇਸ਼ ਕੀਤੇ ਗਏ। ਸ਼ੇਰਿ ਪੰਜਾਬ ਇਸ ਬਾਕਾਇਦਾ ਹਿਸਾਬ ਕਿਤਾਬ ਨੂੰ ਦੇਖ ਕੇ ਬੜੇ ਹੀ ਪ੍ਰਸੰਨ ਹੋਏ ਅਤੇ ਸਰਦਾਰ ਜੀ ਦੀ ਡਾਢੀ ਸ਼ਲਾਘਾ ਕੀਤੀ ਤੇ ਬਹੁਮੁੱਲੀ ਖ਼ਿਲਤ ਬਖ਼ਸ਼ੀ[2]।

---

1. ਇਸ ਕਾਗ਼ਜ਼ ਦੇ ਕਲਮਦਾਨ, ਡੱਬੇ ਥਾਲੀਆਂ ਅਤੇ ਹੋਰ ਸਜਾਵਟ ਦੀਆਂ ਚੀਜ਼ਾਂ ਬਣਦੀਆਂ ਸਨ । ਇਨ੍ਹਾਂ ਉਤੇ ਬੜੇ ਬਰੀਕ ਨਕਾਸ਼ੀ ਦਾ ਕੰਮ ਕੀਤਾ ਜਾਂਦਾ ਸੀ, ਜਿਸ ਨੂੰ ਦੇਖ ਕੇ ਹੈਰਾਨੀ ਆਂਵਦੀ ਸੀ, ਇਹ ਕੰਮ ਕਸ਼ਮੀਰ ਤੋਂ ਛੁੱਟ ਹੋਰ ਕਿਤੇ ਨਹੀ ਸੀ ਹੁੰਦਾ।

2. ਇਸ ਬਾਰੇ ਮੌਲਾਨਾ ਮੁਹੰਮਦ ਦੀਨ, ਕਰਤਾ, ਮੁਕੰਮਲ ਤਵਾਰੀਖ਼ ਕਸ਼ਮੀਰ, ਭਾਗ ੩, ਸਫ਼ਾ ੧੮ ਪਰ ਇਸ ਤਰ੍ਹਾਂ ਲਿਖਦਾ ਹੈ :-

حساب کی صفائی سے مہاراجہ یہاں تک خوش ہوا کہ علاوہ خلعت فاخرہ
کے ایک زنجیر ہاتھی ایک مالا مروارید اور ایک جوڑہ سمری کڑوں کا
عطا فرمایا۔

ਗਰਜ਼ ਇਹ ਕਿ ਸਰਦਾਰ ਹਰੀ ਸਿੰਘ ਨੇ ਆਪਣੇ ਦੋ ਸਾਲਾਂ ਦੀ ਗਵਰਨਰੀ ਸਮੇਂ ਕਸ਼ਮੀਰ ਦੀ ਕੋਈ ਦਸਤਕਾਰੀ ਮਰਨ ਨਾ ਦਿੱਤੀ, ਜਿਸ ਨਾਲ ਕਸ਼ਮੀਰ ਤੇ ਕਸ਼ਮੀਰੀਆਂ ਨੂੰ ਲਾਭ ਪਹੁੰਚ ਸਕਦਾ ਹੋਵੇ। ਮਰ ਚੁੱਕੀਆਂ ਦਸਤਕਾਰੀਆਂ ਬੜੀ ਕੋਸ਼ਿਸ਼ ਨਾਲ ਮੁੜ ਜਾਰੀ ਕਰਵਾ ਦਿੱਤੀਆਂ। ਸ਼ਾਲਾਂ, ਦੁਸ਼ਾਲੇ, ਪਸ਼ਮੀਨੇ ਅਤੇ ਰੇਸ਼ਮ ਦਾ ਵਪਾਰ ਆਪਣੇ ਪੂਰੇ ਪੂਰੇ ਜੋਬਨ ਪਰ ਆ ਗਿਆ। ਹਿੰਦੂ, ਸਿੱਖਾਂ ਅਤੇ ਮੁਸਲਮਾਨਾਂ ਦਾ ਆਪਸ ਵਿਚ ਭਾਈਆਂ ਵਰਗਾ ਵਰਤਾਰਾ ਹੋ ਪਿਆ, ਸ਼ੀਆਂ ਅਤੇ ਸੁੰਨੀਆਂ ਦਾ ਮੇਲ ਕਸ਼ਮੀਰ ਲਈ ਨਵੀਂ ਗੱਲ ਸੀ[1], ਮਾਲੀਆ ਤੇ ਹੋਰ ਸਾਰੇ ਸਰਕਾਰੀ ਲਗਾਨ, ਬਿਨਾਂ ਫ਼ੌਜੀ ਤਾਕਤ ਵਰਤਣ ਦੇ ਸੁਖਾਲੇ ਹੀ ਖ਼ਜ਼ਾਨੇ ਵਿਚ ਦਾਖ਼ਲ ਹੋਣ ਲੱਗ ਪਏ। ਫ਼ੌਜ ਅਤੇ ਹੋਰ ਅਹਿਲਕਾਰਾਂ ਦੀਆਂ ਬਕਾਇਆ ਤਲਬਾਂ ਤਾਰ ਦਿੱਤੀਆਂ ਗਈਆਂ, ਹੁਣ ਕਸ਼ਮੀਰ ਦਾ ਸਾਰਾ ਪ੍ਰਬੰਧ ਸੁਧਰ ਕੇ ਠੀਕ ਠਾਕ ਹੋ ਗਿਆ ਅਤੇ ਮਹਾਰਾਜਾ ਰਣਜੀਤ ਸਿੰਘ ਨੂੰ ਭੀ ਇਸ ਗੱਲ ਦਾ ਪੂਰਾ ਪੂਰਾ ਭਰੋਸਾ ਹੋ ਗਿਆ ਕਿ ਅੱਗੇ ਨੂੰ ਕਸ਼ਮੀਰ ਦੀ ਹਕੂਮਤ ਦੇ ਤਖ਼ਤ 'ਤੇ ਕਿਸੇ ਸਾਧਾਰਨ ਆਦਮੀ ਨੂੰ ਬਿਠਾਇਆ ਜਾਏ ਤਾਂ ਉਹ ਕੰਮ ਚਲਾ ਲਏਗਾ। ਸੋ ਹੁਣ ਮਹਾਰਾਜਾ ਨੇ ਇਹੋ ਫ਼ੈਸਲਾ ਕੀਤਾ ਕਿ ਚੂੰਕਿ ਸਰਦਾਰ ਹਰੀ ਸਿੰਘ ਨੇ ਖ਼ਾਲਸਾ ਰਾਜ ਲਈ ਅਜੇ ਬਹੁਤ ਬੜੇ ਬੜੇ ਕੰਮ ਕਰਨੇ ਹਨ, ਇਸ ਲਈ ਦੀਵਾਨ ਮੋਤੀ ਰਾਮ ਨੂੰ ਹੀ ਕਸ਼ਮੀਰ ਦੇ ਕੰਮ ਚਲਾਣ ਲਈ ਮੁੜ ਗਵਰਨਰ ਨੀਯਤ ਕਰ ਦਿੱਤਾ ਜਾਏ।

## ਮੁੰਘੇਰ ਆਦਿ ਨੂੰ ਖ਼ਾਲਸਾ ਰਾਜ ਨਾਲ ਮਿਲਾਣ ਸਮੇਂ ਸ਼ੇਰਿ ਪੰਜਾਬ ਦਾ ਸਰਦਾਰ ਹਰੀ ਸਿੰਘ ਨੂੰ ਨਾਲ ਮਿਲਾਣਾ

ਹੁਣ ਮਹਾਰਾਜਾ ਸਾਹਿਬ ਨੇ ਇਕ ਸ਼ਾਹੀ ਫ਼ੁਰਮਾਨ ਵਿਚ ਲਿਖ ਘੱਲਿਆ ਕਿ ਆਪ ਨੇ ਜੋ ਘਾਲਾਂ ਕਸ਼ਮੀਰ ਦੀ ਉਲਝੀ ਹੋਈ ਤਾਣੀ ਨੂੰ ਸੁਲਝਾਣ ਲਈ ਘਾਲੀਆਂ ਹਨ ਉਸ ਦੀ ਜਿੰਨੀ ਵਡਿਆਈ ਤੇ ਸ਼ਲਾਘਾ ਕੀਤੀ ਜਾਏ ਥੋੜ੍ਹੀ ਹੈ। ਸਰਕਾਰ ਨੂੰ ਪੂਰਾ-ਪੂਰਾ ਭਰੋਸਾ ਹੋ ਗਿਆ ਹੈ ਕਿ ਉਹ ਸਾਰੀਆਂ ਔਕੜਾਂ ਤੇ ਰੁਕਾਵਟਾਂ ਜੋ ਕਸ਼ਮੀਰ ਦੀ ਹਕੂਮਤ ਦੇ ਰਸਤੇ ਵਿਚ ਸਨ, ਉਹ ਆਪ ਨੇ ਆਪਣੀ ਯੋਗਤਾ ਤੇ ਮਦੱਬਰੀ ਨਾਲ ਸਾਫ਼ ਕਰ ਦਿੱਤੀਆਂ ਹਨ। ਸਾਨੂੰ ਯਕੀਨ ਹੈ ਕਿ ਹੁਣ ਕਸ਼ਮੀਰ ਦੀ ਗਵਰਨਰੀ ਹਰ ਕੋਈ ਕਰ ਸਕੇਗਾ। ਆਪ ਦੇ ਅਤੇ ਸਾਡੇ ਜ਼ਿੰਮੇਂ ਖ਼ਾਲਸਾ ਰਾਜ ਦੇ ਵਾਧੇ ਲਈ ਅਜੇ ਬਹੁਤ ਬੜੇ-ਬੜੇ ਮਹਾਨ ਕੰਮ ਕਰਨੇ ਬਾਕੀ ਰਹਿੰਦੇ ਹਨ। ਦਿਲ ਨੂੰ ਪੂਰੀ-ਪੂਰੀ ਸੰਤੁਸ਼ਟਤਾ ਤੇ ਖ਼ੁਸ਼ੀ ਤਾਂ ਉਸ ਦਿਨ ਹੋਵੇਗੀ ਜਦੋਂ ਆਪ ਪਿਸ਼ਾਵਰ, ਜਲਾਲਾਬਾਦ ਆਦਿ ਨੂੰ ਫ਼ਤਹ ਕਰਕੇ ਕਸ਼ਮੀਰ ਵਰਗਾ ਪ੍ਰਬੰਧ ਉੱਥੇ ਚਲਾਓਗੇ। ਚੂੰਕਿ ਅਸਾਂ ਹੁਣ ਅਫ਼ਗ਼ਾਨਿਸਤਾਨ ਦੇ ਬਾਕੀ ਰਹਿੰਦੇ ਸਾਰੇ ਇਲਾਕੇ ਮੁੰਘੇਰ, ਡੇਰਾ ਇਸਮਾਈਲ ਖ਼ਾਨ ਆਦਿ ਨੂੰ ਖ਼ਾਲਸਾ ਰਾਜ ਨਾਲ ਮਿਲਾਣ ਦਾ ਫ਼ੈਸਲਾ ਕਰ ਲਿਆ ਹੈ ਅਤੇ ਇਨ੍ਹਾਂ ਮਹਾਨ ਕੰਮਾਂ ਵਿਚ ਆਪ ਦਾ ਸਾਡੇ ਨਾਲ ਹੋਣਾ ਅਤਿ ਜ਼ਰੂਰੀ ਹੈ ਇਸ ਲਈ ਆਪ ਇਸ ਮੁਹਿਮ ਦੀ ਸਫ਼ਲਤਾ ਲਈ ਛੇਤੀ ਅਸਾਨੂੰ ਆ ਮਿਲੋ।

---

1. ਗੁਲਦਸਤਾਏ ਕਸ਼ਮੀਰ ਪੰਡਤ ਹਰਗੋਪਾਲ ਕੌਲ।

ਦੀਵਾਨ ਮੋਤੀ ਰਾਮ ਨੂੰ ਭੇਜਿਆ ਜਾਂਦਾ ਹੈ, ਜਦ ਇਹ ਆਪ ਦੇ ਪਾਸ ਕਸ਼ਮੀਰ ਪਹੁੰਚ ਜਾਏ ਤਾਂ ਆਪ ਨੇ ਕੁਝ ਦਿਨ ਇਸ ਨੂੰ ਕਸ਼ਮੀਰ ਸਬੰਧੀ ਸਭ ਕੁਝ ਸਮਝਾ ਕੇ ਆਪ ਸਣੇ ਆਪਣੀ ਫ਼ੌਜ ਦੇ ਸਾਨੂੰ ਰਾਹ ਵਿਚ ਕਿਸੇ ਮੰਜ਼ਿਲ 'ਤੇ ਆ ਮਿਲਣਾ। ਅਸੀਂ ਲਾਹੌਰ ਤੋਂ ੨੫ ਕੱਤਕ ਸੰਮਤ ੧੮੭੮ ਨੂੰ ਕੂਚ ਕਰਾਂਗੇ, ਜੇ ਹੋ ਸਕੇ ਤਾਂ ਆਪ ਨੇ ਸਾਡੇ ਨਾਲ ਖ਼ੁਸ਼ਾਬ ਦੇ ਮੁਕਾਮ ਪਰ ਮਿਲ ਪੈਣਾ ਤਾਕਿ ਧਾਵੇ ਦੀ ਵਿਚਾਰ ਪਹਿਲਾਂ ਹੀ ਆਪ ਨਾਲ ਕਰ ਲਈ ਜਾਏ। ਫ਼ੁਰਮਾਨ ਦੇ ਅਖ਼ੀਰ ਪਰ ਸਰਦਾਰ ਜੀ ਦੀ ਕਸ਼ਮੀਰ ਵਿਚ ਕਾਮਯਾਬੀ ਲਈ ਮੁੜ ਵਧਾਈ ਲਿਖੀ ਗਈ ਸੀ[1]।

## ਸਰਦਾਰ ਹਰੀ ਸਿੰਘ ਦਾ ਕਸ਼ਮੀਰ ਤੋਂ ਵਿਦਾਇਗੀ ਦਾ ਦਰਬਾਰ

ਉਪਰੋਕਤ ਫ਼ੁਰਮਾਨ ਦੇ ਪਹੁੰਚਣ ਪਰ ਸਰਦਾਰ ਹਰੀ ਸਿੰਘ ਨੇ ਕੂਚ ਦੀਆਂ ਤਿਆਰੀਆਂ ਦਾ ਹੁਕਮ ਦੇ ਦਿੱਤਾ। ਚੰਦ ਦਿਨਾਂ ਵਿਚ ਜਦ ਸਫ਼ਰ ਦਾ ਸਾਰਾ ਪ੍ਰਬੰਧ ਠੀਕ ਹੋ ਗਿਆ ਅਤੇ ਦੀਵਾਨ ਮੋਤੀ ਰਾਮ ਪਹੁੰਚ ਗਿਆ ਤਾਂ ਰਵਾਨਗੀ ਤੋਂ ਪਹਿਲਾਂ ਸਰਦਾਰ ਜੀ ਨੇ ਸਿਰੀਨਗਰ ਵਿਚ ਇਕ ਭਾਰੀ ਦਰਬਾਰ ਕੀਤਾ, ਜਿਸ ਵਿਚ ਸਾਰੇ ਇਲਾਕਿਆਂ ਦੇ ਰਈਸ ਤੇ ਨਾਮੀ ਹਿੰਦੂ, ਮੁਸਲਮਾਨ ਤੇ ਸਿੱਖ ਬਹੁਤ ਬੜੀ ਗਿਣਤੀ ਵਿਚ ਇਕੱਠੇ ਹੋਏ। ਸਰਦਾਰ ਹਰੀ ਸਿੰਘ ਨੇ ਇਸ ਇਕੱਠ ਨੂੰ ਬੜੇ ਪਿਆਰ ਭਰੇ ਸ਼ਬਦਾਂ ਦੁਆਰਾ ਮੁਖ਼ਾਤਬ ਕਰ ਕੇ ਆਖਿਆ, "ਕਸ਼ਮੀਰ ਵਿਚ ਆਪ ਨਾਲ ਜਿੰਨਾ ਸਮਾਂ ਬੀਤਿਆ ਉਹ ਸੁਹਾਵਣਾ ਸੀ।

---

1. ਸਰਦਾਰ ਹਰੀ ਸਿੰਘ ਦੀ ਕਸ਼ਮੀਰ ਦੀ ਗਵਰਨਰੀ ਦੀ ਕਾਮਯਾਬੀ ਅਤੇ ਹਰਮਨ ਪਿਆਰੇ ਹੋਣ ਬਾਰੇ ਕੇਵਲ ਮਹਾਰਾਜਾ ਸਾਹਿਬ ਦੀ ਹੀ ਰਾਏ ਨਹੀਂ ਸੀ, ਬਲਕਿ ਕਪਤਾਨ ਵੇਡ ਪੁਲੀਟੀਕਲ ਏਜੰਟ ਲੁਧਿਆਣਾ-ਜਿਸ ਨੂੰ ਖ਼ਾਲਸਾ ਰਾਜ ਦੀਆਂ ਅੰਦਰੂਨੀ ਖ਼ਬਰਾਂ ਰੋਜ਼ਾਨਾ ਪਹੁੰਚਦੀਆਂ ਰਹੀਆਂ ਸਨ-ਆਪਣੀ ੧੩ ਮਾਰਚ ਸੰਨ ੧੮੨੧ ਈ: ਦੀ ਰਿਪੋਟ ਵਿਚ ਲਿਖਦਾ ਹੈ ਕਿ ਸਰਦਾਰ ਹਰੀ ਸਿੰਘ ਨੇ ਕਸ਼ਮੀਰ ਦੀ ਗਵਰਨਰੀ ਸਮੇਂ ਖ਼ਾਲਸਾ ਰਾਜ ਦੇ ਗਵਰਨਰਾਂ ਵਿਚੋਂ ਆਪਣੇ ਆਪ ਨੂੰ ਸਭ ਤੋਂ ਵਧ ਕੇ ਲਾਇਕ ਅਤੇ ਹਰਮਨ ਪਿਆਰਾ ਗਵਰਨਰ ਸਾਬਤ ਕੀਤਾ ਹੈ, ਕਪਤਾਨ ਵੇਡ ਦੀ ਆਪਣੀ ਲਿਖਤ ਇਸ ਤਰ੍ਹਾਂ ਹੈ :-

   "He (Hari Singh) was formely entrusted with the Government of Kashmir which the held for two years proving himself one of the most a leand popular Sikh Governors which the Sikh have had."

   ."Wade to Government General 18th March 1831 Bengal Political Consulations Range 126, Vol. 25 (India Office MSS Records.)

ਇਸ ਤੋਂ ਛੁੱਟ ਸਰਦਾਰ ਜੀ ਨੂੰ ਆਪਣੇ ਨਾਮ ਦਾ ਸਿੱਕਾ ਚਲਾਣ ਦੀ ਇੱਜ਼ਤ ਅਤੇ ਕਸ਼ਮੀਰ ਦੀ ਸੇਵਾ ਦੇ ਬਦਲੇ ਪਖਲੀ ਦਾ ਭਾਰੀ ਇਲਾਕਾ-ਜੋ ਉਸ ਸਮੇਂ ਕਸ਼ਮੀਰ ਦਾ ਇਕ ਪਰਗਨਾ ਸੀ-ਜਾਗੀਰ ਵਿਚ ਬਖ਼ਸ਼ਣਾ ਸਾਫ਼ ਪ੍ਰਗਟ ਕਰਦਾ ਹੈ ਕਿ ਮਹਾਰਾਜਾ ਸਾਹਿਬ, ਸਰਦਾਰ ਸਾਹਿਬ ਦੀ ਕਸ਼ਮੀਰ ਦੀ ਗਵਰਨਰੀ ਦੀ ਸਫਲਤਾ ਪਰ ਕਿੰਨੇ ਪ੍ਰਸੰਨ ਤੇ ਸੰਤੁਸ਼ਟ ਸਨ।

ਮੇਰੇ ਦਿਲ ਵਿਚ ਆਪ ਲਈ ਬੜੀ ਇੱਜ਼ਤ ਹੈ, ਕਿਉਂਕਿ ਤੁਸਾਂ ਮੇਰੀ ਹਕੂਮਤ ਦੇ ਸਮੇਂ ਮੇਰੇ ਰਸਤੇ ਵਿਚ ਕੋਈ ਖ਼ਾਸ ਕਠਨਤਾਈ ਪੈਦਾ ਨਹੀਂ ਹੋਣ ਦਿੱਤੀ। ਮੈਂ ਵੀ ਆਪਦੇ ਵੱਲੋਂ ਵਿਤ ਅਨੁਸਾਰ ਆਮ ਲੋਕਾਂ ਦੀ ਭਲਾਈ ਲਈ ਯਤਨ ਕੀਤੇ ਹਨ, ਜਿਸ ਦੇ ਨਤੀਜੇ ਆਪ ਇਸ ਸਮੇਂ ਪ੍ਰਤੱਖ ਦੇਖ ਰਹੇ ਹੋ। ਮੈਨੂੰ ਆਸ ਹੈ ਕਿ ਆਪ ਦੀਵਾਨ ਮੋਤੀ ਰਾਮ ਜੀ ਨਾਲ ਭੀ ਸਾਡੀ ਤਰ੍ਹਾਂ ਵਰਤਾਵ ਰਖੋਗੇ," ਆਦਿ। ਇਸ ਦਾ ਉੱਤਰ ਯੋਗ ਲਫ਼ਜ਼ਾਂ ਵਿਚ ਹਰ ਇਕ ਕੌਮ ਦੇ ਮੁੱਖੀਆਂ ਵੱਲੋਂ ਦਿਤਾ ਗਿਆ, ਜਿਸ ਵਿਚ ਆਪ ਜੀ ਦੀਆਂ ਉਨ੍ਹਾਂ ਘਾਲਾਂ ਦਾ ਸਵਿਸਥਾਰ ਜ਼ਿਕਰ ਕੀਤਾ ਗਿਆ ਸੀ ਜੋ ਕੁਝ ਆਪ ਨੇ ਜ਼ਿਮੀਂਦਾਰਾਂ ਦੀ ਤਰੱਕੀ, ਤਜਾਰਤ ਦੀ ਉੱਨਤੀ ਅਤੇ ਕਾਸ਼ਤਕਾਰੀ ਤੇ ਦਸਤਕਾਰੀ ਦੇ ਵਾਧੇ ਲਈ ਘਾਲੀਆਂ ਸਨ।

ਅਖ਼ੀਰ ਵਿਚ ਧੰਨਵਾਦ, ਸ਼ੁਭ ਭਾਵਨਾਵਾਂ ਅਤੇ ਅਸੀਸਾਂ ਦਾ ਮੀਂਹ ਵਰ੍ਹਾਇਆ ਗਿਆ ਸੀ। ਹੁਣ ਸਰਦਾਰ ਜੀ ਨੇ ਦੀਵਾਨ ਮੋਤੀ ਰਾਮ ਨੂੰ ਸਾਰਾ ਤਰੀਕਾ ਅਤੇ ਜ਼ਰੂਰੀ ਗੱਲਾਂ ਸਮਝਾ ਕੇ ਕਸ਼ਮੀਰ ਤੋਂ ਕੂਚ ਦੀ ਤਿਆਰੀ ਦਾ ਦਿਨ ੨੧ ਕੱਤਕ ਸੰਮਤ ੧੮੭੮ ਮੁਤਾਬਿਕ ੬ ਨਵੰਬਰ ੧੮੨੧ ਈ: ਨੀਯਤ ਕਰ ਦਿੱਤਾ।

ਆਪ ਜੀ ਦੀ ਵਿਦਾਇਗੀ ਦਾ ਨਜ਼ਾਰਾ ਬੜਾ ਹੀ ਦਿਲਾਂ ਨੂੰ ਧੂ ਪਾਣ ਵਾਲਾ ਸੀ। ਜਿਸ ਦਿਨ ਆਪ ਨੇ ਕਸ਼ਮੀਰ ਤੋਂ ਤੁਰਨਾ ਸੀ, ਓਸ ਸਵੇਰ ਨੂੰ ਰਸਤੇ ਦੇ ਦੋਹਾਂ ਪਾਸਿਆਂ ਵਲ ਹਜ਼ਾਰਾਂ ਦੀ ਗਿਣਤੀ ਵਿਚ ਵਪਾਰੀ, ਜ਼ਿਮੀਂਦਾਰ ਤੇ ਕਾਰੀਗਰ ਦੂਰ-ਦੂਰ ਤਕ ਅੰਤਮ ਵਿਦਾਇਗੀ ਲਈ ਕਤਾਰਵਾਰ ਖੜੋਤੇ ਸਨ। ਇਹਨਾਂ ਦੇ ਨੇਤਰਾਂ ਤੋਂ ਅਥਰੂ ਧਾਹਾਂ ਮਾਰ ਮਾਰ ਕੇ ਨਿਕਲ ਰਹੇ ਸਨ। ਇਸ ਸਮੇਂ ਸਰਦਾਰ ਜੀ ਦਾ ਦਿਲ ਭੀ ਇਹਨਾਂ ਦੇ ਪਿਆਰ ਨਾਲ ਸੁਭਰ ਭਰਿਆ ਹੋਇਆ ਸੀ। ਆਪ ਬੜੇ ਪਿਆਰ ਨਾਲ ਦੋਵੇਂ ਹੱਥ ਜੋੜ ਕੇ ਸਰਬੱਤ ਨੂੰ 'ਵਾਹਿਗੁਰੂ ਜੀ ਕਾ ਖ਼ਾਲਸਾ, ਸ੍ਰੀ ਵਾਹਿਗੁਰੂ ਜੀ ਕੀ ਫ਼ਤਹ' ਬੁਲਾਉਂਦੇ ਜਾਂਦੇ ਸਨ। ਅੱਗੋਂ ਹਜ਼ਾਰਾਂ ਗਲਿਆਂ ਤੋਂ 'ਫ਼ਤਹ' ਦੀ ਘਨਘੋਰ ਨਾਲ ਅਕਾਸ਼ ਗੂੰਜ ਰਿਹਾ ਸੀ। ਇਸ ਤਰ੍ਹਾਂ ਅਸੀਸਾਂ, ਬਰਕਤਾਂ ਤੇ ਅਕਾਸ਼ ਤੋੜ ਜੈਕਾਰਿਆਂ ਦੀ ਗਰਜ ਵਿਚ ਆਪ ਜੀ ਸਭ ਦੀਆਂ ਨਜ਼ਰਾਂ ਤੋਂ ਓਹਲੇ ਹੋ ਗਏ।

## ਸਰਦਾਰ ਹਰੀ ਸਿੰਘ ਦੀ ਮਾਂਗਲੀ ਵਿਚ ਇਤਿਹਾਸਕ ਫ਼ਤਹ

ਸਰਦਾਰ ਹਰੀ ਸਿੰਘ ਸਣੇ ੭੦੦੦ ਖ਼ਾਲਸਾ ਫ਼ੌਜ ਦੇ ਸਿਰੀਨਗਰ ਤੋਂ ਕੂਚ ਕਰਕੇ ਮੁਜ਼ੱਫਰਾਬਾਦ ਅਤੇ ਗੜ੍ਹੀ ਹਬੀਬੁੱਲਾ ਦੇ ਰਾਹ ਜਦੋਂ ਪਖਲੀ ਦੇ ਮੈਦਾਨ ਵਿਚ ਪਹੁੰਚੇ ਤਾਂ ਇਥੇ ਖ਼ਬਰ ਪਹੁੰਚੀ ਕਿ ਹਜ਼ਾਰੇ ਦੇ ਜਦੂਨ ਅਤੇ ਤਿਨਾਵਲੀ ੩੦੦੦੦ ਲਸ਼ਕਰ ਇਕੱਠਾ ਕਰਕੇ ਖ਼ਾਲਸਾ ਫ਼ੌਜ ਨੂੰ ਰੋਕਣ ਲਈ ਮਾਂਗਲੀ ਦੀ ਪ੍ਰਸਿੱਧ ਘਾਟੀ ਵਿਚ ਇੱਕ ਲਹੂ ਡੋਲ੍ਹਵੀਂ ਲੜਾਈ ਲੜਨ ਲਈ ਸਭ ਤਰ੍ਹਾਂ ਤਿਆਰ ਬੈਠੇ ਹਨ।

ਸਰਦਾਰ ਜੀ ਸੁਭਾਵਿਕ ਸਦਾ ਹੀ ਜੰਗ ਤੋਂ ਪਹਿਲਾਂ ਆਪਣੇ ਵੱਲੋਂ ਯਤਨ ਕਰਦੇ ਹੁੰਦੇ ਸਨ ਕਿ ਬਿਨਾਂ ਅਤਿ ਮਜਬੂਰੀ ਦੇ ਕਿਸੇ ਦਾ ਲਹੂ ਨਾ ਡੋਲ੍ਹਿਆ ਜਾਏ। ਦੂਜਾ ਇਸ ਸਮੇਂ ਆਪ ਬਹੁਤ ਛੇਤੀ ਮਹਾਰਾਜਾ ਸਾਹਿਬ ਨਾਲ ਮੁੰਘੇਰ ਦੀ ਮੁਹਿਮ ਵਿਚ ਮਿਲਣਾ

ਚਾਹੁੰਦੇ ਸਨ, ਇਸ ਲਈ ਸਰਦਾਰ ਜੀ ਨੇ ਹਜ਼ਾਰੇ ਦੇ ਗ਼ਾਜ਼ੀਆਂ ਨੂੰ ਪਹਿਲਾਂ ਸਮਝਾਉਣ ਦੀ ਕੋਸ਼ਿਸ਼ ਕੀਤੀ । ਇਸ ਕੰਮ ਲਈ ਆਪਣੇ ਕਾਰਦਾਰ ਮੁਹੰਮਦ ਅਜ਼ਮਾਈਲ, ਇਕਬਾਲ ਬਟ, ਬਹਾਦਰ ਬਟ ਅਤੇ ਬਹਾਦਰ ਸਰਦਾਰ ਧੰਨਾ ਸਿੰਘ ਮਲਵਈ ਨੂੰ ਜਦੂਨਾਂ ਤੇ ਤਨਾਵਲੀਆਂ ਕੋਲ ਭੇਜਿਆ, ਤਾਂ ਕਿ ਉਹਨਾਂ ਨੂੰ ਚੰਗੀ ਤਰ੍ਹਾਂ ਸਮਝਾਉਣ ਕਿ ਸਰਦਾਰ ਹਰੀ ਸਿੰਘ ਇਸ ਵਕਤ ਕੇਵਲ ਇਸ ਰਸਤੇ ਤੋਂ ਲੰਘਣਾ ਚਾਹੁੰਦੇ ਹਨ, ਇਸ ਤੋਂ ਛੁੱਟ ਹੋਰ ਕੋਈ ਖ਼ਤਰੇ ਵਾਲੀ ਗੱਲ ਨਹੀਂ। ਪਰ ਜਦੂਨਾਂ ਵਿਚ ਇਕ ਕੁਦਰਤੀ ਕਮੀ ਹੈ ਜਿਸ ਕਰਕੇ ਉਹ ਸਮੇਂ ਤੋਂ ਲਾਭ ਨਹੀਂ ਉਠਾ ਸਕਦੇ, ਉਹ ਇਹ ਹੈ ਕਿ ਜਿਉਂ-ਜਿਉਂ ਉਨ੍ਹਾਂ ਨੂੰ ਕਿਸੇ ਲਾਭਦਾਇਕ ਕੰਮ ਲਈ ਨਰਮੀ ਨਾਲ ਕੋਈ ਗੱਲ ਸਮਝਾਏ, ਇਹ ਪਹਿਲਾਂ ਠੀਕ ਉਸ ਦੇ ਉਲਟ ਤੁਰਦੇ ਹਨ, ਪਰ ਜਦ ਇਹਨਾਂ ਨੂੰ ਕਰਾਰੇ ਹੱਥ ਦੱਸੇ ਜਾਣ ਤਾਂ ਈਨ ਮੰਨਣ ਵਿਚ ਭੀ ਸਭ ਤੋਂ ਮੋਹਰੀ ਹੁੰਦੇ ਹਨ, ਸੋ ਇਸ ਸਮੇਂ ਭੀ ਆਪਣੇ ਸੁਭਾਵ ਅਨੁਸਾਰ ਸੁਲਹ ਸਫ਼ਾਈ ਦੀ ਕਿਸੇ ਗੱਲ ਨੂੰ ਇਹਨਾਂ ਨਾ ਮੰਨਿਆ ਤੇ ਖ਼ਾਲਸਾ ਫ਼ੌਜ ਨੂੰ ਰਾਹ ਦੇਣ ਤੋਂ ਸਾਫ਼ ਇਨਕਾਰ ਕਰ ਦਿੱਤਾ। ਹੁਣ ਇਹ ਨਿਰੇ ਗਲ੍ਹ ਪੈਣ ਲਈ ਤਿਆਰ ਦਿਸੇ। ਲਾਚਾਰ ਇਹ ਏਲਚੀ ਨਾਕਮਯਾਬ ਸਰਦਾਰ ਜੀ ਕੋਲ ਪਰਤ ਆਏ ਅਤੇ ਸਾਰਾ ਸਮਾਚਾਰ ਉਨ੍ਹਾਂ ਨੂੰ ਕਹਿ ਸੁਣਾਇਆ।

## ਕੁੱਟਣ ਮਿੱਟੀ

ਸਰਦਾਰ ਹਰੀ ਸਿੰਘ ਜਾਣ ਗਏ ਕਿ ਹੁਣ ਨਿਸੰਦੇਹ ਇਨ੍ਹਾਂ ਨਾਲ ਲੜਾਈ ਲੜਨੀ ਪਏਗੀ। ਇਸੇ ਸਮੇਂ ਆਪ ਭੇਸ ਬਦਲ ਕੇ ਮਾਂਗਲੀ ਦੇ ਮੋਰਚਿਆਂ ਵੱਲ ਆਏ ਅਤੇ ਗ਼ਾਜ਼ੀਆਂ ਦੀ ਨਾਕਾਬੰਦੀ ਦੀ ਹਰ ਪਾਸੇ ਵੱਲੋਂ ਦੇਖ ਭਾਲ ਕੀਤੀ। ਉਸ ਦਿਨ ਕੁਦਰਤ ਵੱਲੋਂ ਇਕ ਅਚਰਜ ਸੰਜੋਗ ਇਹ ਹੋਇਆ ਕਿ ਇਕਾਇਕ ਨੀਲੇ ਨੀਲੇ ਅਕਾਸ਼ ਪਰ ਕਾਲੇ ਕਾਲੇ ਬੱਦਲ ਆ ਗਏ ਅਤੇ ਅੱਖ ਦੇ ਫੁਰਕਾਰ ਵਿਚ ਛਜੀਂ ਧਾਰੀ ਮੀਂਹ ਵਰ੍ਹ ਪਿਆ, ਦੂਜੇ ਪਾਸੇ ਦੇਖਦੇ ਮੁੜ ਨਿਰਮਲ ਹੋ ਗਿਆ ਤੇ ਧੁੱਪ ਨਿਕਲ ਆਈ। ਹੁਣ ਮਾਂਗਲੀ ਵਸਨੀਕ ਹੱਥਾਂ ਵਿਚ ਮੁੰਗਲੀਆਂ ਲੈ ਕੇ ਆਪੋ ਆਪਣਿਆਂ ਕੋਠਿਆਂ, ਛੱਤਾਂ ਤੇ ਚੜ੍ਹ ਗਏ ਅਤੇ ਮੁੰਗਲੀਆਂ ਨਾਲ ਛੱਤਾਂ ਦੀ ਮਿੱਟੀ ਨੂੰ ਕੁੱਟਣ ਲਗ ਗਏ। ਇਸ ਹੈਰਾਨਗੀ ਭਰੇ ਨਜ਼ਾਰੇ ਨੂੰ ਦੇਖ ਕੇ ਸਰਦਾਰ ਹਰੀ ਸਿੰਘ ਨੇ ਇਥੋਂ ਦੇ ਇਕ ਵਸਨੀਕ ਤੋਂ ਪੁਛਿਆ ਕਿ ਕੀ ਇਸ ਥਾਂ ਦੇ ਸਾਰੇ ਹੀ ਘਰ ਚੋਂਦੇ ਹਨ ? ਤੇ ਕੀ ਇਹ ਲੋਕ ਆਪਣੀਆਂ ਛੱਤਾਂ ਦੀ ਲਿਪਾਈ ਨਹੀਂ ਕਰਦੇ ਹੁੰਦੇ ? ਉਸ ਜਾਦੂਨ ਨੇ ਸਰਦਾਰ ਜੀ ਨੂੰ ਜਵਾਬ ਦਿੱਤਾ ਕਿ ਲਿਪਾਈ ਤਾਂ ਸਾਰੀਆਂ ਛੱਤਾਂ ਪਰ ਕੀਤੀ ਜਾਂਦੀ ਹੈ, ਪਰ ਇਥੇ ਦੀ ਮਿੱਟੀ ਕੁੱਟਣ ਨਾਲ ਹੀ ਠੀਕ ਰਹਿੰਦੀ ਹੈ ਤੇ ਜੇ ਇਸ ਨੂੰ ਚੰਗੀ ਤਰ੍ਹਾਂ ਕੁੱਟਿਆ ਨਾ ਜਾਏ ਤਾਂ ਆਪਣੀ ਥਾਏਂ ਨਹੀਂ ਟਿਕਦੀ। ਕਹਿੰਦੇ ਹਨ ਕਿ ਸਰਦਾਰ ਜੀ ਇਹ ਗੱਲ ਸੁਣ ਕੇ ਬਹੁਤ ਛੇਤੀ ਕੈਂਪ ਵਿਚ ਪਰਤ ਆਏ ਅਤੇ ਉਸੀ ਵਕਤ ਆਪਣੇ ਸਾਰੇ ਜ਼ਿੰਮੇਂਵਾਰ ਸਰਦਾਰਾਂ ਨੂੰ ਇਕੱਠਿਆਂ ਕਰਕੇ ਆਖਿਆ ਕਿ ਇਥੋਂ ਦੇ ਲੋਕਾਂ ਦਾ

1. ਮੌਲਵੀ ਮੀਰ ਅਹਿਮਦ ਰਚਿਤ ਤਵਾਰੀਖ਼, ਸਫ਼ਾ, ੧੬੯ ।

ਮੈਂ ਇਕ ਗੁੱਝਾ ਭੇਤ ਆਪ ਦੀ ਫ਼ਤਹਯਾਬੀ ਲਈ ਮਾਲੂਮ ਕਰ ਆਇਆ ਹਾਂ, ਜੇ ਆਪ ਉਸ ਨੂੰ ਵਰਤੋਂ ਵਿਚ ਲੈ ਆਉਗੇ ਤਾਂ ਨਿਰਸੰਦੇਹ ਵੈਰੀ ਦੇ ਇਸ ਭਾਰੀ ਇਕੱਠ 'ਤੇ ਸੌਖੇ ਹੀ ਫ਼ਤਹ ਪਾ ਲੈਣੀ ਆਪ ਲਈ ਕਠਨ ਨਹੀਂ ਹੋਵੇਗਾ। ਅੱਗੋਂ ਹਰ ਇਕ ਅਫਸਰ ਨੇ ਬੜੀ ਬੇਸਬਰੀ ਨਾਲ ਸਰਦਾਰ ਜੀ ਤੋਂ ਸਫਲਤਾ ਦਾ ਉਹ 'ਗੁਰ' ਪੁੱਛਿਆ। ਸਰਦਾਰ ਹਰੀ ਸਿੰਘ ਨੇ ਦਸਿਆ ਕਿ ਇਥੋਂ ਦੀ ਮਿੱਟੀ ਦਾ ਨਾਮ 'ਕੁੱਟਣ ਮਿੱਟੀ' ਹੈ, ਇਹ ਕੁਟਾਈ ਨਾਲ ਹੀ ਠੀਕ ਹੁੰਦੀ ਹੈ, ਜੇ ਆਪ ਇਨ੍ਹਾਂ ਬਾਗ਼ੀਆਂ 'ਤੇ ਅੱਜ ਹੀ ਫ਼ਤਹ ਪਾਉਣੀ ਚਾਹੁੰਦੇ ਹੋ ਤਾਂ ਹੁਣੇ ਹੀ ਕਮਰਕੱਸੇ ਕਰੋ ਅਤੇ ਇਨ੍ਹਾਂ ਨੂੰ ਚੰਗੀ ਤਰ੍ਹਾਂ ਕੁੱਟ ਕੇ ਠੀਕ ਰਾਹ ਪਰ ਲੈ ਆਓ।

ਸਰਦਾਰ ਜੀ ਦੇ ਇਸ ਹੁਕਮ ਦੀ ਪਾਲਣਾ ਉਸੇ ਸਮੇਂ ਕੀਤੀ ਗਈ ਅਤੇ ਬੜੀ ਤੇਜ਼ੀ ਨਾਲ ਵੈਰੀਆਂ ਦੇ ਮੋਰਚਿਆਂ ਪਰ ਤਿੰਨ ਪਾਸਿਆਂ ਤੋਂ ਹੱਲਾ ਬੋਲ ਦਿੱਤਾ ਗਿਆ। ਅੱਗੋਂ ਬਹਾਦਰ ਜਵਾਨਾਂ ਅਤੇ ਜੋਸ਼ੀਲੇ ਤਨਾਵਲੀਆਂ ਨੇ ਜਦ ਖ਼ਾਲਸਾ ਫ਼ੌਜ ਨੂੰ ਧਾਵਾ ਕਰਦਿਆਂ ਡਿੱਠਾ ਤਾਂ ਉਹ ਤਿੱਖੀਆਂ ਤਲਵਾਰਾਂ ਧੂਹ ਕੇ ਟਾਕਰੇ ਲਈ ਡਟ ਗਏ। ਇਸ ਸਮੇਂ ਗ਼ਾਜ਼ੀਆਂ ਨੇ ਬੜੀ ਨਿਰਭੈਤਾ ਨਾਲ ਖ਼ਾਲਸੇ ਨੂੰ ਅੱਗੇ ਵਧਣ ਤੋਂ ਰੋਕਣ ਦਾ ਯਤਨ ਕੀਤਾ। ਹੁਣ ਦੋਹਾਂ ਧਿਰਾਂ ਵਲੋਂ ਗੋਲੀਆਂ ਦਾ ਮੋਹਲੇਧਾਰ ਮੀਂਹ ਵੱਸਣ ਲੱਗਾ। ਅਜੇ ਇਸੇ ਹਾਲ ਵਿਚ ਬਹੁਤਾ ਸਮਾਂ ਨਾ ਸੀ ਬੀਤਿਆ ਕਿ ਸਰਦਾਰ ਮੇਘ ਸਿੰਘ 'ਰੂਸਾ' ਨੇ ਖ਼ਾਲਸੇ ਦੇ ਵਿਚਲੇ ਦਸਤੇ ਨੂੰ ਜਦੂਨਾਂ ਵੱਲ ਅੱਗੇ ਵਧਾ ਕੇ ਉਨ੍ਹਾਂ ਦੀਆਂ ਸਫਾਂ ਤੋੜ ਸੁੱਟੀਆਂ ਤੇ ਬੜੇ ਧੀਰਜ ਅਤੇ ਅਡੋਲਤਾ ਨਾਲ ਬਰਾਬਰ ਅੱਗੇ ਵਧਦਾ ਚਲਿਆ ਗਿਆ। ਠੀਕ ਇਸ ਸਮੇਂ ਬਹਾਦਰ ਸਰਦਾਰ ਮੇਘ ਸਿੰਘ 'ਰੂਸਾ' ਵੈਰੀ ਦੀ ਇਕ ਗੋਲੀ ਨਾਲ ਸ਼ਹੀਦ ਹੋ ਗਿਆ[1]। ਇਸ ਜੱਥੇ ਨੂੰ ਅੱਗੇ ਵਧਦਾ ਦੇਖ ਕੇ ਦੋਹਾਂ ਪਾਸਿਆਂ ਦੀ ਫ਼ੌਜ ਭੀ ਬੜੇ ਜੋਸ਼ ਵਿਚ ਪਠਾਣਾਂ ਦੇ ਮੋਰਚਿਆਂ ਪਰ ਟੁੱਟ ਪਈ। ਹੁਣ ਦੋਹਾਂ ਧਿਰਾਂ ਵਲੋਂ ਉਹ ਤਲਵਾਰ ਚੱਲੀ ਕਿ ਮਾਂਗਲੀ ਦੇ ਨਾਕੇ 'ਤੇ ਲੋਥਾਂ ਹੀ ਲੋਥਾਂ ਵਿਛ ਗਈਆਂ। ਇਹ ਲੜਾਈ ਦੁਪਹਿਰ ਤੋਂ ਕੁਝ ਚਿਰ ਪਹਿਲਾਂ ਆਰੰਭ ਹੋਈ ਸੀ ਅਤੇ ਸੂਰਜ ਦੇ ਅਸਤ ਹੋਣ ਤਕ ਦੋ ਹਜ਼ਾਰ ਗਾਜ਼ੀ ਖ਼ਾਲਸੇ ਨੇ ਤਲਵਾਰ ਦੀ ਧਾਰ ਤੋਂ ਪਾਰ ਕਰ ਦਿੱਤੇ[2]। ਸਰਦਾਰ ਜੀ ਦੀ ਫ਼ੌਜ ਵਿਚੋਂ ੧੯੦ ਜੁਆਨ ਚੜ੍ਹਾਈ ਕਰ ਗਏ ਤੇ ੩੫੦ ਫਟੜ ਹੋ ਗਏ। ਤਨਾਵਲੀਆਂ ਤੇ ਤਰੀਨਾਂ ਨੇ ਜਦ ਜਦੂਨਾਂ ਦਾ ਇਹ ਹਾਲ ਡਿੱਠਾ ਤਾਂ ਉਹ ਹੋਰ ਵਧੇਰਾ ਚਿਰ ਮੈਦਾਨ-ਜੰਗ ਵਿਚ ਠਹਿਰਣ ਦਾ ਹੀਆ ਨਾ ਕਰ ਸਕੇ। ਇਸ ਸਮੇਂ ਵੈਰੀ ਪਰ ਐਸੀ ਅਧੀਰਜਤਾ ਛਾਈ ਕਿ ਜਿਧਰ ਕਿਸੇ ਨੂੰ ਰਸਤਾ ਲੱਭਾ ਉਧਰ ਹੀ ਭੱਜ ਨੱਠਾ। ਰਾਤ ਦੇ ਹਨੇਰੇ ਨੇ ਗ਼ਾਜ਼ੀਆਂ ਦੀਆਂ ਜਾਨਾਂ ਬਚਾਉਣ ਵਿਚ ਭਾਰੀ ਸਹਾਇਤਾ ਕੀਤੀ। ਮਾਂਗਲੀ ਦੇ ਮੈਦਾਨ ਅਤੇ ਚਸ਼ਮਿਆਂ ਪਰ ਰਾਤੋ ਰਾਤ ਖ਼ਾਲਸੇ ਨੇ ਪੂਰਾ ਪੂਰਾ ਕਬਜ਼ਾ ਕਰ ਲਿਆ। ਪਠਾਣਾਂ ਤੋਂ ਖੋਹ ਲਏ ਹਥਿਆਰਾਂ ਦੀ ਗਿਣਤੀ ਹਜ਼ਾਰਾਂ ਤਕ ਪਹੁੰਚਦੀ ਸੀ। ਅਨਾਜ ਦੇ ਜ਼ਖ਼ੀਰੇ, ਬਕਰੀਆਂ, ਗਾਈਆਂ, ਮਹੀਆਂ ਅਤੇ ਬੈਲ ਆਦਿ ਤਾਂ ਬੇਗਿਣਤ ਹੀ ਖ਼ਾਲਸੇ ਦੇ ਕਬਜ਼ੇ ਵਿਚ ਆਏ।

---

1. ਸਰ ਲੈਪਲ ਗ੍ਰਿਫ਼ਨ, ਰਈਸਾਨਿ ਪੰਜਾਬ, ਸਫ਼ਾ ੩੫੦।

2. ਮੌਲਵੀ ਮੀਰ ਅਹਿਮਦ, ਤਵਾਰੀਖ਼ ਸਰਹੱਦੀ, ਸਫ਼ਾ ੧੬੯।

ਅਗਲੇ ਦਿਨ ਉਹੋ ਹੀ ਜੋਸ਼ੀਲੇ ਜਦੂਨ ਤੇ ਤਿਨਾਵਲੀ-ਜਿਹੜੇ ਇਕ ਦਿਨ ਪਹਿਲਾਂ ਕਿਸੇ ਤਰ੍ਹਾਂ ਭੀ ਖ਼ਾਲਸਾ ਫ਼ੌਜ ਨੂੰ ਇਥੋਂ ਲੰਘਣ ਦਾ ਰਸਤਾ ਦੇਣਾ ਨਹੀਂ ਸਨ ਮੰਨਦੇ, ਖ਼ਾਲਸੇ ਦੀ ਤਲਵਾਰ ਦੇ ਜੌਹਰ ਦਾ ਸਦਕਾ, ਹੱਥਾਂ ਵਿਚ ਚਿੱਟੇ ਝੰਡੇ ਤੇ ਸਿਰਾਂ ਤੋਂ ਨੰਗੇ, ਅਤਿ ਨਿਮ੍ਰਤਾ ਤੇ ਹਲੀਮੀ ਨਾਲ, ਆਪਣੇ ਕੀਤੇ ਪਰ ਪਸਚਾਤਾਪ ਕਰਦੇ ਹੋਏ ਸਰਦਾਰ ਹਰੀ ਸਿੰਘ ਦੀ ਹਜ਼ੂਰੀ ਵਿਚ ਜਾਨ ਬਖ਼ਸ਼ੀ ਲਈ ਆ ਹਾਜ਼ਰ ਹੋਏ। ਹੁਣ ਇਨ੍ਹਾਂ ਹੰਕਾਰੀਆਂ ਦਾ ਲੱਕ ਟੁੱਟ ਚੁੱਕਾ ਸੀ ਅਤੇ ਖ਼ਾਲਸੇ ਦੀ ਬੀਰਤਾ ਦਾ ਸਿੱਕਾ ਇਨ੍ਹਾਂ ਦੇ ਦਿਲਾਂ ਤੇ ਐਸਾ ਜੰਮ ਗਿਆ ਸੀ ਕਿ ਇਸ ਸਮੇਂ ਸਰਦਾਰ ਜੀ ਨੇ ਜਿਹੜੀਆਂ ਸ਼ਰਤਾਂ ਇਨ੍ਹਾਂ ਅੱਗੇ ਪੇਸ਼ ਕੀਤੀਆਂ, ਇਨ੍ਹਾਂ ਨੇ ਇਸ ਵਿਚ ਆਪਣੀ ਸਲਾਮਤੀ ਸਮਝ ਕੇ ਖ਼ੁਸ਼ੀ ਨਾਲ ਸਭ ਪਰਵਾਨ ਕਰ ਲਈਆਂ : ਸਰਦਾਰ ਹਰੀ ਸਿੰਘ ਨੇ ਆਪਣੇ ਬਖ਼ਸ਼ੀਸੀ ਸੁਭਾਉ ਅਨੁਸਾਰ ਇਨ੍ਹਾਂ ਦੀ ਜਾਨ ਬਖ਼ਸ਼ੀ ਤਾਂ ਕਰ ਦਿੱਤੀ, ਪਰ ਇਨ੍ਹਾਂ ਦੇ ਅਯੋਗ ਵਰਤਾਵੇ ਲਈ ਇਨ੍ਹਾਂ ਨੂੰ ਸਿਖਿਆ ਦੇਣ ਦੀ ਖ਼ਾਤਰ ੫) ਫ਼ੀ ਘਰ ਦੇ ਹਿਸਾਬ ਨਾਲ ਇਨ੍ਹਾਂ ਤੋਂ ਜੰਗੀ ਡੰਡ ਵਸੂਲ ਕੀਤਾ[1]। ਇਹ ਗੱਲ ੨੫ ਕੱਤਕ ਸੰਮਤ ੧੮੭੮ ਮੁਤਾਬਿਕ ੧੦ ਨਵੰਬਰ ਸੰਨ ੧੮੨੧ ਈ: ਦੀ ਹੈ। ਸਰਦਾਰ ਜੀ ਨੇ ਇਥੇ ਤਿੰਨ ਦਿਨ ਖ਼ਾਲਸਾ ਫ਼ੌਜ ਨੂੰ ਅਰਾਮ ਦਿੱਤਾ। ਮਾਂਗਲੀ ਦੇ ਚਸ਼ਮਿਆਂ ਦਾ ਜਲ ਜਿਹੜਾ ਬੜਾ ਨਿਰਮਲ ਤੇ ਠੰਢਾ ਸੀ-ਸਰਦਾਰ ਜੀ ਨੂੰ ਬਹੁਤ ਪਸੰਦ ਆਇਆ। ਇਸ ਚਸ਼ਮੇਂ ਦੇ ਕੰਢੇ ਪਰ ਇਸ ਜੰਗ ਦੇ ਸ਼ਹੀਦਾਂ ਦਾ ਇਕ ਅੰਗੀਠੇ ਵਿਚ ਸੰਸਕਾਰ ਕੀਤਾ ਗਿਆ, ਜਿਸ ਪਰ ਉਨ੍ਹਾਂ ਦੀ ਯਾਦਗਾਰ ਬਣਾਉਣ ਦਾ ਹੁਕਮ ਦਿੱਤਾ। ਫੱਟੜਾਂ ਨੂੰ ਪੰਜੇ ਸਾਹਿਬ ਦੇ ਕੈਂਪ ਵਿਚ ਭਿਜਵਾ ਦਿੱਤਾ, ਜਿੱਥੇ ਉਨ੍ਹਾਂ ਦੀ ਮਲ੍ਹਮ ਪੱਟੀ ਬੜੀ ਕੋਸ਼ਿਸ਼ ਨਾਲ ਹੁੰਦੀ ਰਹੀ, ਜਿਸ ਕਰਕੇ ਥੋੜ੍ਹੇ ਦਿਨਾਂ ਵਿਚ ਲਗਪਗ ਸਾਰੇ ਦੇ ਸਾਰੇ ਫੱਟੜ ਰਾਜ਼ੀ ਹੋ ਗਏ। ਫੱਟੜਾਂ ਵਿਚੋਂ ਸਰਦਾਰ ਰਤਨ ਸਿੰਘ ਜੀ ਮੁਗ਼ਲ ਚਕ ਵਾਲੇ ਦੇ ਫਟ ਬੜੇ ਖ਼ਤਰਨਾਕ ਸਨ[2]। ਆਪ ਜੀ ਨੇ ਆਪਣੀ ਜਾਨ ਦੀ ਉੱਕੀ ਪਰਵਾਹ ਨਾ ਕਰਦਿਆਂ ਹੋਇਆਂ ਮਾਂਗਲੀ ਦੇ ਨਾਕੇ ਤੇ ਉਹ ਗਾਬੇ ਦਾ ਤਲਵਾਰ ਚਲਾਈ ਕਿ ਵੈਰੀ ਨੂੰ ਸਭ ਤੋਂ ਪਹਿਲਾਂ ਦੇ ਟਾਕਰੇ ਤੋਂ ਹੀ ਭੱਜਣਾ ਪਿਆ ਸੀ। ਸਰਦਾਰ ਹਰੀ ਸਿੰਘ ਨੇ ਆਪ ਜੀ ਦੀ ਨਿਰਭੈਤਾ ਤੇ ਸੂਰਮਤਾਈ ਨੂੰ ਦੇਖਕੇ ਆਪ ਜੀ ਦੇ ਹੱਥ ਚੁੰਮ ਲਏ ਸਨ ਤੇ ਇਸ ਭਾਰੀ ਸੇਵਾ ਦੇ ਬਦਲੇ ਸਰਦਾਰ ਰਤਨ ਸਿੰਘ ਨੂੰ ਗੁਜਰਾਂਵਾਲੇ ਵਿਚ ਪਿੰਡ ਖਾਰਕ ਜਗੀਰ ਵਜੋਂ ਦਿੱਤਾ ਗਿਆ ਤੇ ਇਕ ਪੂਰੀ ਪਲਟਨ ਦੀ ਕਰਨੈਲੀ ਤੇ ਭਰੇ ਦਰਬਾਰ ਵਿਚ ਆਪ ਨੂੰ ਮਾਣ ਦਿੱਤਾ ਗਿਆ ਸੀ। ਸਰਦਾਰ ਹਰੀ ਸਿੰਘ ਜੀ ਨੇ ੨੯ ਕੱਤਕ, ਮੁਤਾਬਿਕ ੧੪ ਨਵੰਬਰ ਨੂੰ ਮਾਂਗਲੀ ਤੋਂ ਕੂਚ ਕਰ ਦਿੱਤਾ ।

---

1. ਮਿਸਟਰ ਵਾਸਟਨ, ਸਫਾ ੧੨੭, ਸਰ ਲੈਪਲ ਗ੍ਰਿਫਨ, ਰਈਸਾਨਿ ਪੰਜਾਬ ਸਫ਼ਾ ੧੯੧, ਮੌਲਵੀ ਮੀਰ ਅਹਿਮਦ, ਤਵਾਰੀਖ਼ ਸਰਹੱਦੀ, ਸਫ਼ਾ ੧੬੮।
2. ਸਰ ਲੈਪਲ ਗ੍ਰਿਫਨ, ਦੀ ਪੰਜਾਬ ਚੀਫ਼ਸ, ਜਿ: ੨, ਸਫ਼ਾ ੧੬੩।

# ਮਾਂਗਲੀ ਦਾ ਇਤਿਹਾਸ

ਮਾਂਗਲੀ ਲੰਮੇ ਸਮੇਂ ਤੱਕ ਹਜ਼ਾਰੇ ਦੀ ਰਾਜਧਾਨੀ ਰਹੀ ਹੈ। ਸਭ ਤੋਂ ਪਹਿਲੀ ਲਿਖਤ, ਜੋ ਮਾਂਗਲੀ ਸਬੰਧੀ ਸਾਨੂੰ ਮਿਲਦੀ ਹੈ, ਉਹ ਚੀਨ ਦੇ ਜਗਤ ਪ੍ਰਸਿੱਧ ਲੇਖਕ ਅਤੇ ਯਾਤਰੂ 'ਹੀਵਨਸਾਂਗ' ਦੀ ਕਾਨੀ ਦੀ ਲਿਖੀ ਹੋਈ ਹੈ। ਇਹ ਆਪਣੇ ਸਫ਼ਰਨਾਮੇ ਵਿਚ ਅੱਖੀਂ ਡਿੱਠੇ ਹਾਲ ਇਸ ਤਰ੍ਹਾਂ ਲਿਖਦਾ ਹੈ : 'ਮੈਂ ਸੰਨ ੭੦੦ ਈਸਵੀ ਵਿਚ ਮਾਂਗਲੀ ਆਇਆ, ਇਹ ਸ਼ਹਿਰ ਘੁਗ ਵਸਦਾ ਹੈ ਅਤੇ ਮਹਾਰਾਜਾ ਵੂਲਾਸ਼ੀ ਦੀ ਰਾਜਧਾਨੀ ਹੈ। ਇਹ ਕਸ਼ਲਮੇਰ (ਕਸ਼ਮੀਰ) ਦੇ ਉੱਤਰ ਪੱਛਮ ਦੀ ਦਿਸ਼ਾ ਵੱਸਦਾ ਹੈ ਅਤੇ ਮਾਂਗਲੀ ਨਾਮੀ ਨਦੀ ਦੇ ਕੰਢੇ ਪਰ ਹੈ, ਇਹ ਲੰਮਾ ਚੌੜਾ ਸ਼ਹਿਰ ਹੈ, ਆਦਿ।'

ਇਸ ਦੇ ਦੋ ਸੌ ਸਾਲ ਉਪਰੰਤ ਸੰਨ ੯੦੦ ਈਸਵੀ ਵਿਚ ਸ੍ਰੀ ਯੁਤ ਕਲਹਿਣ ਕਸ਼ਮੀਰ ਦਾ ਪ੍ਰਸਿੱਧ ਇਤਿਹਾਸਕਾਰ ਲਿਖਦਾ ਹੈ, 'ਸੰਨ ੯੦੨ ਈਸਵੀ ਵਿਚ ਮਹਾਰਾਜ ਸ਼ੰਕਰ ਵਰਮਨ-ਜੋ ਬੜਾ ਬਹਾਦਰ ਅਤੇ ਬਿਜਈ ਬਾਦਸ਼ਾਹ ਸੀ-ਜਿਸ ਨੇ ਬੜੇ ਬੜੇ ਦੂਰ ਦਰਾਜ਼ ਦੇਸ਼ਾਂ ਨੂੰ ਫ਼ਤਹ ਕਰਕੇ ਕਸ਼ਮੀਰ ਦੀ ਬਾਦਸ਼ਾਹੀ ਨਾਲ ਮਿਲਾ ਲਏ ਸਨ, ਇਨ੍ਹਾਂ ਭਾਰੀ ਜਿੱਤਾਂ ਦੇ ਬਾਅਦ ਜਦ ਮਹਾਰਾਜ ਆਪਣੀ ਫ਼ਤਹਯਾਬ ਫ਼ੌਜ ਨਾਲ ਮਾਂਗਲੀ ਪਹੁੰਚਿਆ ਤਾਂ ਇਥੋਂ ਦੇ ਜੰਗਜੂ ਵਸਨੀਕਾਂ ਨੇ ਇਸ ਪਰ ਧਾਵਾ ਕਰ ਦਿੱਤਾ। ਇਸ ਲੜਾਈ ਵਿਚ ਸ਼ੰਕਰ ਵਰਮਨ ਨੂੰ ਇਕ ਐਸਾ ਤਿੱਖਾ ਤੀਰ ਗਰਦਨ ਵਿਚ ਲੱਗਾ ਜਿਸ ਦੇ ਕਾਰਨ ਉਹ ਆਪਣੇ ਪ੍ਰਾਣ ਤਿਆਗ ਗਿਆ। ਇਹ ਬਿਜਈ ਫ਼ੌਜ ਇਥੇ ਆਪਣਾ ਸਭ ਕੁਛ ਲੁੱਟਾ ਕੇ ਮਸਾਂ ਕਿਤੇ ਅੱਧ ਪਚੱਧ ਬਚ ਸਕੀ। ਇਸ ਦੇ ਬਾਅਦ ਬਹੁਤ ਸਾਰਾ ਸਮਾਂ ਬਤੀਤ ਹੋ ਜਾਣ ਤੇ ਅਸਾਂ ਨੂੰ ਮਾਂਗਲੀ ਦੀ ਕਿਸੇ ਖ਼ਾਸ ਘਟਨਾ ਦਾ ਥਹੁ ਨਹੀਂ ਮਿਲਦਾ। ਹਾਂ, ਇਹ ਜ਼ਿਕਰ ਕਈ ਲਿਖਤਾਂ ਵਿਚ ਆਉਂਦਾ ਹੈ ਕਿ ਮਾਂਗਲੀ ਦੇ ਹਾਕਮ ਇਸ ਘਾਟੀ ਵਿਚੋਂ ਲੰਘਣ ਵਾਲਿਆਂ ਤੋਂ ਭਾਰੀ ਮਸੂਲ ਲੈਂਦੇ ਹੁੰਦੇ ਸਨ ਤੇ ਜਿਹੜਾ ਇਸ 'ਕਰ' ਦੇ ਦੇਣ ਵਿਚ ਜ਼ਰਾ ਦੇਰ ਕਰਦਾ, ਉਸ ਨੂੰ ਇਹ ਲੁੱਟ ਪੁੱਟ ਲੈਂਦੇ ਸਨ। ੧੦੩੨ ਹਿਜਰੀ ਮੁਤਾਬਿਕ ੧੬੨੩ ਈ: ਵਿਚ ਜਹਾਂਗੀਰ ਬਾਦਸ਼ਾਹ ਕਸ਼ਮੀਰ ਜਾਂਦਾ ਹੋਇਆ ਇੱਥੋਂ ਗੁਜ਼ਰਿਆ। ਉਸ ਦੀ ਆਪਣੀ ਹੱਥੀਂ ਲਿਖੀ 'ਤੋਜ਼ਕਿ-ਜਹਾਂਗੀਰੀ' ਵਿਚ ਲਿਖਿਆ ਹੈ : 'ਮੈਂ ਜਦ ਪਖਲੀ ਦੇ ਇਲਾਕੇ ਵਿਚ ਪਹੁੰਚਿਆ ਜਿਥੇ ਇਸ ਸਾਲ ਹਲਕੀ ਜੇਹੀ ਬਰਫ ਭੀ ਪਈ ਸੀ, ਇਸ ਰਾਹ ਵਿਚ ਖ਼ੁਸ਼ਬੋਦਾਰ ਚੰਬਾ ਆਪਣਾ ਆਪ ਉਗਿਆ ਹੋਇਆ ਸੀ. ਆੜੂਆਂ ਤੇ ਜ਼ਰਦਾਲੂਆਂ ਦੇ ਦਰੱਖ਼ਤਾਂ ਵਿਚ ਸ਼ਗੂਫ਼ਾ ਫੁੱਲਿਆ ਹੋਇਆ ਸੀ। ਪਖਲੀ ਦਾ ਰਈਸ ਸੁਲਤਾਨ ਹੁਸੈਨ ਮਿਰਜ਼ਾ ਹਾਜ਼ਰ ਹੋਇਆ ਅਤੇ ਉਸ ਨੇ ਮੈਨੂੰ ਆਪਣੇ ਮਕਾਨ ਪਰ ਲੈ ਜਾਣ ਲਈ ਦਾਅਵਤ ਦਿੱਤੀ। ਚੂੰਕਿ ਮੇਰੇ ਸਤਿਕਾਰ ਯੋਗ ਪਿਤਾ ਜਦ ਕਸ਼ਮੀਰ ਆਏ ਸਨ, ਤਾਂ ਇਸ ਦੇ ਘਰ ਗਏ ਸਨ। ਇਸ ਲਈ ਮੈਂ ਭੀ ਉਸ ਦੀ ਬੇਨਤੀ ਪ੍ਰਵਾਨ ਕਰਕੇ ਉਸ ਦੀ ਇੱਜ਼ਤ ਵਧਾਈ।'

ਛੇਕੜ ਹੁਣ ਸੰਨ ੧੯੨੧ ਈ: ਵਿਚ ਮਾਂਗਲੀ ਦੇ ਵਸਨੀਕਾਂ ਨੇ ਖ਼ਾਲਸੇ ਨਾਲ ਮੱਥਾ ਲਾਇਆ ਅਤੇ ਬਿਨਾਂ ਲੋੜ ਦੇ ਲੜਾਈ ਆਪਣੇ ਗਲ਼ ਪਾਈ, ਜਿਸ ਦਾ ਨਤੀਜਾ ਇਹ

ਹੋਇਆ ਕਿ ਸਰਹੰਦ ਦੀ ਤਰ੍ਹਾਂ ਇਸ ਬਦਨਾਮ ਸ਼ਹਿਰ ਦਾ ਨਾਮੋ-ਨਿਸ਼ਾਨ ਖ਼ਾਲਸੇ ਨੇ ਧਰਤੀ ਤੋਂ ਮਿਟਾ ਦਿੱਤਾ[1]।

ਸੰਨ ੧੮੨੨ ਈ: ਵਿਚ ਜਦ ਸਰਦਾਰ ਹਰੀ ਸਿੰਘ ਹਜ਼ਾਰੇ ਦੇ ਗਵਰਨਰ ਮੁਕੱਰਰ ਹੋਏ ਤਾਂ ਆਪ ਨੇ ਮਾਂਗਲੀ ਦੇ ਪ੍ਰਸਿੱਧ ਨਿਰਮਲ ਜਲ ਵਾਲੇ ਚਸ਼ਮੇ ਦੀ ਵਲਗਣ ਵਧਾ ਕੇ ਇਸ ਨੂੰ ਇਕ ਵੱਡੇ ਤਲਾਅ ਦੀ ਸ਼ਕਲ ਵਿਚ ਪਲਟ ਦਿੱਤਾ। ਇਸ ਤਲਾਅ ਨੂੰ ਘਾੜਤੂ, ਪੱਥਰ ਚੂਨੇ ਨਾਲ ਲਵਾ ਕੇ ਉੱਪਰੋਂ ਡਾਢਾ ਪੱਕਾ ਪਲਸਤਰ ਕਰਵਾ ਦਿਤਾ ਸੀ। ਇਸ ਦੇ ਚੌਹੀਂ ਪਾਸੀਂ ਸੱਤ-ਸੱਤ ਪੌੜੀਆਂ ਬਣਵਾਈਆਂ ਤੇ ਚੜ੍ਹਦੇ ਪਾਸੇ ਵਾਲੇ ਕੰਢੇ ਪਰ ਮਾਂਗਲੀ ਦੀ ਫ਼ਤਹ ਜੰਗ, ਸੰਨ ੧੮੨੧ ਦੇ ਸ਼ਹੀਦਾਂ ਦਾ ਜਿਥੇ ਸੰਸਕਾਰ ਕੀਤਾ ਗਿਆ ਸੀ ਉੱਥੇ ਹੀ ਉਨ੍ਹਾਂ ਦੀ ਯਾਦਗਾਰ ਵਿਚ ਇਕ ਬੜਾ ਪੁਖਤਾ ਦਮਦਮਾ ਬਣਵਾਇਆ ਜੋ ਸੰਨ ੧੮੨੩ ਤੋਂ ੧੯੨੫ ਈ: ਤੀਕ ਚੰਗੀ ਹਾਲਤ ਵਿਚ ਰਿਹਾ, ਹੁਣ ਸੰਮਤ ੧੯੨੫ ਵਿਚ ਦੇਸ਼ ਵਿਚ ਖ਼ਾਲਸੇ ਦੀਆਂ ਫ਼ਤਹਯਾਬੀਆਂ ਦੀਆਂ ਅਣਗਿਣਤ ਯਾਦਗਾਰਾਂ ਦੀ ਤਰ੍ਹਾਂ ਇਹ ਯਾਦਗਾਰ ਭੀ ਡਿਗ ਕੇ ਲਗਪਗ ਲੋਪ ਹੋ ਰਹੀ ਹੈ। ਇਸ ਥਾਂ ਪਰ ਇਕ ਛੋਟਾ ਜਿਹਾ ਬੜ੍ਹਾ ਬਾਕੀ ਹੈ, ਤਾਲ ਭੀ ਅਤਿ ਬੁਰੀ ਹਾਲਤ ਵਿਚ ਹੈ। ਕਿਨਾਰੇ ਦੀ ਮਿੱਟੀ ਤੇ ਮਲਬਾ ਇਸ ਵਿਚ ਪੈ ਕੇ ਬਹੁਤ ਸਾਰਾ ਭਰਿਆ ਗਿਆ ਹੈ, ਇਥੇ ਸੰਨ ੧੯੨੫ ਤਕ ਸ਼ਹੀਦਾਂ ਦੀ ਯਾਦਗਾਰ ਵਿਚ ਵਿਸਾਖੀ ਦਾ ਭਾਰੀ ਮੇਲਾ ਲੱਗਦਾ ਹੁੰਦਾ ਸੀ, ਅਫ਼ਸੋਸ ਹੈ ਕਿ ਖ਼ਾਲਸੇ ਦੀ ਅਣਗਹਿਲੀ ਦੇ ਕਾਰਨ ਇਹ ਮੇਲਾ ਹੁਣ ਬੰਦ ਹੋ ਚੁੱਕਾ ਹੈ। ਡਰ ਹੈ ਕਿ ਇਹ ਮਹਾਨ ਫ਼ਤਹ ਦੀ ਯਾਦਗਾਰ ਹੋਰ ਕੁਝ ਸਾਲ ਪਿਛੋਂ ਸਮੁੱਚੀ ਲੋਪ ਨਾ ਹੋ ਜਾਏ। ਇਸ ਤਰ੍ਹਾਂ ਦੇ ਘਾਟੇ ਪੰਥ ਲਈ ਹਾਨੀਕਾਰਕ ਹਨ, ਜਿਨ੍ਹਾਂ ਨੂੰ ਲੱਖਾਂ ਖ਼ਰਚ ਕੇ ਭੀ ਪੂਰਾ ਨਹੀਂ ਕੀਤਾ ਜਾ ਸਕਦਾ। ਮਾਂਗਲੀ ਦੀ ਘਾਟੀ ਦੀ ਚੋਟੀ ਤੇ ਸਰਦਾਰ ਹਰੀ ਸਿੰਘ ਨੇ ਇਕ ਬੁਰਜ ਬਣਵਾਇਆ ਸੀ, ਜਿਸ ਕਰਕੇ ਇਹ ਘਾਟੀ 'ਬੁਰਜ ਦੀ ਢੱਕੀ' ਦੇ ਨਾਂ ਪਰ ਪ੍ਰਸਿੱਧ ਸੀ। ਹੁਣ ਇਥੇ ਨਿਰੇ ਖੰਡਰ ਬਾਕੀ ਹਨ।

## ਸਰਦਾਰ ਹਰੀ ਸਿੰਘ ਦਾ ਸ਼ੇਰਿ ਪੰਜਾਬ ਨੂੰ ਮਿਲਣਾ

ਸਰਦਾਰ ਹਰੀ ਸਿੰਘ ੧੯ ਕੱਤਕ ਮੁਤਾਬਿਕ ੧੪ ਨਵੰਬਰ ਨੂੰ ਮਾਂਗਲੀ ਤੋਂ ਕੂਚ ਕਰਕੇ ਮੰਜ਼ਲੋ ਮੰਜ਼ਲ ੧੩ ਮੱਘਰ ਮੁਤਾਬਕ ੨੮ ਨਵੰਬਰ ੧੮੨੧ ਈ: ਨੂੰ ਖ਼ੁਸ਼ਾਬ ਦੇ ਮੁਕਾਮ ਪਰ ਮਹਾਰਾਜਾ ਸਾਹਿਬ ਨੂੰ ਜਾ ਮਿਲਿਆ[2] । ਇਸ ਸਮੇਂ ਮਹਾਰਾਜਾ ਸਾਹਿਬ ਦੇ ਹੁਕਮ ਨਾਲ ਸਰਦਾਰ ਹਰੀ ਸਿੰਘ ਤੇ ਉਸ ਦੀ ਫ਼ਤਹਯਾਬ ਫ਼ੌਜ ਦੀ ਤੋਪਾਂ ਚਲਾ ਕੇ ਸਲਾਮੀ ਕੀਤੀ ਗਈ ਅਤੇ ਸਰਕਾਰ ਤੇ ਖ਼ਾਲਸਾ ਫ਼ੌਜ ਨੇ ਭਾਰੀਆਂ ਖ਼ੁਸ਼ੀਆਂ ਮਨਾਈਆਂ।

---

1. ਮਾਂਗਲੀ ਖੰਡਰਾਂ ਦੇ ਨਿਸ਼ਾਨ ਹੁਣ (ਸੰਨ ੧੯੭੦) ਤੀਕ ਮੌਜੂਦ ਹਨ ਤੇ ਦੂਰ ਤਕ ਪਸਰੇ ਹੋਏ ਹਨ।
2. ਸੱਯਦ ਮੁਹੰਮਦ ਲਤੀਫ਼, ਹਿਸਟਰੀ ਔਫ਼ ਦੀ ਪੰਜਾਬ, ਸਫ਼ਾ ੪੨੫।

ਸ਼ੇਰਿ ਪੰਜਾਬ ਮਹਾਰਾਜਾ ਰਣਜੀਤ ਸਿੰਘ ਨੂੰ ਜਦ ਮਾਂਗਲੀ ਦੀ ਭਾਰੀ ਫ਼ਤਹ ਦੇ ਸਵਿਸਥਾਰ ਸਮਾਚਾਰ ਦੱਸੇ ਗਏ ਤਾਂ ਆਪ ਜੀ ਸਰਦਾਰ ਹਰੀ ਸਿੰਘ ਪਰ ਇੰਨੇ ਖ਼ੁਸ਼ ਹੋਏ ਜਿਸ ਦੀ ਕੋਈ ਹੱਦ ਨਹੀਂ ਸੀ ਅਤੇ ਆਪਣੀ ਛਾਤੀ ਨਾਲ ਲਾ ਕੇ ਆਖਿਆ 'ਮੇਰਾ ਬਹਾਦਰ ਜਰਨੈਲ, ਖ਼ਾਲਸੇ ਦੇ ਨਾਮ ਨੂੰ ਸੂਰਜ ਦੀ ਤਰ੍ਹਾਂ ਸੰਸਾਰ ਤੇ ਰੌਸ਼ਨ ਕਰ ਰਿਹਾ ਹੈ।' ਅਗਲੇ ਦਿਨ ਇਕ ਫ਼ੌਜੀ ਦਰਬਾਰ ਕੀਤਾ ਗਿਆ, ਜਿਸ ਵਿਚ ਸ਼ੇਰਿ ਪੰਜਾਬ ਨੇ ਸਰਦਾਰ ਹਰੀ ਸਿੰਘ ਦੀ ਕਸ਼ਮੀਰ ਦੇ ਪ੍ਰਬੰਧ ਵਿਚ ਪੂਰੀ ਕਾਮਯਾਬੀ ਅਤੇ ਮਾਂਗਲੀ ਦੀ ਫ਼ਤਹ ਪੁਰ ਬੜੀ ਪ੍ਰਸੰਨਤਾ ਪ੍ਰਗਟ ਕਰਦੇ ਹੋਏ ਆਪ ਨੂੰ ਵਧਾਈ ਦਿੱਤੀ।

ਕਸ਼ਮੀਰ ਦੀ ਸਫਲਤਾਈ ਦੀ ਖ਼ੁਸ਼ੀ ਵਿਚ ਦੋ ਲੱਖ ਰੁਪਿਆ, ਜੋ ਸਰਦਾਰ ਹਰੀ ਸਿੰਘ ਕਸ਼ਮੀਰ ਵਿਚੋਂ ਮਾਲੀਏ ਦਾ ਵਸੂਲ ਕਰਕੇ ਮਹਾਰਾਜਾ ਸਾਹਿਬ ਦੇ ਖ਼ਜ਼ਾਨੇ ਵਿਚ ਦਾਖ਼ਲ ਕਰਨ ਲਈ ਨਾਲ ਲੈ ਆਏ ਸਨ, ਉਹ ਸਾਰੇ ਦਰਬਾਰੀਆਂ ਦੇ ਸਾਹਮਣੇ ਸਰਦਾਰ ਜੀ ਨੂੰ ਇਨਾਮ ਦੇ ਤੌਰ ਪਰ ਬਖ਼ਸ਼ ਦਿੱਤਾ[1] ਅਤੇ ਹਜ਼ਾਰੇ ਦਾ ਨਵਾਂ ਫ਼ਤਹ ਕੀਤਾ ਇਲਾਕਾ ਭੀ ਜਾਗੀਰ ਵਜੋਂ ਦੇ ਦਿੱਤਾ[2]। ਇਸ ਤਰ੍ਹਾਂ ਇਹ ਇਤਿਹਾਸਕ ਦਰਬਾਰ ਬੜੀਆਂ ਖ਼ੁਸ਼ੀਆਂ ਦੇ ਜੈਕਾਰਿਆਂ ਵਿਚ ਸੰਪੂਰਨ ਕੀਤਾ ਗਿਆ।

## ਮੁੰਘੇਰ ਤੋਂ ਡੇਰਾ-ਜਾਤ ਪਰ ਚੜ੍ਹਾਈ

ਮੁੰਘੇਰ ਦਾ ਪਰਗਨਾ ਦਰਿਆ ਅਟਕ ਦੇ ਸੱਜੇ ਪਾਸੇ ਦੂਰ ਤਕ ਫੈਲਿਆ ਹੋਇਆ ਸੀ। ਇਹ ਇਲਾਕਾ ਇਸ ਸਮੇਂ ਅਫ਼ਗਾਨਿਸਤਾਨ ਦੇ ਮਾਤਹਿਤ ਇਕ ਤਕੜੀ ਰਿਆਸਤ ਸੀ ਜਿਸ ਦਾ ਸਾਲਾਨਾ ਮਾਲੀਆ ਦਸ ਲੱਖ ਰੁਪਿਆ ਸੀ। ਇਸ ਰਿਆਸਤ ਦਾ ਰਈਸ ਇਨ੍ਹੀਂ ਦਿਨੀਂ ਹਾਫ਼ਜ਼ ਅਹਿਮਦ ਖ਼ਾਨ ਸੀ ਜੋ ਆਪਣੇ ਸਮੇਂ ਦਾ ਬੜਾ ਬਹਾਦਰ ਅਤੇ ਅਦੁੱਤੀ ਚਾਬਕ ਦਸਤ ਸਵਾਰ ਪ੍ਰਸਿੱਧ ਸੀ।

ਸ਼ੇਰਿ ਪੰਜਾਬ ਮਹਾਰਾਜਾ ਰਣਜੀਤ ਸਿੰਘ ਨੇ ਕੁਝ ਸਾਲ ਪਹਿਲਾਂ ਇਕ ਮੁਹਿੰਮ ਟਿਵਾਣਿਆਂ ਦੇ ਇਲਾਕੇ ਨੂੰ ਖ਼ਾਲਸੇ ਦੇ ਅਸਰ ਹੇਠ ਲਿਆਉਣ ਲਈ ਭੇਜੀ ਸੀ, ਜਿਸ ਵਿਚ ਖ਼ਾਲਸਾ ਫ਼ੌਜ ਨੂੰ ਪੂਰੀ ਸਫਲਤਾ ਹੋਈ ਸੀ। ਇਸ ਸਮੇਂ ਹਾਫ਼ਜ਼ ਅਹਿਮਦ ਖ਼ਾਨ ਨਵਾਬ ਮੁੰਘੇਰ ਦਾ ਰਵੱਈਆ ਬੜਾ ਹੀ ਅਯੋਗ ਸੀ। ਮਿਸਰ ਦੀਵਾਨ ਚੰਦ ਨੇ ਮਹਾਰਾਜਾ ਸਾਹਿਬ ਨੂੰ ਦੱਸਿਆ ਕਿ ਨਵਾਬ ਖੁਲ੍ਹਮ ਖੁਲ੍ਹਾ ਟਿਵਾਣਿਆਂ ਨੂੰ ਮਦਦ ਪਹੁੰਚਾਂਦਾ ਰਿਹਾ ਸੀ। ਛੇਕੜ ਜਦ ਟਿਵਾਣਿਆਂ ਨੇ ਹਾਰ ਖਾਧੀ ਤਾਂ ਉਹਨਾਂ ਦੇ ਆਗੂ ਅਹਿਮਦ ਯਾਰ ਖ਼ਾਨ ਨੂੰ ਨਵਾਬ ਨੇ ਆਪਣੇ ਕੋਲ ਕਿਲ੍ਹਾ ਜੰਡਵਾਲਾ ਵਿਚ ਪਨਾਹ ਦਿੱਤੀ ਸੀ। ਦੂਜੇ, ਨਵਾਬ ਨੇ ਆਪਣੇ ਸੰਬੰਧ ਅਜੇ ਤੀਕ ਹਕੂਮਤ ਅਫ਼ਗਾਨਿਸਤਾਨ ਨਾਲ ਗੰਢੇ ਹੋਏ ਸਨ ਅਤੇ ਪੰਜਾਬ ਦੀਆਂ ਰੋਜ਼ਾਨਾ ਖ਼ਬਰਾਂ ਕਾਬਲ ਭੇਜਦਾ ਰਹਿੰਦਾ ਸੀ। ਨਵਾਬ ਦੇ ਇਸ ਵਤੀਰੇ ਨੂੰ ਮਹਾਰਾਜਾ ਸਾਹਿਬ ਬੜਾ ਨਾ ਪਸੰਦ ਕਰਦੇ ਸਨ, ਇਸ ਲਈ ਕਈ ਵੇਰਾਂ ਇਸ ਇਲਾਕੇ ਨੂੰ

---

1. ਸਰ ਲੈਪਲ ਗ੍ਰਿਫ਼ਨ, ਦੀ ਚੀਫਸ ਜਿ: ੨ ਸ: ੧੪੬।

2. ਹਿਸਟਰੀ ਔਫ਼ ਦੀ ਪੰਜਾਬ ਸੱਯਦ ਮੁਹੰਮਦ ਲਤੀਫ਼, ਸਫ਼ਾ ੪੨੭।

ਅਫ਼ਗਾਨਾਂ ਦੀ ਹਕੂਮਤ ਵਿਚੋਂ ਕੱਢਕੇ ਖ਼ਾਲਸਾ ਰਾਜ ਨਾਲ ਮਿਲਾਉਣ ਦਾ ਇਰਾਦਾ ਕੀਤਾ, ਪਰ ਇਸ ਤੋਂ ਹੋਰ ਕਈ ਵਧੇਰੇ ਜ਼ਰੂਰੀ ਮਾਮਲਿਆਂ ਦੇ ਸਾਹਮਣੇ ਆ ਜਾਣ ਦੇ ਕਾਰਨ ਇਸ ਦੀ ਸੁਧਾਈ ਅਜੇ ਤੀਕ ਪਿੱਛੇ ਹੀ ਪੈਂਦੀ ਰਹੀ। ਹੁਣ ਮੁਲਤਾਨ ਅਤੇ ਕਸ਼ਮੀਰ ਦੀਆਂ ਫ਼ਤਹ-ਯਾਬੀਆਂ ਅਤੇ ਉਹਨਾਂ ਦੇ ਪ੍ਰਬੰਧ ਤੋਂ ਵਿਹਲੇ ਹੁੰਦੇ ਹੀ ਮਹਾਰਾਜਾ ਸਾਹਿਬ ਨੇ ਇਸ ਪਾਸੇ ਚੜ੍ਹਾਈ ਦੀਆਂ ਤਿਆਰੀਆਂ ਕਰਨ ਦਾ ਹੁਕਮ ਦੇ ਦਿੱਤਾ। ਇਹ ਗੱਲ ਮਲੂਮ ਰਹੇ ਕਿ ਇਸ ਇਲਾਕੇ ਨੂੰ ਫ਼ਤਹ ਕਰਨਾ ਕੋਈ ਨਿੱਕਾ ਜਿਹਾ ਕੰਮ ਨਹੀਂ ਸੀ। ਇਕ ਤਾਂ ਇਸ ਦਾ ਬਹੁਤ ਸਾਰਾ ਭਾਗ ਰੇਤ-ਥਲਾ ਸੀ, ਜਿਸ ਵਿਚ ਸੜਕਾਂ ਤੇ ਰਸਤੇ ਕੋਈ ਨਹੀਂ ਸਨ, ਇਸ ਦੇ ਨਾਲ ਪਾਣੀ ਦੀ ਅਣਹੋਂਦ ਇਸ ਮੁਸ਼ਕਲ ਨੂੰ ਹੋਰ ਵੀ ਵਧਾ ਦੇਂਦੀ ਸੀ, ਜਿਥੇ-ਜਿਥੇ ਪਾਣੀ ਹੈਸੀ ਉਹਨਾਂ ਥਾਵਾਂ ਪਰ ਨਵਾਬ ਨੇ ਬੜੇ ਪੱਕੇ ਕਿਲ੍ਹੇ ਬਣਾ ਕੇ ਉਨ੍ਹਾਂ ਨੂੰ ਆਪਣੇ ਕਾਬੂ ਵਿਚ ਕੀਤਾ ਹੋਇਆ ਸੀ। ਬਾਹਰ ਦੇ ਹਮਲਾਵਰਾਂ ਲਈ ਕੇਵਲ ਪਾਣੀ ਦੀ ਕਮੀ ਹੀ ਇੰਨੀ ਤਕਲੀਫ਼ਦਿਹ ਹੋ ਜਾਂਦੀ ਸੀ ਕਿ ਉਹ ਇਥੋਂ ਬਿਨਾਂ ਜ਼ੋਰ ਅਜ਼ਮਾਈ ਦੇ ਪਿਆਸ ਤੋਂ ਘਾਬਰ ਕੇ ਪਿਛੇ ਮੁੜ ਜਾਂਦੇ ਸਨ। ਇਸ ਤੋਂ ਛੁੱਟ ਮੁੰਘੇਰ ਦੇ ਚੌਹੀਂ ਪਾਸੀਂ ਵੈਰੀਆਂ ਦੀ ਰੋਕ ਲਈ ੧੨ ਬੜੇ ਮਜ਼ਬੂਤ ਕਿਲ੍ਹੇ ਬਣੇ ਹੋਏ ਸਨ, ਜਿਨ੍ਹਾਂ ਦੇ ਕਾਰਨ ਮੁੰਘੇਰ ਤਕ ਕੋਈ ਫ਼ੌਜ ਪਹੁੰਚ ਹੀ ਨਾ ਸੀ ਸਕਦੀ। ਇਹਨਾਂ ਕਿਲ੍ਹਿਆਂ ਦੇ ਨਾਮ ਹਨ:-

੧. ਹੈਦਰਾਬਾਦ, ੨. ਮੌਜਗੜ੍ਹ, ੩. ਫ਼ਤਹਪੁਰ, ੪. ਪਿਪਲਾਂ, ੫. ਦਰਿਆ ਖ਼ਾਨ, ੬. ਖ਼ਾਨ ਪੁਰ, ੭. ਜੰਡਾ ਵਾਲਾ, ੮. ਕਹਲੋਰ, ੯. ਦੌਲੀ ਵਾਲਾ, ੧੦. ਭਕਰ, ੧੧. ਦੰਗਾਨਾ, ੧੨. ਚੋਬਾਰਾ।

ਇਹਨਾਂ ਕਿਲ੍ਹਿਆਂ ਤੋਂ ਬਾਹਰ ਦੇ ਮੈਦਾਨਾਂ ਵਿਚ ਖੂਹ ਯਾ ਬਾਵਲੀਆਂ ਲੁਵਾਉਣ ਦੀ ਨਵਾਬ ਵਲੋਂ ਕਰੜੀ ਬੰਦਸ਼ ਸੀ । ਜਿਥੇ ਇਸ ਇਲਾਕੇ ਵਿਚ ਕੁਦਰਤੀ ਕਠਨਾਈਆਂ ਸਨ, ਉੱਥੇ ਨਵਾਬ ਦੀ ਕਲਮੀ ਫ਼ੌਜ ਅਤੇ ਕੌਮੀ ਲਸ਼ਕਰ ਦੀ ਗਿਣਤੀ ਪੰਝੀ ਹਜ਼ਾਰ ਜੁਵਾਨਾਂ ਦੀ ਸੀ। ਸ਼ੇਰਿ ਪੰਜਾਬ ਜੀ ਦਾ ਸਦਾ ਤੋਂ ਇਹ ਸੁਭਾਉ ਰਿਹਾ ਸੀ ਕਿ ਉਹ ਕਿਸੇ ਕੰਮ ਦੇ ਆਰੰਭ ਕਰਨ ਤੋਂ ਪਹਿਲਾਂ ਉਸ ਦੀਆਂ ਕਠਨਤਾਈਆਂ ਅਤੇ ਉਹਨਾਂ ਦੇ ਉਪਾਉ ਨੂੰ ਪੂਰਾ ਕਰ ਲੈਂਦੇ ਸਨ, ਤਦ ਕੰਮ ਨੂੰ ਹੱਥ ਪਾਉਂਦੇ ਹੁੰਦੇ ਸਨ, ਐਸੇ ਮੌਕੇ ਤੇ ਆਪ ਸਦਾ ਇਹ ਕਹਾਵਤ ਆਖਦੇ ਹੁੰਦੇ ਸਨ ਕਿ "ਕੀੜੀ ਨੂੰ ਮਾਰਨ ਲਈ ਹਾਥੀ ਦੀ ਤਾਕਤ ਦਾ ਪ੍ਰਬੰਧ ਕਰਨਾ ਚਾਹੀਦਾ ਹੈ।" ਇਸੇ ਭਾਵ ਨੂੰ ਮੁੱਖ ਰੱਖ ਕੇ ਆਪਣੇ ਨਾਲ ੩੦੦੦ ਫ਼ੌਜ ਲੈ ਕੇ ਇਧਰ ਵਲ ਕੂਚ ਕਰ ਦਿੱਤਾ ਸੀ। ਇਸ ਦੇ ਨਾਲ ਹੀ ਇਹ ਭੀ ਫ਼ੈਸਲਾ ਕੀਤਾ ਕਿ ਇਸ ਵੱਡੀ ਮੁਹਿਮ ਵਿਚ ਸ਼ੇਰ ਦਿਲ ਸਰਦਾਰ ਹਰੀ ਸਿੰਘ ਨਲੂਏ ਨੂੰ ਭੀ ਆਪਣੇ ਨਾਲ ਸਣੇ ਉਹਨਾਂ ਦੀ ਫ਼ੌਜ ਦੇ ਮਿਲਾਣਾ ਅਤਿ ਜ਼ਰੂਰੀ ਸੀ। ਸੋ ਸ਼ੇਰਿ ਪੰਜਾਬ ਦੇ ਇਸ ਫ਼ੈਸਲੇ ਅਨੁਸਾਰ-ਜਿਸ ਦਾ ਜ਼ਿਕਰ ਪਿਛੇ ਆ ਚੁੱਕਾ ਹੈ-ਸਰਦਾਰ ਹਰੀ ਸਿੰਘ ਸਣੇ ਫ਼ੌਜ ਦੇ ਮਹਾਰਾਜਾ ਸਾਹਿਬ ਨੂੰ ਖੁਸ਼ਾਬ ਆ ਮਿਲੇ ਸਨ। ਸਰਦਾਰ ਹਰੀ ਸਿੰਘ ਦੇ ਪਹੁੰਚਣ ਦੇ ਬਾਅਦ ਸਾਹਮਣੇ ਆਉਣ ਵਾਲੀ ਲੜਾਈ ਲਈ ਮਹਾਰਾਜਾ ਸਾਹਿਬ ਨੇ ਸਰਦਾਰ ਜੀ ਨਾਲ ਹਰ ਇਕ ਪਹਿਲੂ ਪਰ ਵਿਚਾਰ ਕੀਤੀ। ਫ਼ੇਕੜ ੨੬ ਮੱਘਰ ਮੁਤਾਬਿਕ ੧ ਦਸੰਬਰ ਨੂੰ ਕੈਂਪ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਖੰਡ ਪਾਠ ਰਖਵਾਇਆ

ਗਿਆ ਅਤੇ ੧੯ ਮੱਘਰ ਨੂੰ ਪਾਠ ਦੀ ਸੰਪੂਰਨਤਾ ਦੇ ਉਪਰੰਤ ਅਰਦਾਸਾ ਸੋਧ ਕੇ ਚੜ੍ਹਾਈ ਕਰ ਦਿੱਤੀ ਗਈ।

ਇਸ ਸਮੇਂ ਮਹਾਰਾਜਾ ਸਾਹਿਬ ਨੇ ਸਰਦਾਰ ਹਰੀ ਸਿੰਘ ਦੀ ਮਰਜ਼ੀ ਅਨੁਸਾਰ ਫ਼ੌਜ ਦੀ ਇਸ ਤਰ੍ਹਾਂ ਵੰਡ ਕੀਤੀ ਸੀ :—ਸਰਦਾਰ ਦਲ ਸਿੰਘ ਤੇ ਖ਼ੁਸ਼ਾਲ ਸਿੰਘ ਨੂੰ ੮੦੦੦ ਫ਼ੌਜ ਨਾਲ ਡੇਹਰਾ ਇਸਮਾਈਲ ਖ਼ਾਂ ਦੇ ਪਾਸੇ ਵੱਲ ਜਿਹੜੇ ਕਿਲ੍ਹੇ ਸਨ, ਉਨ੍ਹਾਂ 'ਤੇ ਧਾਵਾ ਕਰਨ ਲਈ ਨਿਯਤ ਕੀਤਾ। ਜਰਨੈਲ ਦੀਵਾਨ ਚੰਦ ਤੇ ਕ੍ਰਿਪਾ ਰਾਮ ਨੂੰ ੧੦੦੦੦ ਫ਼ੌਜ ਨਾਲ ਖ਼ਾਨ ਗੜ੍ਹ ਤੇ ਮੌਜ ਗੜ੍ਹ ਪਰ ਜਾ ਪੈਣ ਲਈ ਹੁਕਮ ਮਿਲਿਆ। ਸਰਦਾਰ ਹਰੀ ਸਿੰਘ ੬੫੦੦ ਫ਼ੌਜ ਨਾਲ ਖ਼ਾਸ ਮੁੰਘੇਰ ਅਤੇ ਰਸਤੇ ਦੇ ਸਾਰਿਆ ਕਿਲ੍ਹਿਆਂ ਉਪਰ ਹੱਲੇ ਲਈ ਤਿਆਰ ਹੋ ਗਏ। ਬਾਕੀ ਫ਼ੌਜ ਸ਼ੇਰਿ ਪੰਜਾਬ ਦੀ ਆਪਣੀ ਤਹਿਤ ਵਿਚ ਸੀ, ਤਾਂ ਕਿ ਜਿਥੇ ਕੁਮਕ ਦੀ ਲੋੜ ਪਏ ਉੱਥੇ ਬਹੁਤ ਛੇਤੀ ਸਜਰ ਸਾਹ ਫ਼ੌਜ ਪਹੁੰਚਾਈ ਜਾਏ।

ਸਰਦਾਰ ਹਰੀ ਸਿੰਘ ਨੇ ਆਪਣੀ ਫ਼ੌਜ ਨਾਲ ਤਿੰਨਾਂ ਦਿਨਾਂ ਦੀ ਕਰੜੀ ਲੜਾਈ ਦੇ ਬਾਅਦ ਰਸਤੇ ਦੇ ੭ ਕਿਲ੍ਹੇ ਵਾਰੋ ਵਾਰੀ ਫ਼ਤਹ ਕਰ ਲਏ ਅਤੇ ਚੌਥੇ ਦਿਨ ਪਹੁਫੁਟਾਲੇ ਤੋਂ ਪਹਿਲਾਂ ਹੀ ਮੁੰਘੇਰ ਪਰ ਧਾਵਾ ਕਰ ਦਿੱਤਾ। ਅੱਗੋਂ ਹਾਫ਼ਜ਼ ਅਹਿਮਦ ਖ਼ਾਨ ਨਵਾਬ ਨੇ ਭੀ ਬੜੀ ਬਹਾਦਰੀ ਨਾਲ ਟਾਕਰਾ ਕੀਤਾ। ਪਹਿਲੇ ਦਿਨ ਦੋਹਾਂ ਧਿਰਾਂ ਵਲੋਂ ਤੋਪਾਂ ਦੀ ਇੰਨੀ ਜ਼ੋਰਦਾਰ ਗੋਲਾਬਾਰੀ ਹੋਈ ਕਿ ਕੰਨੀਂ ਪਈ ਆਵਾਜ਼ ਭੀ ਨਾ ਸੀ ਸੁਣੀ ਜਾਂਦੀ। ਇਸ ਤਰ੍ਹਾਂ ਸਾਰਾ ਦਿਨ ਬੜੀ ਕਰੜੀ ਲੜਾਈ ਹੁੰਦੀ ਰਹੀ, ਪਰ ਦੋਵੇਂ ਧਿਰਾਂ ਬਰਾਬਰ ਡਟੀਆਂ ਰਹੀਆਂ। ਹੁਣ ਰਾਤ ਦੇ ਹਨੇਰੇ ਨੇ ਦੋਹਾਂ ਧਿਰਾਂ ਦੀਆਂ ਫ਼ੌਜਾਂ ਨੂੰ ਲੜਾਈ ਬੰਦ ਕਰਨ ਲਈ ਮਜਬੂਰ ਕਰ ਦਿੱਤਾ। ਇਸ ਤਰ੍ਹਾਂ ਕਈ ਦਿਨਾਂ ਤਕ ਲੋਹੇ ਨਾਲ ਲੋਹਾ ਖੜਕਦਾ ਰਿਹਾ। ਛੇਕੜ ਪੰਜਵੇਂ ਦਿਨ ਖ਼ਾਲਸੇ ਨੇ ਸ਼ਹਿਰ ਪਨਾਹ ਨੂੰ ਤੋਪਾਂ ਨਾਲ ਉਡਾ ਕੇ ਸ਼ਹਿਰ ਪੁਰ ਕਬਜ਼ਾ ਕਰ ਲਿਆ। ਹੁਣ ਮੁੰਘੇਰ ਦੇ ਪ੍ਰਸਿੱਧ ਕਿਲ੍ਹੇ ਦੀ ਵਾਰੀ ਆਈ, ਸੋ ਕਿਲ੍ਹੇ ਨੂੰ ਭੀ ਸਣੇ ਨਵਾਬ ਤੇ ਉਸ ਦੀ ਫ਼ੌਜ ਦੇ ਕਰੜੇ ਘੇਰੇ ਵਿਚ ਰੱਖ ਲਿਆ ਗਿਆ। ਇਥੇ ਧੂੰਆਂਧਾਰ ਗੋਲੇ, ਗੋਲੀਆਂ ਚੱਲਣ ਲੱਗ ਪਈਆਂ। ਸ਼ਹਿਰ ਦੀ ਲੜਾਈ ਵਿਚ ਨਵਾਬ ਦੇ ਆਦਮੀ ਖ਼ਾਲਸੇ ਦੀ ਤਲਵਾਰ ਦਾ ਜ਼ੋਰ ਦੇਖ ਚੁੱਕੇ ਸਨ ਤੇ ਇਹਨਾਂ ਦੇ ਦਿਲਾਂ ਪਰ ਖ਼ਾਲਸੇ ਦੇ ਰੋਹਬ ਦਾ ਐਸਾ ਪੱਕਾ ਸਿੱਕਾ ਬੈਠ ਚੁੱਕਾ ਸੀ ਕਿ ਜਿਸ ਦਾ ਛੇਤੀ ਨਾਲ ਦੂਰ ਹੋਣਾ ਅਸੰਭਵ ਸੀ, ਇਸ ਦਾ ਨਤੀਜਾ ਇਹ ਹੋਇਆ ਕਿ ਨਵਾਬ ਦੇ ਕਈ ਨਾਮੀ ਸਹਾਇਕਾਂ ਨੇ ਇਸ ਦਾ ਲੜ ਛੋੜ ਦਿੱਤਾ ਅਤੇ ਆਪਣੀਆਂ ਜਾਨਾਂ ਬਚਾ ਕੇ ਨੱਸਣਾ ਸ਼ੁਰੂ ਕਰ ਦਿੱਤਾ। ਕਈਆਂ ਨੇ ਤਾਂ ਖ਼ਾਲਸੇ ਦੇ ਡੇਰੇ ਵਿਚ ਪਨਾਹ ਲੈ ਕੇ ਖ਼ਾਲਸੇ ਦੀ ਕਈ ਤਰ੍ਹਾਂ ਦੀ ਜੰਗੀ ਸੇਵਾ ਕੀਤੀ[1] ਅਰਥਾਤ ਇਨ੍ਹਾਂ ਦੱਸਿਆ ਕਿ ਕਿਲ੍ਹੇ ਦੇ ਪੱਛਮ ਵਾਲੇ ਪਾਸੇ ਦੀਆਂ ਦੀਵਾਰਾਂ ਖ਼ਾਲਸੇ ਦੀਆਂ ਤੋਪਾਂ ਦੀ ਮਾਰ ਨਾਲ ਅੰਦਰੋਂ ਹਿੱਲ ਗਈਆਂ ਹਨ। ਜੇ ਕਦੇ ਉਸੇ ਬਾਹੀ 'ਤੇ ਹੱਲਾ ਕੀਤਾ ਜਾਏ ਤਾਂ ਬਹੁਤ ਛੇਤੀ ਗਿਰ ਜਾਣ ਦੀ ਸੰਭਾਵਨਾ ਹੋ ਸਕਦੀ ਹੈ। ੧੯ ਦਸੰਬਰ ਦੀ ਸਵੇਰ

1. ਸਯਦ ਮੁਹੰਮਦ ਲਤੀਫ਼, ਹਿਸਟਰੀ ਔਫ਼ ਦੀ ਪੰਜਾਬ, ਸ: ੪੨੬।

ਨੂੰ ਸਰਦਾਰ ਹਰੀ ਸਿੰਘ ਨੇ ਆਪਣੀ ਫ਼ੌਜ ਵਿਚੋਂ ੨੦੦੦ ਜਵਾਨ ਨਾਲ ਲੈ ਕੇ ਕਿਲ੍ਹੇ ਦੀ ਪੱਛਮ ਵਾਲੀ ਬਾਹੀ ਅੱਗੇ ਤੋਪਾਂ ਬਿੜਵਾ ਦਿੱਤੀਆਂ ਅਤੇ ਇਨੀ ਜ਼ੋਰਦਾਰ ਗੋਲਾਬਾਰੀ ਕਰਵਾਈ ਕਿ ਦੁਪਹਿਰ ਦੇ ਢਲਣ ਨਾਲ ਇਹ ਬਾਹੀ ਜ਼ਮੀਨ 'ਤੇ ਆ ਪਈ। ਬੱਸ ਹੁਣ ਕੀਹ ਸੀ, ਸਰਦਾਰ ਹਰੀ ਸਿੰਘ ਸਣੇ ਆਪਣੇ ਬਹਾਦਰ ਜੋਧਿਆਂ ਦੇ ਇਸੇ ਉਡੀਕ ਵਿਚ ਸਨ, ਫ਼ਸੀਲ ਦੇ ਡਿੱਗਣ ਸਾਰ ਇਹ ਤਲਵਾਰ ਧੂਹ ਕੇ ਕਿਲ੍ਹੇ ਵਿਚ ਜਾ ਧਸੇ! ਅੱਗੋਂ ਨਵਾਬ, ਉਸ ਦੀ ਪੰਜ ਹਜ਼ਾਰ ਫ਼ੌਜ ਅਤੇ ਸੰਬੰਧੀਆਂ ਨੇ ਬੜੀ ਦਲੇਰੀ ਨਾਲ ਇਹਨਾਂ ਨੂੰ ਰੋਕਣਾ ਚਾਹਿਆ। ਇਸ ਵਿਚ ਜ਼ਰਾ ਭੀ ਸੰਦੇਹ ਨਹੀਂ ਕਿ ਨਵਾਬ ਨੇ ਇਸ ਨੂੰ ਆਪਣੇ ਜੀਵਨ ਦੀ ਅੰਤਮ ਲੜਾਈ ਸਮਝਕੇ ਇਸਦੀ ਸਫਲਤਾ ਲਈ ਆਪਣਾ ਸਾਰਾ ਬਲ ਵਰਤਿਆ, ਪਰ ਇਸ ਦੀ ਤਾਕਤ ਤੋਂ ਬਾਹਰ ਸੀ ਕਿ ਖ਼ਾਲਸੇ ਦੀ ਇਸ ਜ਼ਬਰਦਸਤ ਕਾਂਗ ਨੂੰ ਰੋਕ ਸਕਦਾ। ਸਿੱਟਾ ਇਹ ਹੋਇਆ ਕਿ ਖ਼ਾਲਸੇ ਨੇ ਇਸ ਨੂੰ ਸਣੇ ਉਸਦੀ ਫ਼ੌਜ ਦੇ ਇਵੇਂ ਅੱਗੇ ਧਰ ਲਿਆ, ਜਿਉਂ ਜ਼ੋਰਦਾਰ ਹੜ੍ਹ ਕੱਖ ਕਾਨਿਆਂ ਨੂੰ ਰੋੜ੍ਹ ਖੜਦਾ ਹੈ। ਸਰਦਾਰ ਹਰੀ ਸਿੰਘ ਨੇ ਇਸ ਸਮੇਂ ਆਪਣੀ ਫ਼ੌਜ ਦੇ ਸਾਹਮਣੇ ਅਤਿ ਬਹਾਦਰੀ ਦਾ ਨਮੂਨਾ ਕਾਇਮ ਕੀਤਾ, ਅਰਥਾਤ ਆਪ ਆਪਣੀ ਬਿਜਲੀਵਤ ਚਮਕਦੀ ਤਲਵਾਰ ਹੱਥ ਵਿਚ ਲੈ ਕੇ ਸਭ ਤੋਂ ਅੱਗੋਂ ਵਧਕੇ ਵੈਰੀ ਦੇ ਆਹੂ ਲਾਹ ਰਹੇ ਸਨ। ਫ਼ੌਜ ਇਨ੍ਹਾਂ ਦੀ ਇਸ ਬੀਰਤਾ ਨੂੰ ਦੇਖ ਕੇ ਉਨ੍ਹਾਂ ਤੋਂ ਭੀ ਅੱਗੇ ਕਦਮ ਪੁੱਟਦੀ ਤੇ ਮਾਰ-ਮਾਰ ਕਰਦੀ ਵਧਦੀ ਚਲੀ ਜਾ ਰਹੀ ਸੀ। ਹੁਣ ਛੇਕੜ ਨਵਾਬ ਦੇ ਪੈਰ ਮੈਦਾਨ ਵਿਚੋਂ ਉੱਖੜ ਗਏ ਅਤੇ ਭੱਜ ਕੇ ਕਿਲ੍ਹੇ ਦੇ ਅੰਦਰੋਂ ਜਿਹੜਾ ਰਸਤਾ ਇਸ ਦੇ ਹਰਮ ਵਲ ਜਾਂਦਾ ਸੀ, ਉਧਰ ਜਾ ਵੜਿਆ। ਇਸ ਸਮੇਂ ਸਰਦਾਰ ਹਰੀ ਸਿੰਘ ਨੇ ਆਪਣੇ ਜਵਾਨਾਂ ਨੂੰ ਹੁਕਮ ਦੇ ਦਿੱਤਾ ਕਿ ਕੋਈ ਆਦਮੀ ਹਰਮ 'ਤੇ ਹਮਲਾ ਨਾ ਕਰੇ। ਇਸ ਵਿਚ ਨਵਾਬ ਦੀਆਂ ਬੇਗਮਾਂ, ਰਿਸ਼ਤੇਦਾਰਾਂ ਤੇ ਕੁਝ ਇਤਬਾਰੀ ਅਹਿਲਕਾਰਾਂ ਦਾ ਨਿਵਾਸ ਸੀ। ਇਸ ਥਾਂ ਨੂੰ ਨਿਗਰਾਨੀ ਵਿਚ ਰੱਖ ਕੇ ਬਾਕੀ ਦੇ ਸਾਰੇ ਕਿਲ੍ਹੇ ਉਤੇ ਸਰਦਾਰ ਹਰੀ ਸਿੰਘ ਨੇ ਕਬਜ਼ਾ ਕਰ ਲਿਆ। ਮਹਾਰਾਜਾ ਸਾਹਿਬ ਨੇ ਜਿਹੜੇ ਸਰਦਾਰ ਜੀ ਦੇ ਇਸ ਹੱਲੇ ਨੂੰ ਬੜੇ ਨੇੜੇ ਤੋਂ ਦੇਖ ਰਹੇ ਸਨ-ਇਨ੍ਹਾਂ ਦੀ ਸਹਾਇਤਾ ਲਈ ਫ਼ੌਜ ਭੇਜ ਦਿੱਤੀ, ਪਰ ਇਸ ਕੁਮਕ ਦੇ ਪਹੁੰਚਣ ਤੋਂ ਪਹਿਲਾਂ ਹੀ ਕਾਰਜ ਸਿੱਧ ਹੋ ਚੁੱਕਾ ਸੀ। ਹੁਣ ਨਵਾਬ ਨੇ ਜਦ ਆਪਣੇ ਬਚਾਉ ਦੀ ਹੋਰ ਕੋਈ ਸੂਰਤ ਨਾ ਡਿੱਠੀ ਤਾਂ ਆਪਣੇ ਦੋ ਇਤਬਾਰੀ ਕਾਰਿੰਦਿਆਂ ਕਾਜ਼ੀ ਗੁਲੂ ਮੁਹੰਮਦ ਅਤੇ ਅਲੀ ਜਾਹ ਸਕੰਦਰਖ਼ਾਨ ਨੂੰ ਸਰਦਾਰ ਹਰੀ ਸਿੰਘ ਕੋਲ ਜਿਰਗਾ ਭੇਜ ਕੇ ਅਖਵਾ ਭੇਜਿਆ ਕਿ ਮੈਨੂੰ ਆਪਣੇ ਕੀਤੇ ਦੀ ਸਜ਼ਾ ਮਿਲ ਗਈ ਹੈ, ਮੇਰੇ ਤੇ ਤਰਸ ਕਰਕੇ ਮੇਰੀ ਜਾਨ ਬਖ਼ਸ਼ੀ ਕੀਤੀ ਜਾਏ, ਨਾਲ ਹੀ ਮੈਨੂੰ ਆਗਿਆ ਦਿੱਤੀ ਜਾਏ ਕਿ ਮੈਂ ਆਪਣੀਆਂ ਬੇਗਮਾਂ ਤੇ ਸੰਬੰਧੀਆਂ ਸਮੇਤ ਇਥੋਂ ਸਲਾਮਤੀ ਨਾਲ ਨਿਕਲ ਜਾਵਾਂ। ਸਰਦਾਰ ਹਰੀ ਸਿੰਘ ਨੇ ਇਨ੍ਹਾਂ ਏਲਚੀਆਂ ਨੂੰ ਸਣੇ ਆਪਣੀ ਸਿਫ਼ਾਰਸ਼ ਦੇ ਉਸੀ ਵਕਤ ਸ਼ੇਰਿ ਪੰਜਾਬ ਕੋਲ ਭਿਜਵਾ ਦਿੱਤਾ। ਮਹਾਰਾਜਾ ਨੇ ਆਪਣੇ ਨੇਕ ਸੁਭਾਉ ਅਨੁਸਾਰ ਨਾ ਕੇਵਲ ਨਵਾਬ ਦੀ ਜਾਨ-ਬਖ਼ਸ਼ੀ ਬਾਬਤ ਸਰਦਾਰ ਹਰੀ ਸਿੰਘ ਦੀ

ਰਾਇ ਪਰਵਾਨ ਕੀਤੀ, ਸਗੋਂ ਆਪਣੇ ਵੱਲੋਂ ਇਸ ਦੇ ਗੁਜ਼ਾਰੇ ਲਈ ਡੇਰਾ ਇਸਮਾਈਲ ਖ਼ਾਨ ਵਿਚ ਇਕ ਸ਼ਾਹਾਨਾ ਜਗੀਰ ਭੀ ਬਖ਼ਸ਼ ਦਿੱਤੀ। ਇਹ ਅਗਲੇ ਦਿਨ ਆਪ ਮਹਾਰਾਜਾ ਰਣਜੀਤ ਸਿੰਘ ਦੀ ਕਦਮਬੋਸੀ ਲਈ ਹਜ਼ੂਰੀ ਵਿਚ ਹਾਜ਼ਰ ਹੋਇਆ। ਮਹਾਰਾਜਾ ਸਾਹਿਬ ਨੇ ਇਸ ਨੂੰ ਜਾਗੀਰ ਦੇ ਨਾਲ ਬਹੁਮੁੱਲੀ ਖਿਲਤ ਭੀ ਬਖ਼ਸ਼ਕੇ ਇਸ ਨੂੰ ਨਿਸਚਿੰਤ ਕਰ ਦਿੱਤਾ। ਇਹ ਗੱਲ ੨੦ ਦਸੰਬਰ ੧੮੨੧ ਈ. ਦੀ ਹੈ[1]।

ਉਧਰ ਸਰਦਾਰ ਹਰੀ ਸਿੰਘ ਨੇ ਜਦ ਕਿਲ੍ਹੇ 'ਤੇ ਕਬਜ਼ਾ ਕਰ ਲਿਆ ਤਾਂ ਬਹੁਤ ਸਾਰੀ ਨਕਦੀ ਤੇ ਹਥਿਆਰਾਂ ਤੋਂ ਛੁੱਟ ੨੨ ਭਾਰੀਆਂ ਤੋਪਾਂ, ੭੦ ਜ਼ੰਬੂਰਕ ਤੇ ਕਈ ਹਜ਼ਾਰ ਬੰਦੂਕਾਂ ਤੇ ਤਲਵਾਰਾਂ ਭੀ ਖ਼ਾਲਸੇ ਦੇ ਹੱਥ ਆਈਆਂ । ਇਸ ਮੁਹਿੰਮ ਵਿਚ ਜਿਹੜੀ ਸਭ ਤੋਂ ਵੱਡੀ ਮੁਸ਼ਕਲ ਸੀ ਉਹ ਪਾਣੀ ਦੀ ਕਮੀ ਸੀ, ਪਰ ਇਸ ਦਾ ਪ੍ਰਬੰਧ ਸਰਦਾਰ ਹਰੀ ਸਿੰਘ ਨੇ ਐਸਾ ਸ਼ਲਾਘਾਯੋਗ ਕਰ ਦਿੱਤਾ, ਜਿਸ ਨਾਲ ਇਹ ਔਕੜ ਆਪਣੇ ਆਪ ਦੂਰ ਹੋ ਗਈ। ਉਹ ਇਸ ਤਰ੍ਹਾਂ ਸੀ ਕਿ ਆਪ ਨੇ ਯੋਗ ਥਾਵਾਂ ਦੇਖਕੇ ੨੦ ਖੂਹ ਫ਼ੌਜ ਕੋਲੋਂ ਖੁਦਵਾ ਲਏ ਜਿਨ੍ਹਾਂ ਵਿਚੋਂ ਬੜਾ ਹੀ ਚੰਗਾ ਤੇ ਮਿੱਠਾ ਪਾਣੀ ਨਿਕਲਿਆ, ਜੋ ਕਿ ਇਸ ਇਲਾਕੇ ਵਿਚ ਬਹੁਤ ਘਟ ਹੁੰਦਾ ਹੈ। ਸੋ ਇਨ੍ਹਾਂ ਖੂਹਾਂ ਦੇ ਕਾਰਨ ਫ਼ੌਜ ਨੂੰ ਪਾਣੀ ਦੀ ਕੋਈ ਔਕੜ ਪੇਸ਼ ਨਾ ਆਈ।

ਹੁਣ ੭ ਪੋਹ ਸੰਮਤ ੧੮੭੮ ਮੁਤਾਬਕ ੨੧ ਦਸੰਬਰ ੧੮੨੧ ਈ: ਨੂੰ ਇਹ ਰਿਆਸਤ-ਜੋ ਦਸ ਲੱਖ ਰੁਪਿਆ ਸਾਲਾਨਾ ਆਮਦਨੀ ਦੀ ਸੀ-ਖ਼ਾਲਸਾ ਰਾਜ ਨਾਲ ਸੰਮਿਲਤ ਕੀਤੀ ਗਈ। ਇਸ ਇਲਾਕੇ ਦਾ ਪਹਿਲਾ ਗਵਰਨਰ ਸਰਦਾਰ ਹਰੀ ਸਿੰਘ ਤੇ ਹੋਰਨਾਂ ਜਰਨੈਲਾਂ ਦੀ ਸਲਾਹ ਨਾਲ ਮਹਾਰਾਜਾ ਸਾਹਿਬ ਨੇ ਸਰਦਾਰ ਅਮਰ ਸਿੰਘ ਸਿੰਧਾ ਵਾਲੀਆਂ ਨੂੰ ਮੁਕਰੱਰ ਕੀਤਾ। ਇਥੋਂ ਦਾ ਸਾਰਾ ਪ੍ਰਬੰਧ ਠੀਕ ਕਰਕੇ ਰਵਾਨਗੀ ਤੋਂ ਪਹਿਲਾਂ ਸ਼ੇਰਿ ਪੰਜਾਬ ਨੇ ਇਕ ਬੜਾ ਭਾਰੀ ਸ਼ਾਹੀ ਦਰਬਾਰ ਕੀਤਾ। ਇਸ ਜੰਗ ਵਿਚ ਬਹਾਦਰੀ ਦੱਸਣ ਵਾਲੇ ਜੋਧਿਆਂ ਨੂੰ ਬੜੇ ਬੜੇ ਇਨਾਮ, ਖ਼ਿਲਤਾਂ ਤੇ ਜਾਗੀਰਾਂ ਦਿੱਤੀਆਂ ਗਈਆਂ। ਸਰਦਾਰ ਹਰੀ ਸਿੰਘ ਦੀ ਬਹਾਦਰੀ ਅਤੇ ਅਦੁੱਤੀ ਪ੍ਰਬੰਧ ਦੀ ਸ਼ੇਰਿ ਪੰਜਾਬ ਨੇ ਬੜੇ ਜ਼ੋਰਦਾਰ ਸ਼ਬਦਾਂ ਵਿਚ ਮਹਿਮਾ ਕੀਤੀ ਅਤੇ ਬਹੁਮੁੱਲੀ ਖ਼ਿਲਤਾਂ ਤੋਂ ਛੁੱਟ ਆਪ ਦੀ ਜਗੀਰ ਵਿਚ ਭੀ ਹੋਰ ਵਾਧਾ ਕਰ ਦਿੱਤਾ ।

ਇਸ ਭਾਰੀ ਫ਼ਤਹ ਦੇ ਬਾਅਦ ਮਹਾਰਾਜਾ ਸਾਹਿਬ ਸਣੇ ਸਰਦਾਰ ਹਰੀ ਸਿੰਘ ਦੇ ੨੭ ਜਨਵਰੀ ਸੰਨ ੧੮੨੨ ਈਸਵੀ ਨੂੰ ਲਾਹੌਰ ਪਹੁੰਚ ਗਏ। ਇਸ ਸਫਲਤਾ ਦੀ ਖ਼ੁਸ਼ੀ ਵਿਚ ਲਾਹੌਰ ਅਤੇ ਅੰਮ੍ਰਿਤਸਰ ਦੇ ਬਾਜ਼ਾਰ ਸਜਾਏ ਗਏ ਤੇ ਕਈ ਦਿਨਾਂ ਤਕ ਦੀਪ-ਮਾਲਾਂ ਹੁੰਦੀਆਂ ਰਹੀਆਂ।

---

1. ਸੱਯਦ ਮੁਹੰਮਦ ਲਤੀਫ਼, ਹਿਸਟਰੀ ਆਫ਼ ਦੀ ਪੰਜਾਬ, ਸ: ੪੨੬।

## ਸਰਦਾਰ ਹਰੀ ਸਿੰਘ ਦਾ ਹਜ਼ਾਰੇ ਦਾ ਗਵਰਨਰ ਬਣਨਾ

ਲਾਹੌਰ ਵਿਚ ਮੁੰਘੇਰ ਦੀ ਫ਼ਤਹ ਦੀਆਂ ਖ਼ੁਸ਼ੀਆਂ ਅਜੇ ਮਨਾਈਆਂ ਹੀ ਜਾ ਰਹੀਆਂ ਸਨ ਕਿ ਇਕਾਇਕ ਅਟਕ ਦੇ ਖ਼ਬਰਨਵੀਸ ਦਾ ਖ਼ਲੀਤਾ ਪਹੁੰਚਿਆ ਕਿ ਹਜ਼ਾਰੇ ਦੇ ਲੋਕਾਂ ਨੇ ਸੋਰਸ਼ ਖੜ੍ਹੀ ਕਰਨ ਲਈ ਮੁੜ ਸਿਰ ਉਠਾਇਆ ਹੈ। ਇਸ ਰੌਲੇ ਨੂੰ ਦਬਾਉਣ ਲਈ ਸਰਦਾਰ ਅਮਰ ਸਿੰਘ 'ਕਲਾਨ'[1] ਮਜੀਠੀਆ ਉਧਰ ਗਿਆ ਸੀ, ਹੁਣੇ ਖ਼ਬਰ ਆਈ ਹੈ ਕਿ ਉਹ ਮੈਦਾਨ ਜੰਗ ਵਿਚ ਜੂਝ ਗਿਆ ਹੈ।

ਇਸ ਦੁੱਖ ਭਰੀ ਖ਼ਬਰ ਸੁਣਨ ਨਾਲ ਮਹਾਰਾਜਾ ਸਾਹਿਬ ਨੂੰ ਬੜਾ ਕਲੇਸ਼ ਹੋਇਆ। ਸਰਦਾਰ ਅਮਰ ਸਿੰਘ ਬਰਾਬਰ ਬਹਾਦਰ ਸੂਰਮਾ ਸੀ, ਜਿਸਨੂੰ ਸ਼ੇਰਿ ਪੰਜਾਬ ਦਿਲੋਂ ਚਾਹੁੰਦੇ ਸਨ। ਬਾਗ਼ੀਆਂ ਨੂੰ ਹੱਥੋਂ ਹੱਥ ਆਪਣੇ ਕੀਤੇ ਦੀ ਸਜ਼ਾ ਦੇਣ ਲਈ ਤਾਂ ਓਸੇ ਦਿਨ ਜਰਨੈਲ ਦੀਵਾਨ ਚੰਦ ਅਤੇ ਕ੍ਰਿਪਾ ਰਾਮ ਨੂੰ ਹਜ਼ਾਰੇ ਵੱਲ ਤੋਰ ਦਿੱਤਾ, ਪਰ ਅੱਗੋਂ ਲਈ ਪੱਕੇ ਪ੍ਰਬੰਧ ਕਰਨ ਦੀਆਂ ਸੋਚਾਂ ਸ਼ੇਰਿ ਪੰਜਾਬ ਨੇ ਹੁਣ ਤੋਂ ਹੀ ਸੋਚਣੀਆਂ ਆਰੰਭ ਦਿੱਤੀਆਂ। ਮਹਾਰਾਜਾ ਸਾਹਿਬ ਦੀ ਤੀਬਰ ਇੱਛਾ ਇਹ ਸੀ ਕਿ ਜਿੰਨੀ ਛੇਤੀ ਹੋ ਸਕੇ ਪਿਸ਼ਾਵਰ ਨੂੰ ਸਣੇ ਸਾਰੇ ਸੂਬੇ ਦੇ ਖ਼ਾਲਸਾ ਰਾਜ ਨਾਲ ਸੰਮਿਲਤ ਕਰ ਲਿਆ ਜਾਏ, ਪਰ ਇਸ ਮਹਾਨ ਕੰਮ ਕਰਨ ਵਿਚ ਪੱਕੀ ਸਫਲਤਾ ਦੀ ਸੰਭਾਵਨਾ ਤਦ ਹੀ ਹੋ ਸਕਦੀ ਸੀ ਜਦ ਪਹਿਲਾਂ ਹਜ਼ਾਰੇ ਨੂੰ ਪੂਰੀ ਤਰ੍ਹਾਂ ਕਾਬੂ ਕੀਤਾ ਜਾਂਦਾ। ਹਜ਼ਾਰੇ ਦੇ ਬਾਗ਼ੀਆਂ ਦੀਆਂ ਨਿਤ ਦੀਆਂ ਸੋਰਸ਼ਾਂ ਤੋਂ ਮਹਾਰਾਜਾ ਅਜਾਣੂ ਨਹੀਂ ਸਨ, ਉਨ੍ਹਾਂ ਨੂੰ ਚੰਗੀ ਤਰ੍ਹਾਂ ਮਾਲੂਮ ਸੀ ਕਿ ਇਥੇ ਕੋਈ ਬੜੇ ਜ਼ਬਰਦਸਤ

---

1. ਸਰਦਾਰ ਅਮਰ ਸਿੰਘ 'ਕਲਾਨ' (ਮਜੀਠੀਆ) ਅਤੇ ਸਰਦਾਰ ਅਮਰ ਸਿੰਘ 'ਖੁਰਦ' (ਮਜੀਠੀਆ) ਇਹ ਦੋਵੇਂ ਵੱਖੋ-ਵੱਖ ਮਜੀਠੀਏ ਸਰਦਾਰ ਸਨ। ਅਮਰ ਸਿੰਘ ਕਲਾਨ ਸਰਦਾਰ ਦਰਗਾਹ ਸਿੰਘ ਮਜੀਠੀਏ ਦਾ ਸਪੁੱਤਰ ਤੇ ਸਰਦਾਰ ਕਾਹਨ ਸਿੰਘ ਦਾ ਪਿਤਾ ਸੀ। ਇਸ ਦਾ ਕਦ ਦੋ ਗਜ਼ ਤੋਂ ਭੀ ਕੁਛ ਉੱਚਾ ਸੀ, ਜਿਸ ਕਰਕੇ ਸ਼ੇਰਿ ਪੰਜਾਬ ਇਸ ਨੂੰ ਪਿਆਰ ਨਾਲ ਅਮਰ ਸਿੰਘ 'ਕਲਾਨ' ਸੱਦਦੇ ਹੁੰਦੇ ਸਨ : ਸਰ ਲੇਪਲ ਗ੍ਰਿਫ਼ਨ ਲਿਖਦਾ ਹੈ, ਅਜ ਦੇ ਦਿਨ ਤਕ ਇਲਾਕਾ ਯੂਸਫ਼ ਜ਼ਈਆਂ ਵਿਚ ਸਰਦਾਰ ਅਮਰ ਸਿੰਘ ਦਾ ਨਾਮ ਖ਼ੂਬ ਯਾਦ ਹੈ। ਇਥੋਂ ਦੇ ਲੋਕ ਹੁਣ ਵੀ ਇਕ ਵੱਡਾ ਦਰੱਖ਼ਤ ਦਸਦੇ ਹਨ, ਜਿਸ ਵਿਚ ਦੂਸਿਰ ਇਕ ਸੁਰਾਖ਼ ਹੈ ਅਤੇ ਕਹਿੰਦੇ ਹਨ ਕਿ ਇਹ ਸੁਰਾਖ਼ ਇਕ ਤੀਰ ਨਾਲ ਹੋਇਆ ਸੀ ਜੋ ਸਰਦਾਰ ਅਮਰ ਸਿੰਘ ਨੇ ਆਪਣੀ ਕਮਾਨ ਵਿਚੋਂ ਚਲਾਇਆ ਸੀ। ਇਸ ਸਰਦਾਰ ਦੀਆਂ ਖ਼ਾਲਸਾ ਰਾਜ ਦੇ ਵਾਧੇ ਲਈ ਘਾਲੀਆਂ ਹੋਈਆਂ ਘਾਲਾਂ ਬਹੁ ਮੁਲੀਆਂ ਸਨ। ਸਰਦਾਰ ਅਮਰ ਸਿੰਘ ਦੀ ਸਮਾਧ ਸਰਾਏ ਸਾਲੇ ਵਿਚ ਹੈ। ਇਕ ਹੋਰ ਯਾਦਗਾਰ ਜਿਹੜੀ ਸਰਦਾਰ ਹਰੀ ਸਿੰਘ ਨਲੂਏ ਨੇ ਆਪ ਦੀ ਬਣਵਾਈ ਸੀ, ਉਹ ਇੱਕ ਪੱਕੀ ਬਾਵਲੀ ਸਿਰੀਆਂ ਨਾਮੀ ਪਿੰਡ ਵਿਚ ਹੈ, ਇਹ ਥਾਂ ਹਰੀ ਪੁਰ ਦੇ ਲਾਗੇ ਹੈ। ਸਰਦਾਰ ਅਮਰ ਸਿੰਘ 'ਖੁਰਦ' (ਮਜੀਠੀਆ) ਦਾ ਹਾਲ ਅੱਗੇ ਜਮਰੌਦ ਦੀ ਪ੍ਰਸਿੱਧ ਲੜਾਈ ਦੇ ਮੌਕੇ ਪਰ ਆਏਗਾ ਜਿਥੇ ਆਪ ਬੜੀ ਸੂਰਮਤਾਈ ਨਾਲ ਲੜੇ ਸਨ।

ਦਬਦਬਾ ਵਾਲਾ ਸੂਰਮਾ ਤੇ ਦੂਰਅੰਦੇਸ਼ ਪ੍ਰਬੰਧਕ ਅਮਨ ਕਾਇਮ ਕਰਕੇ ਇਨ੍ਹਾਂ ਨੂੰ ਸਦਾ ਲਈ ਆਪਣੇ ਹੱਥ ਹੇਠ ਰੱਖ ਸਕੇਗਾ। ਹਰ ਪਹਿਲੂ ਤੋਂ ਸੋਚ ਵਿਚਾਰ ਦੇ ਬਾਅਦ ਸਾਰੇ ਨਾਮੀ ਸਰਦਾਰਾਂ ਵਿਚੋਂ ਇਸ ਕੰਮ ਦੇ ਯੋਗ ਜੇ ਕੋਈ ਮਹਾਰਾਜਾ ਸਾਹਿਬ ਨੂੰ ਦਿਸਿਆ ਤਾਂ ਉਹ ਕੇਵਲ ਸਰਦਾਰ ਹਰੀ ਸਿੰਘ ਨਲੂਆ ਹੀ ਸੀ ਜਿਹੜਾ ਆਪਣੀ ਬੀਰਤਾ ਦੇ ਨਾਲ ਅਦੁੱਤੀ ਵਿਚਾਰਵਾਨ ਪ੍ਰਬੰਧਕ ਹੋਣ ਦਾ ਕਮਾਲ ਕਸ਼ਮੀਰ ਵਿਚ ਦੱਸ ਚੁੱਕਾ ਸੀ। ਇਸ ਵਿਚਾਰ ਅਨੁਸਾਰ ਮਹਾਰਾਜਾ ਸਾਹਿਬ ਨੇ ਆਪ ਨੂੰ ਆਪਣੇ ਪਾਸ ਬੁਲਵਾ ਲਿਆ ਤੇ ਅਫ਼ਗਾਨੀ ਇਲਾਕੇ ਨੂੰ ਖ਼ਾਲਸਾ ਰਾਜ ਨਾਲ ਮਿਲਾਣ ਦੀ ਤਜਵੀਜ਼ ਬਾਰੇ ਸਾਰਾ ਆਪਣਾ ਭਾਵ ਉਸ ਦੇ ਸਾਹਮਣੇ ਰੱਖ ਦਿੱਤਾ। ਸਰਦਾਰ ਹਰੀ ਸਿੰਘ ਨੇ ਸ਼ੇਰਿ ਪੰਜਾਬ ਦੇ ਇਸ ਅਤਿ ਜ਼ਰੂਰੀ ਖਿਆਲ ਨੂੰ ਬੜਾ ਸ਼ਲਾਘਾਯੋਗ ਸਮਝ ਕੇ ਇਸ ਨਾਲ ਆਪਣੀ ਪੂਰੀ ਸੰਮਤੀ ਪ੍ਰਗਟ ਕੀਤੀ ਤੇ ਆਪਣੇ ਵੱਲੋਂ ਭੀ ਕਈ ਲਾਭਦਾਇਕ ਗੱਲਾਂ ਦਾ ਇਸ ਵਿਚ ਵਾਧਾ ਕੀਤਾ, ਜੋ ਕਿ ਮਹਾਰਾਜਾ ਸਾਹਿਬ ਨੇ ਬਹੁਮੁੱਲੀਆਂ ਜਾਣਕੇ ਪਰਵਾਨ ਕਰ ਲਈਆਂ। ਇਸੇ ਭਾਵ ਅਨੁਸਾਰ ਸਰਦਾਰ ਹਰੀ ਸਿੰਘ ਨੂੰ ਹਜ਼ਾਰਾ ਦਾ ਖ਼ੁਦਮੁਖ਼ਤਾਰ ਗਵਰਨਰ ਥਾਪ ਕੇ ਬੜੀ ਇੱਜ਼ਤ ਤੇ ਸਨਮਾਨ ਨਾਲ ਹਜ਼ਾਰੇ ਵੱਲ ਵਿਦਾ ਕੀਤਾ। ਸਰਦਾਰ ਜੀ ਮਹਾਰਾਜਾ ਸਾਹਿਬ ਤੋਂ ਵਿਦੈਗੀ ਲੈ ਕੇ ਸਣੇ ਆਪਣੀ ਫ਼ੌਜ ਦੇ ਸਿੱਧੇ ਹਜ਼ਾਰੇ ਵੱਲ ਕੂਚ ਕਰ ਆਏ ਅਤੇ ੧੬ ਫੱਗਣ ਸੰਮਤ ੧੮੭੮ ਮੁਤਾਬਿਕ ੨੭ ਫਰਵਰੀ ੧੮੨੨ ਈ. ਸਰਾਏ ਸਾਲੇ ਦੇ ਮੈਦਾਨ ਵਿਚ ਪਹੁੰਚ ਗਏ।

## ਹਜ਼ਾਰੇ ਦਾ ਇਤਿਹਾਸ

ਬੀਤ ਚੁੱਕੇ ਸਮੇਂ ਵਿਚ ਹਜ਼ਾਰੇ ਦਾ ਸਭ ਤੋਂ ਪੁਰਾਣਾ ਨਾਮ ਹੈ, ਸਾਨੂੰ ਲਿਖਤੀ ਮਿਲਦਾ ਹੈ ਉਹ "ਉਰਗ"[1] ਹੈ, ਇਸ ਉਪਰੰਤ ਲਗਪਗ ਇਕ ਜੁਗ ਬੀਤ ਜਾਣ ਦੇ ਪਿਛੋਂ ਅਸੀਂ ਮੁੜ ਇਸ ਹਰੇ ਦੇਸ਼ ਦਾ ਨਾਮ 'ਵਰਸ਼' ਕਰਕੇ ਪੜ੍ਹਦੇ ਹਾਂ । ਇਸ ਦੇ ਬਾਅਦ ਜਗਤ ਪ੍ਰਸਿੱਧ ਭੂਗੋਲ ਲੇਖਕ 'ਪੁਟਾਲਮੀ' ਦਾ ਸਮਾਂ ਆਉਂਦਾ ਹੈ। ੧੨੭ ਬਰਸ ਈਸਾ ਤੋਂ ਪਹਿਲਾਂ ਉਹ ਇਸ ਦੇਸ਼ ਨੂੰ ਆਪਣੇ ਜੁਗਰਾਫ਼ੀਏ ਦੀ ਜਿਲਦ ੭ ਸਫ਼ਾ ੪੭ ਪਰ ਐਪਦਾ (Aipda) ਦੇ ਨਾਮ ਨਾਲ ਲਿਖਦਾ ਹੈ । ਇਸੇ ਤਰ੍ਹਾਂ ਸਿਕੰਦਰ ਆਜ਼ਮ ਦੇ ਸਮੇਂ ਦੀਆਂ ਲਿਖਤਾਂ ਵਿਚ ਇਹਦਾ ਨਾਮ ਆਰਸ਼ੇਕਸ[2] (Arsakes) ਲਿਖਿਆ ਹੈ। ਇਸ ਦੇ ਬਾਅਦ ਅਸੀਂ ਇਸ ਇਲਾਕੇ ਨੂੰ ਮਹਾਰਾਜਾ ਚੰਦਰ ਗੁਪਤ ਦੀ ਪਾਤਸ਼ਾਹਿਤ ਵਿਚ ਸ਼ਾਮਿਲ ਹੋਇਆ ਪੜ੍ਹਦੇ ਹਾਂ। ਇਸ ਮਹਾਰਾਜਾ ਨੇ ਇਸ ਦੇਸ਼ ਦੀ ਗਵਰਨਰੀ ਪਰ ਆਪਣੇ ਜਗਤ ਪ੍ਰਸਿੱਧ ਪੋਤਰੇ ਮਹਾਰਾਜਾ ਅਸ਼ੋਕ ਨੂੰ ਸੰ: ੩੭੨ ਈਸਵੀ ਵਿਚ ਮੁਕੱਰਰ ਕੀਤਾ ਸੀ।

---

1. ਇਹ ਨਾਮ ਮਹਾਂਭਾਰਤ ਵਿਚ ਆਉਂਦਾ ਹੈ।
2. ਇਹ ਪਹਾੜ ਤਸੀਲ ਹਰੀ ਪੁਰ ਵਿਚ ਹੈ, ਇਥੇ ਰਾਜਾ ਰਸਾਲੂ ਦੀ ਗੁਫਾ ਤੇ ਖੰਡਰਾਤ ਇਸ ਵਕਤ ਤਕ ਮਿਲਦੇ ਹਨ।

ਮਹਾਰਾਜਾ ਅਸ਼ੋਕ ਦੇ ਐਲਾਨ (Epics) ਜੋ ਸ਼ਿਲਾਲੇਖਾਂ ਦੀ ਸ਼ਕਲ ਵਿਚ ਹਨ, ਅਜੇ ਤਕ ਇਸੇ ਦੇਸ਼ ਵਿਚ ਮੌਜੂਦ ਹਨ[1], ਜਿਨ੍ਹਾਂ ਵਿਚ ਜੀਵ ਰੱਖਿਆ ਲਈ ਭਾਵਨਾ ਦੇ ਫ਼ੁਰਮਾਨ ਹਨ।

ਫਿਰ ਮਹਾਰਾਜਾ ਰਸਾਲੂ ਦਾ ਸਮਾਂ ਆਉਂਦਾ ਹੈ, ਇਸ ਸਮੇਂ ਦੇ ਖੰਡਰ ਜੋ ਰੰਗਾਧਰ ਪਹਾੜ (ਸੁਗੰਧਤ ਪਹਾੜ) ਪਰ ਉਸ ਸਮੇਂ ਦੀ ਯਾਦ ਤਾਜ਼ਾ ਕਰ ਰਹੇ ਹਨ। ਇਸੇ ਤਰ੍ਹਾਂ ਖੋਜ ਦੇ ਸਿਲਸਿਲੇ ਨੂੰ ਜਾਰੀ ਰਖਦੇ ਹੋਏ ਅਸੀਂ ਸੰਨ ੭੦੦ ਈਸਵੀ ਤਕ ਪਹੁੰਚ ਪੈਂਦੇ ਹਾਂ, ਜਦ ਕਿ ਮਹਾਨ ਵਿਦਵਾਨ ਚੀਨੀ ਯਾਤਰੂ ਹੀਵਨਸਾਂਗ ਇਥੇ ਆਇਆ ਸੀ। ਉਹ ਇਸ ਨੂੰ ਆਪਣੇ ਸਫ਼ਰਨਾਮੇ ਵਿਚ ਰਿਆਸਤ ਵੂਲਾਸ਼ੀ Wu-la-shi ਦੇ ਨਾਮ ਹੇਠਾਂ ਲਿਖਦਾ ਹੈ। ਇਸ ਸਮੇਂ ਤੋਂ ਦੋ ਸੌ ਸਾਲ ਹੋਰ ਪਿਛੋਂ ੯੦੨ ਈਸਵੀ ਵਿਚ ਕਸ਼ਮੀਰ ਦੇ ਵਿਦਵਾਨ ਇਤਿਹਾਸਕਾਰ ਪੰਡਤ ਕਲਹਨ ਨੇ ਹਜ਼ਾਰੇ ਦੇ ਹਾਲ ਬੜੇ ਵਿਸਥਾਰ ਨਾਲ 'ਰਾਜ-ਤਰੰਗਣੀ' ਵਿਚ ਲਿਖੇ ਹਨ। ਸ਼ਾਹਨਸਾਨ ਸ਼ੰਕਰ ਵਰਮਨ ਦਾ ਇਥੇ ਕਤਲ ਹੋਣਾ, ਫਿਰ ਮਹਾਰਾਜਾ ਕਾਲਾ ਸ਼ਾਹ ਦੀ ਅਗਵਾਈ ਵਿਚ ਕਸ਼ਮੀਰੀ ਫ਼ੌਜ ਦਾ ਇਸ ਦੇਸ਼ 'ਤੇ ਕਬਜ਼ਾ ਕਰਨਾ, ਇਸਦੇ ਬਾਅਦ ਸ਼ਾਹ ਸੈ ਸਾਲ ਦਾ ੧੧੨੦ ਈਸਵੀ ਵਿਚ ਇਸ ਪਰ ਧਾਵਾ ਕਰਕੇ ਫ਼ਤਹ ਕਰਨਾ, ਆਦਿ ਹਾਲ ਵਿਦਵਤਾ ਦੇ ਢੰਗ ਨਾਲ ਲਿਖੇ ਹਨ।

## *ਇਸ ਦੇਸ਼ ਦਾ ਨਾਮ ਹਜ਼ਾਰਾ ਕਿਉਂ ਤੇ ਕਦ ਪਿਆ?*

ਇਹ ਹਾਲ ਅਜੇ ਲਿਖਣਾ ਬਾਕੀ ਹੈ ਕਿ ਉਪਰ ਲਿਖੇ ਇਤਨੇ ਨਾਮਾਂ ਦੇ ਬਾਅਦ ਇਸਦਾ ਹਜ਼ਾਰਾ ਨਾਮ ਕਦ ਅਤੇ ਕੀਕੂੰ ਪਿਆ ? ਸੰ: ੧੩੯੯ ਈਸਵੀ ਵਿਚ ਅਮੀਰ ਤੈਮੂਰ ਜਦ ਹਿੰਦੁਸਤਾਨ ਤੋਂ ਵਾਪਸ ਪਰਤਿਆ ਤਾਂ ਇਸ ਦੇਸ਼ ਦੀ ਹਰਿਆਵਲੀ ਨੇ ਉਸ ਦੇ ਮਨ ਨੂੰ ਐਸਾ ਮੋਹ ਲਿਆ ਕਿ ਇਸ ਦਾ ਛੱਡਣਾ ਉਸ ਨੂੰ ਬੜਾ ਕਠਨ ਭਾਸਿਆ। ਛੇਕੜ ਇਹ ਸਾਰਾ ਇਲਾਕਾ ਆਪਣੇ ਖ਼ਾਸ ਤੁਰਕੀ ਸਰਦਾਰਾਂ ਨੂੰ-ਜਿਨ੍ਹਾਂ ਨੇ ਇਸ ਬਾਦਸ਼ਾਹ ਲਈ ਹਿੰਦ ਦੀ ਫ਼ਤਹ ਵਿਚ ਭਾਰੀਆਂ ਕੁਰਬਾਨੀਆਂ ਕੀਤੀਆਂ ਸਨ-ਜਾਗੀਰ ਵਜੋਂ ਦੇ ਦਿੱਤਾ। ਇਸ ਜਾਗੀਰ ਨੂੰ ਆਪਣੇ ਕਬਜ਼ੇ ਵਿਚ ਰੱਖਣ ਲਈ ਇਨ੍ਹਾਂ ਸਰਦਾਰਾਂ ਨੇ ਇਕ ਤੁਰਕੀ ਪਲਟਨ ਇਥੇ ਰਾਖੀ ਲਈ ਰੱਖੀ, ਜਿਸ ਵਿਚ ਹਜ਼ਾਰ ਜੁਆਨ ਸਨ। ਇੱਥੇ ਇਨ੍ਹਾਂ ਹਜ਼ਾਰ ਸਿਪਾਹੀਆਂ ਦੇ ਰਹਿਣ ਦੇ ਕਾਰਨ ਇਸ ਇਲਾਕੇ ਦਾ ਨਾਮ ਹਜ਼ਾਰਾ ਪ੍ਰਚੱਲਤ ਹੋ ਗਿਆ, ਯਾਨੇ ਉਹ

---

1. ਇਹ ਸ਼ਿਲਾਲੇਖ ਮਾਨ ਸ਼ੇਰੇ ਤੋਂ ਇਕ ਕੋਹ ਲਹਿੰਦੇ ਵਲ ਬਾਰੇਰੀ ਪਹਾੜੀ ਦੇ ਦਾਮਨ ਵਿਚ ਇਕ ਬੜੇ ਪੱਥਰ ਤੇ ਉੱਕਰਿਆ ਹੋਇਆ ਹੈ। ਇਸੇ ਤਰ੍ਹਾਂ ਦੇ ਹੋਰ ਚਟਾਨਾਂ 'ਤੇ ਕੁਤਬੇ ਲਿਖੇ ਹਨ ਜੋ ਉੱਪਰ ਵਾਲੀ ਲਿਖਤ ਨਾਲ ਸੰਬੰਧ ਰੱਖਦੇ ਹਨ। ਇਹਨਾਂ ਸ਼ਿਲਾਲੇਖਾਂ ਦੀ ਲਿਖਤ ਉਹਨਾਂ ੧੪ ਸ਼ਾਹੀ ਐਲਾਨਾਂ ਨਾਲ ਮਿਲਦੀ ਹੈ, ਜਿਹੜੀ ਹੋਤੀ ਮਰਦਾਨ ਦੇ ਲਾਗੇ ਸ਼ਾਹਬਾਜ਼ ਗੜੀ ਦੀ ਚਟਾਨ 'ਤੇ ਲਿਖੇ ਹੋਏ ਹਨ।

ਦੇਸ਼ ਜਿਸ ਦੇ ਪ੍ਰਬੰਧ ਲਈ ਹਕੂਮਤ ਵਲੋਂ ਹਜ਼ਾਰ ਆਦਮੀ ਰਾਖਵੇਂ ਸਨ[1]। ਅਲਾਮਾ ਅਬੁਲਫ਼ਜ਼ਲ ਦੀ ਲਿਖਤ 'ਆਈਨੇ ਅਕਬਰੀ' ਵਿਚ ਅਤੇ ਜਹਾਂਗੀਰ ਬਾਦਸ਼ਾਹ ਦੀ ਆਪਣੀ ਹੱਥੀਂ ਲਿਖਤ 'ਤੋਜ਼ਕੇ ਜਹਾਂਗੀਰੀ' ਵਿਚ ਇਲਾਕੇ ਨੂੰ ਪੱਖਲੀ ਸਰਕਾਰ ਦੇ ਨਾਮ ਹੇਠ ਲਿਖਿਆ ਹੈ।

## ਹਜ਼ਾਰੇ ਵਿਚ ਪਠਾਣਾਂ ਦਾ ਆਉਣਾ

ਤੁਰਕਾਂ ਨੂੰ ਹਜ਼ਾਰੇ ਵਿਚ ਵੱਸਦਿਆਂ ਲਗਪਗ ਤਿੰਨ ਸਦੀਆਂ ਬੀਤਣ ਦੇ ਬਾਅਦ ਇਨ੍ਹਾਂ ਵਿਚ ਨਾ ਤਾਂ ਉਹ ਪੁਰਾਣੀ ਬੀਰਤਾ ਅਤੇ ਨਾ ਹੀ ਮਿਹਨਤੀ ਸੁਭਾਅ ਰਿਹਾ। ਮਨੁੱਖੀ ਜੀਵਨ ਵਿਚ ਇਨ੍ਹਾਂ ਦੇ ਗੁਣਾਂ ਦੀ ਅਣਹੋਂਦ ਦੇ ਕਾਰਨ ਜੋ ਭਿਆਨਕ ਨਤੀਜੇ ਕੌਮਾਂ ਨੂੰ ਭੁਗਤਣੇ ਪੈਂਦੇ ਹਨ ਇਸ ਤੋਂ ਤੁਰਕ ਭੀ ਨਾ ਬਚ ਸਕੇ, ਅਰਥਾਤ ਇਨ੍ਹਾਂ ਦੇ ਇਲਾਕੇ ਪਰ ਬਾਹਰ ਤੋਂ ਹੱਲੇ ਹੋਣੇ ਆਰੰਭ ਹੋ ਗਏ। ਇਨ੍ਹਾਂ ਧਾਵਿਆਂ ਵਿਚ ਸਭ ਤੋਂ ਪਹਿਲਾ ਧਾਵਾ ਅਠਾਰ੍ਹਵੀਂ ਸਦੀ ਦੇ ਆਰੰਭ ਵਿਚ ਸੱਯਦ ਜਲਾਲ ਬਾਬਾ[2] ਦੀ ਸਰਦਾਰੀ ਵਿਚ ਸੁਵਾਤੀਆਂ ਨੇ ਕੀਤਾ ਅਤੇ ਤੁਰਕਾਂ ਪਰ ਫ਼ਤਹ ਪਾਈ ਤੇ ਉਨ੍ਹਾਂ ਤੋਂ ਹਜ਼ਾਰਾ ਖੋਹ ਕੇ ਆਪਣੇ ਕਬਜ਼ੇ ਵਿਚ ਕਰ ਲਿਆ ਤੇ ਇਥੇ ਆਪ ਆ ਵੱਸੇ।

ਇਸ ਦੇ ਕੁਝ ਸਮੇਂ ਪਿਛੋਂ ਤਨਾਵਲੀਆਂ ਨੂੰ ਮਹਾਂ ਬਨ ਦੇ ਇਲਾਕੇ ਵਿਚੋਂ ਯੂਸਫਜ਼ਾਈ ਪਠਾਣਾਂ ਨੇ ਕੱਢ ਕੇ ਅਟਕ ਦੇ ਇਸ ਪਾਰ ਧਕੇਲ ਦਿੱਤਾ। ਇਸ ਸਮੇਂ ਹਜ਼ਾਰੇ ਦੇ ਜਿਸ ਭਾਗ ਪਰ ਤਨਾਵਲੀਆਂ ਨੇ ਕਬਜ਼ਾ ਕੀਤਾ ਉਸ ਦਾ ਨਾਮ 'ਤਨਾਵਲ' ਪ੍ਰਸਿੱਧ ਹੋਇਆ।

ਇਨ੍ਹਾਂ ਦੇ ਪਿਛੋਂ ਜਦੂਨ, ਜਿਨ੍ਹਾਂ ਨੂੰ ਗਦੂਨ ਭੀ ਕਹਿੰਦੇ ਹਨ, ਧਮਤੌੜ ਦੇ ਇਰਦ-ਗਿਰਦ ਆ ਵੱਸੇ ਤੇ ਇਥੇ ਆਪਣੇ ਪੈਰ ਪੱਕੇ ਜਮਾਕੇ ਇਸ ਹਿੱਸੇ ਦੇ ਮਾਲਕ ਬਣ ਬੈਠੇ। ਕਰਾਲਾਂ ਤੇ ਢੋਂਡਾਂ ਨੇ ਗਖੜਾਂ ਤੋਂ ਕੁਝ ਪਹਾੜੀ ਇਲਾਕਾ ਦਬਾ ਕੇ ਆਪਣੇ ਗੁਜ਼ਾਰੇ ਲਈ ਥਾਂ ਲਈ। ਪਠਾਣਾਂ ਦੀ ਇਕ ਹੋਰ ਬੜੀ ਬਹਾਦਰ ਲੜਾਕੀ ਕੌਮ, ਜਿਨ੍ਹਾਂ ਨੂੰ 'ਤਰੀਨ' ਆਖਦੇ ਹਨ, ਨੇ ਭੀ ਬਹੁਤ ਸਾਰਾ ਮੈਦਾਨੀ ਇਲਾਕਾ ਗੁੱਜਰਾਂ ਤੋਂ ਜਿੱਤ ਕੇ ਆਪਣੇ ਹੱਥ ਹੇਠ ਕਰ ਲਿਆ।

## ਹਜ਼ਾਰੇ ਵਿਚ ਦੁਰਾਨੀ ਰਾਜ

ਸੰਨ ੧੭੫੨ ਈਸਵੀ ਵਿਚ ਅਹਿਮਦ ਸ਼ਾਹ ਦੁਰਾਨੀ ਨੇ ਪੰਜਾਬ ਅਤੇ ਕਸ਼ਮੀਰ ਪਰ ਚੜ੍ਹਾਈ ਕੀਤੀ, ਜਿਸ ਦੇ ਕਾਰਨ ਹਜ਼ਾਰਾ ਨਾਮ ਮਾਤ੍ਰ ਦੁਰਾਨੀਆਂ ਦੀ ਤਹਿਤ ਵਿਚ ਆ ਗਿਆ, ਪਰ ਦੁਰਾਨੀ ਹਕੂਮਤ ਦੇ ਕਮਜ਼ੋਰ ਹੋਣ ਦੇ ਕਾਰਨ ਨਾ ਕਦੀ ਇਨ੍ਹਾਂ ਤੋਂ ਉਨ੍ਹਾਂ ਨੂੰ

---

1. ਇਨ੍ਹਾਂ ਤੁਰਕਾਂ ਦੀ ਸੰਤਾਨ ਅੱਜ ਕੱਲ ਭੀ ਮੌਜ਼ਿਆ ਮਾਨਕ ਰਾਇ ਤਸੀਲ ਹਰੀ ਪੁਰ ਵਿਚ ਅਤੇ ਪਿੰਡ ਗਰਵਾਲ ਇਲਾਕਾ ਪੱਖਲੀ ਵਿਚ ਵੱਸਦੀ ਹੈ।
2. ਸੱਯਦ ਜਲਾਲ ਬਾਬਾ ਦੀ ਜ਼ਿਆਰਤ ਵੇਗਰ ਮੰਗ ਦੀ ਘਾਟੀ ਵਿਚ ਅਜੇ ਤੀਕ ਮੌਜੂਦ ਹੈ।

ਮਾਲੀਆ ਵਸੂਲ ਹੋਇਆ ਤੇ ਨਾ ਹੀ ਇਨ੍ਹਾਂ ਉਨ੍ਹਾਂ ਦੀ ਈਨ ਮੰਨੀ। ਦੁਰਾਨੀ ਇਸ ਇਲਾਕੇ ਨੂੰ ਆਪਣੇ ਅਸਰ ਹੇਠ ਕੇਵਲ ਇਸ ਹੱਦ ਤਕ ਹੀ ਰੱਖਣਾ ਚਾਹੁੰਦੇ ਸਨ ਕਿ ਇਕ ਤਾਂ ਉਨ੍ਹਾਂ ਨੂੰ ਫ਼ੌਜ ਦੀ ਭਰਤੀ ਲਈ ਇਥੋਂ ਚੰਗੇ ਜੁਆਨ ਮਿਲ ਜਾਣ, ਦੂਜਾ ਕਸ਼ਮੀਰ ਦਾ ਰਾਹ, ਜੋ ਸਾਰਾ ਹਜ਼ਾਰੇ ਵਿਚੋਂ ਗੁਜ਼ਰਦਾ ਸੀ, ਇਨ੍ਹਾਂ ਦੇ ਜਾਣ ਆਉਣ ਲਈ ਖੁਲ੍ਹਾ ਰਹੇ। ਉੱਪਰ ਲਿਖੇ ਦੋਹਾਂ ਕੰਮਾਂ ਦੀ ਖ਼ਾਤਰ ਹਜ਼ਾਰੇ ਵਾਲਿਆਂ ਤੋਂ ਕੁਝ ਲੈਣ ਦੀ ਥਾਂ ਹਕੂਮਤ ਨੇ ਉਨ੍ਹਾਂ ਨੂੰ ਆਪਣੇ ਵਲੋਂ ਜਗੀਰਾਂ ਦੇ ਰਖੀਆਂ ਸਨ, ਜਿਸ ਦਾ ਨਤੀਜਾ ਕੁਦਰਤੀ ਇਹ ਨਿਕਲਿਆ ਕਿ ਇਹ ਲੋਕ ਦਿਨੋਂ ਦਿਨ ਤਾਕਤ ਪਕੜਦੇ ਗਏ। ਛੇਕੜ ਇਨ੍ਹਾਂ ਲੋਕਾਂ ਵਿਚੋਂ ਕਈਆਂ ਦੀ ਅਠਾਰ੍ਹਵੀਂ ਸਦੀ ਦੇ ਅਖ਼ੀਰ ਪਰ ਅਤੇ ਉੱਨੀਵੀਂ ਸਦੀ ਦੇ ਸ਼ੁਰੂ ਵਿਚ ਖੁੱਲ੍ਹਮ-ਖੁਲ੍ਹਾ ਡਾਕਾਜ਼ਨੀ, ਖ਼ੂਨਖ਼ਵਾਰੀ ਤੇ ਧੜੇਬਾਜ਼ੀ ਆਦਿ ਦੀ ਸ਼ੁਹਰਤ ਦੂਰ ਦੂਰ ਤਕ ਫੈਲ ਗਈ। ਹਜ਼ਾਰੇ ਦੇ ਵਸੀਨਕਾਂ ਦੇ ਖ਼ੂਨ-ਖ਼ਰਾਬੇ ਕੁਝ ਇਸ ਤਰ੍ਹਾਂ ਹਨ ਕਿ ਸੰਨ ੧੮੦੩ ਈ: ਵਿਚ ਇਨ੍ਹਾਂ ਸੋਰਸ਼ਾਂ ਦੀ ਪੁੱਛ ਲਈ ਅਟਕ ਦੇ ਦੁਰਾਨੀ ਗਵਰਨਰ ਨੇ ਗੋਂਦਲ ਛੱਡ ਕੇ ਕਾਜ਼ੀ ਸ਼ੇਖ਼ ਉਮਰ ਨੂੰ ਹਜ਼ਾਰੇ ਭੇਜਿਆ, ਤਾਂਕਿ ਉਹ ਇਥੋਂ ਦੇ ਲੋਕਾਂ ਨੂੰ ਅੱਗੇ ਲਈ ਲੁੱਟਮਾਰ ਤੋਂ ਮਨ੍ਹਾ ਕਰੇ। ਕਾਜ਼ੀ ਸਾਹਿਬ ਨੇ ਹਜ਼ਾਰੇ ਪਹੁੰਚ ਕੇ ਸੰਕਦਰ ਨਾਮੇ ਪਿੰਡ ਵਿਚ ਆ ਡੇਰਾ ਲਾਇਆ। ਬਜਾਇ ਇਸ ਦੇ ਕਿ ਹਜ਼ਾਰੇ ਦੇ ਲੋਕ ਕਾਜ਼ੀ ਸਾਹਿਬ ਤੋਂ ਕੁਝ ਨੇਕੀ ਦੀ ਸਿਖਿਆ ਯਾ ਹਕੂਮਤ ਲਈ ਜੁਰਮਾਨਾ ਆਦਿ ਤਾਰਦੇ, ਸਗੋਂ ਉਲਟਾ ਇਕ ਰਾਤ ਨੂੰ ਇਸ ਦੇ ਡੇਰੇ ਪਰ ਛਪੇਲ ਮਾਰਕੇ ਇਸ ਨੂੰ ਐਸੀ ਕੁੱਟ ਪਾਈ ਕਿ ਕਾਜ਼ੀ ਵਿਚਾਰਾ ਸਿਸਕ-ਸਿਸਕ ਕੇ ਮਰ ਗਿਆ ਤੇ ਇਸ ਦਾ ਸਾਰਾ ਸਮਾਨ ਇਹਨਾਂ ਲੁੱਟ ਲਿਆ।

ਇਸੇ ਤਰ੍ਹਾਂ ਪਿੰਡ ਮਾਣਕ ਰਾਇ ਦੇ ਤੁਰਕ ਸਰਦਾਰ ਹਾਸ਼ਮ ਖ਼ਾਨ ਨੇ ਆਪਣੇ ਇਕ ਗੁਆਂਢੀ ਪਠਾਣ ਕਮਾਲ ਖ਼ਾਨ ਨੂੰ ਇਕ ਨਿੱਕੀ ਜਿਹੀ ਗੱਲ ਪਿੱਛੇ ਦਿਨ ਦਿਹਾੜੇ ਕਤਲ ਕਰ ਦਿੱਤਾ। ਹੁਣ ਮੁਹੰਮਦ ਖ਼ਾਨ ਤਰੀਨ ਨੇ ਹਾਸ਼ਮ ਖ਼ਾਨ ਪਰ ਚੜ੍ਹਾਈ ਕਰ ਦਿੱਤੀ, ਜਿਸ ਦੇ ਕਾਰਨ ਬੜੇ ਭਾਰੀ ਖ਼ੂਨ-ਖ਼ਰਾਬੇ ਦਾ ਖ਼ਤਰਾ ਸੀ, ਪਰ ਹਾਸ਼ਮ ਖ਼ਾਨ ਇਸ ਸਮੇਂ ਆਪਣੀ ਜਾਨ ਬਚਾਉਣ ਲਈ ਖ਼ਾਲਸਾ ਦਰਬਾਰ ਵਿਚ ਸ਼ੇਰਿ ਪੰਜਾਬ ਕੋਲ ਪਹੁੰਚਿਆ ਅਤੇ ਜਾ ਕੇ ਫ਼ਰਿਆਦ ਕੀਤੀ ਕਿ ਖ਼ੁਦਾ ਦੇ ਵਾਸਤੇ ਹਜ਼ਾਰੇ ਦੀ ਬਦਅਮਨੀ ਨੂੰ ਦੂਰ ਕਰਕੇ ਗ਼ਰੀਬਾਂ ਤੋਂ ਅਸੀਸਾਂ ਲਵੋ, ਕਿਉਂਕਿ ਇਹ ਇਲਾਕਾ ਬਦਅਮਨੀ ਦੇ ਕਾਰਨ ਤਬਾਹ ਹੋ ਗਿਆ ਹੈ ਅਤੇ ਦਿਨੋਂ ਦਿਨ ਬਰਬਾਦ ਹੁੰਦਾ ਜਾ ਰਿਹਾ ਹੈ।

## ਹਜ਼ਾਰੇ ਵਿੱਚ ਖ਼ਾਲਸਾ ਰਾਜ

ਹਾਸ਼ਮ ਖ਼ਾਨ ਤੁਰਕ ਦੀ ਫ਼ਰਿਆਦ ਪਰ ਮਹਾਰਾਜਾ ਸਾਹਿਬ ਨੇ ਸਰਦਾਰ ਮੱਖਣ ਸਿੰਘ ਹਾਕਮ ਰਾਵਲਪਿੰਡੀ ਨੂੰ ਹੁਕਮ ਦਿੱਤਾ ਕਿ ਉਹ ਫ਼ੌਜ ਲੈ ਜਾ ਕੇ ਹਜ਼ਾਰੇ ਦੀ ਬਦਅਮਨੀ ਨੂੰ ਦੂਰ ਕਰਕੇ ਉਥੇ ਸ਼ਾਂਤੀ ਕਾਇਮ ਕਰੇ। ਮਹਾਰਾਜਾ ਸਾਹਿਬ ਦੇ ਫ਼ੁਰਮਾਨ ਅਨੁਸਾਰ ਸਰਦਾਰ ਮੱਖਣ ਸਿੰਘ ਨੇ ਕੱਤਕ ੧੮੭੫ ਬਿ: ਮੁਤਾਬਕ ਅਕਤੂਬਰ ਸੰਨ ੧੮੧੮ ਈ: ਵਿਚ ੫੦੦

ਖ਼ਾਲਸਾ ਸਵਾਰਾਂ ਨਾਲ ਹਜ਼ਾਰੇ ਦੇ ਮੈਦਾਨੀ ਇਲਾਕੇ ਪਰ ਚੜ੍ਹਾਈ ਕਰਕੇ ਪੂਰੀ ਸਫਲਤਾ ਪ੍ਰਾਪਤ ਕੀਤੀ ।

ਸਰਦਾਰ ਜੀ ਨੇ ਹਜ਼ਾਰੇ ਦੇ ਲੋਕਾਂ ਨੂੰ 2000 ਰੁਪਿਆ ਬਦਅਮਨੀ ਲਈ ਜੁਰਮਾਨਾ ਲਾਇਆ ਜਿਹੜਾ ਪਾਈ ਪਾਈ ਵਸੂਲ ਕਰ ਲਿਆ । ਹਜ਼ਾਰੇ ਦੇ ਲੋਕਾਂ ਲਈ ਇਹ ਪਹਿਲਾ ਮੌਕਾ ਸੀ ਜਦ ਇਹਨਾਂ ਨੇ ਕਿਸੇ ਹੁਕਮਰਾਨ ਨੂੰ ਖ਼ਜ਼ਾਨੇ ਲਈ ਆਪਣੇ ਵੱਲੋਂ ਕੁਝ ਦਿੱਤਾ ਹੋਵੇ । ਮੱਖਣ ਸਿੰਘ ਨੇ ਅੱਗੇ ਲਈ ਹਜ਼ਾਰੇ ਵਿੱਚ ਆਪਣੀ ਫ਼ੌਜ ਰੱਖਣ ਲਈ ਸਰਾਇ ਸਾਲੇ ਵਿੱਚ ਇੱਕ ਕਿਲ੍ਹਾ ਬਣਵਾਇਆ, ਜਿਸ ਵਿੱਚ ਕੁਝ ਜੁਵਾਨ ਰਖੇ ਗਏ।

ਅਗਲੇ ਸਾਲ ਸਰਦਾਰ ਮੱਖਣ ਸਿੰਘ ਮੁੜ ਹਜ਼ਾਰੇ ਦੇ ਦੌਰੇ ਪਰ ਆਇਆ । ਅੱਗੋਂ ਇਹ ਲੋਕ ਆਪਣੇ ਦਿਖਲਾਵੇ ਦੇ ਸੁਭਾਵ ਅਨੁਸਾਰ ਸਰਦਾਰ ਜੀ ਨੂੰ ਬੜੀ ਇੱਜ਼ਤ ਤੇ ਪਿਆਰ ਨਾਲ ਮਿਲੇ ਅਤੇ ਮਾਲੀਏ ਨੂੰ ਬਹੁਤ ਛੇਤੀ ਤਾਰਨ ਦੀਆਂ ਸੌਂਹਾਂ ਸੁਗੰਧਾਂ ਖਾਧੀਆਂ, ਪਰ ਅੰਦਰੋਂ ਅੰਦਰ ਬਹੁਤ ਸਾਰਾ ਲਸ਼ਕਰ ਇਕੱਤਰ ਕਰਕੇ ਸ਼ਾਹ ਮੁਹੰਮਦ ਨਾਮੀ ਪਿੰਡ ਦੇ ਲਾਗੇ ਜਿਹੜਾ ਦੌੜ ਨਦੀ ਦੇ ਕਿਨਾਰੇ ਪਰ ਸੀ—ਵਿਸ਼ਵਾਸਘਾਤ ਕਰਕੇ ਰਾਤ ਦੇ ਹਨੇਰੇ ਵਿੱਚ ਸਰਦਾਰ ਜੀ ਦੇ ਡੇਰੇ ਪਰ ਹੱਲਾ ਕਰ ਦਿੱਤਾ। ਅੱਗੋਂ ਸਰਦਾਰ ਮੱਖਣ ਸਿੰਘ ਸਣੇ ਆਪਣੇ ਜਵਾਨਾਂ ਦੇ ਐਸੀ ਬੀਰਤਾ ਨਾਲ ਡਟ ਕੇ ਲੜਿਆ ਕਿ ਹਜ਼ਾਰੇ ਵਾਲਿਆਂ ਦੇ ਪੈਰ ਉਖੜ ਗਏ, ਪਰ ਨਸਦਿਆਂ ਵਿਚੋਂ ਇਕ ਗਾਜ਼ੀ ਨੇ ਬੰਦੂਕ ਚਲਾ ਦਿੱਤੀ, ਜਿਸ ਦੀ ਗੋਲੀ ਸਰਦਾਰ ਮੱਖਣ ਸਿੰਘ ਦੀ ਵੱਖੀ ਵਿੱਚ ਲਗੀ, ਜਿਸ ਨਾਲ ਆਪ ਪ੍ਰਲੋਕ ਸਿਧਾਰ ਗਏ।

ਇਸ ਘਟਨਾ ਦੀ ਖ਼ਬਰ ਜਦ ਅਟਕ ਕੇ ਕਿਲ੍ਹਾਦਾਰ ਸਰਦਾਰ ਹੁਕਮਾ ਸਿੰਘ ਚਿਮਨੀ ਨੂੰ ਮਿਲੀ ਤਾਂ ਉਹ ਬੜੀ ਤੇਜ਼ੀ ਨਾਲ ਖ਼ਾਲਸੇ ਦੀ ਮਦਦ ਲਈ ਹਜ਼ਾਰੇ ਪਹੁੰਚ ਗਿਆ ਅਤੇ ਆਉਂਦੇ ਸਾਰ ਸੁਲਤਾਨਪੁਰ ਆਦਿ ਪਿੰਡਾਂ ਨੂੰ ਘੇਰਾ ਪਾ ਲਿਆ। ਕਿਉਂਕਿ ਖ਼ਿਆਲ ਕੀਤਾ ਜਾਂਦਾ ਸੀ ਕਿ ਸਰਦਾਰ ਮੱਖਣ ਸਿੰਘ ਦਾ ਕਾਤਲ ਇਥੋਂ ਦਾ ਵਸਨੀਕ ਸੀ। ਚਿਮਨੀ ਸਰਦਾਰ ਨੇ ਇਹਨਾਂ ਬਾਗ਼ੀਆਂ ਨੂੰ ਐਸੀ ਕਰੜੀ ਸਿੱਖਿਆ ਦਿੱਤੀ ਕਿ ਇਕ-ਇਕ ਸਰਦਾਰ ਦੇ ਬਦਲੇ ਸੈਂਕੜਿਆਂ ਨੂੰ ਤਲਵਾਰ ਦੇ ਘਾਟ ਤੋਂ ਪਾਰ ਕੀਤਾ, ਇਹਨਾਂ ਵਿੱਚ ਸਰਦਾਰ ਮੱਖਣ ਸਿੰਘ ਦਾ ਕਾਤਲ ਤੇ ਉਸ ਦਾ ਸਾਥੀ ਭੀ ਸ਼ਾਮਲ ਸਨ। ਇਹਨਾਂ ਦੇ ਪਿੰਡ ਨੂੰ ਅੱਗ ਲਾ ਕੇ ਸਾੜ ਦਿੱਤਾ ਗਿਆ। ਇਸ ਦੇ ਪਿਛੋਂ ਸਰਦਾਰ ਹੁਕਮਾ ਸਿੰਘ[1] ਅਟਕ ਨੂੰ ਪਰਤ ਆਇਆ, ਇਥੇ ਪਹੁੰਚ ਕੇ ਸਰਦਾਰ ਹੁਕਮਾ ਸਿੰਘ ਨੇ ਇਸ ਸਾਰੀ ਕਾਰ-ਗੁਜ਼ਾਰੀ ਦੀ

---

1. ਸਰਦਾਰ ਹੁਕਮਾ ਸਿੰਘ ਦਾ ਕਦ ਮਧਰਾ ਸੀ, ਇਸ ਨੇ ਸਿਆਲਕੋਟ ਦੀ ਲੜਾਈ ਵਿੱਚ ਐਸੀ ਬੀਰਤਾ ਤੇ ਸਿਆਣਪ ਦੱਸੀ ਕਿ ਮਹਾਰਾਜਾ ਸਾਹਿਬ ਇਸ ਪਰ ਅਤਿ ਪ੍ਰਸੰਨ ਹੋਏ ਅਤੇ ਸਰਦਾਰ ਹੁਕਮਾ ਸਿੰਘ ਨੂੰ ਆਪਣੇ ਗਲੇ ਨਾਲ ਲਾ ਕੇ ਆਖਿਆ ਕਿ ਇਨੇ ਚਿਮਨੇ (ਛੋਟੇ) ਆਦਮੀ ਨੇ ਇੱਡੇ ਵੱਡੇ ਕੱਦ ਵਾਲੇ ਆਦਮੀਆਂ ਪਰ ਇੰਨੀ ਬਹਾਦਰੀ ਦੱਸੀ ਹੈ, ਜਿਸ ਨੂੰ ਦੇਖ ਕੇ ਮੈਂ ਹੈਰਾਨ ਰਹਿ ਗਿਆ ਹਾਂ, ਚੂੰਕਿ ਮਹਾਰਾਜ ਸਾਹਿਬ ਨੇ 'ਚਿਮਨੀ' ਸ਼ਬਦ ਬੜੇ ਮਾਣ ਨਾਲ ਆਖਿਆ ਸੀ, ਇਸ ਲਈ ਇਹ ਲਫ਼ਜ਼ ਸਦਾ ਲਈ ਆਪਣੇ ਨਾਮ ਨਾਲ ਜੋੜ ਲਿਆ। ਆਪ ਦਾ ਇਹ ਨਾਮ ਇੰਨਾ ਪ੍ਰਸਿੱਧ ਹੋਇਆ ਕਿ ਇਹ ਨਾਮ ਇਸ ਮਾਨਯੋਗ ਖ਼ਾਨਦਾਨ ਦਾ ਖ਼ਿਤਾਬ ਹੋ ਗਿਆ।

ਰਪੋਟ ਮਹਾਰਾਜਾ ਸਾਹਿਬ ਨੂੰ ਭੇਜ ਦਿੱਤੀ। ਇਸ ਦੇ ਨਾਲ ਹੀ ਕੁਝ ਹੋਰ ਖ਼ਾਲਸਾ ਫ਼ੌਜ ਦੀ ਮੰਗ ਵੀ ਕੀਤੀ, ਤਾਕਿ ਹਜ਼ਾਰੇ ਵਿੱਚ ਪੱਕਾ ਅਮਨ ਕਾਇਮ ਕੀਤਾ ਜਾਵੇ। ਇਨ੍ਹਾਂ ਦਿਨਾਂ ਵਿੱਚ ਮਹਾਰਾਜਾ ਸਾਹਿਬ ਕਸ਼ਮੀਰ ਦੀ ਫ਼ਤਹ ਵਿਚ ਬੜੇ ਰੁੱਝੇ ਹੋਏ ਸਨ, ਜਿਸ ਕਰਕੇ ਇੱਧਰ ਬਹੁਤ ਛੇਤੀ ਧਿਆਨ ਨਾ ਦੇ ਸਕੇ। ਹਾਂ, ਸੰਨ ੧੮੨੦ ਈ: ਦੇ ਅਰੰਭ ਵਿਚ ਮਹਾਰਾਜਾ ਸਾਹਿਬ ਨੇ ੬੦੦੦ ਫ਼ੌਜ ਸਰਦਾਰਨੀ ਸਦਾ ਕੌਰ ਜੀ, ਸਰਦਾਰ ਸ਼ਾਮ ਸਿੰਘ ਅਟਾਰੀ ਵਾਲਾ, ਸ਼ਾਹਜ਼ਾਦਾ ਸ਼ੇਰ ਸਿੰਘ ਤੇ ਦੀਵਾਨ ਰਾਮ ਦਿਆਲ ਆਦਿ ਦੀ ਤਹਿਤ ਵਿੱਚ ਹਜ਼ਾਰੇ ਸੁਧਾਈ ਲਈ ਭੇਜ ਦਿੱਤੀ।

ਖ਼ਾਲਸਾ ਫ਼ੌਜ ਦੇ ਹਜ਼ਾਰੇ ਵਿਚ ਪਹੁੰਚਦਿਆਂ ਹੀ ਮੈਦਾਨੀ ਇਲਾਕੇ ਪਰ ਪਹਿਲਾਂ ਚੜ੍ਹਾਈ ਕੀਤੀ ਗਈ ਅਤੇ ਬੜੀ ਕਾਮਯਾਬੀ ਨਾਲ ਇਸ ਇਲਾਕੇ 'ਤੇ ਕਬਜ਼ਾ ਕਰ ਲਿਆ ਗਿਆ। ਹੁਣ ਵਾਰੀ ਆਈ ਪਹਾੜੀ ਹਿੱਸੇ ਦੀ, ਸੋ ਇਸ ਤਰ੍ਹਾਂ ਇਕ ਸਵੇਰ ਨੂੰ ਸਰਦਾਰ ਸ਼ਾਮ ਸਿੰਘ ਤੇ ਦੀਵਾਨ ਰਾਮ ਦਿਆਲ ਨੇ ਗੰਧਾਗਰ (ਪਹਾੜ) ਦੇ ਦਾਮਨ ਵਿੱਚ ਵਸਦੇ ਪਿੰਡਾਂ 'ਤੇ ਧਾਵਾ ਕੀਤਾ। ਇਥੇ ਚੰਗੀ ਤਕੜੀ ਲੜਾਈ ਦੇ ਬਾਅਦ ਪਠਾਣ ਮੈਦਾਨ ਛੱਡ ਕੇ ਨੱਸ ਗਏ। ਮੈਦਾਨੇ ਜੰਗ ਪਰ ਖ਼ਾਲਸੇ ਦਾ ਕਬਜ਼ਾ ਹੋ ਗਿਆ। ਇਸ ਸਮੇਂ ਨੌਜਵਾਨ ਦੀਵਾਨ ਰਾਮ ਦਿਆਲ ਨੇ ਜਵਾਨੀ ਦੇ ਜੋਸ਼ ਅਤੇ ਫ਼ਤਹ ਦੀ ਖ਼ੁਸ਼ੀ ਵਿੱਚ ਭੱਜੇ ਜਾਂਦੇ ਪਠਾਣਾਂ ਦਾ ਬੜੇ ਦੂਰ ਤਕ ਪਿੱਛਾ ਕੀਤਾ ਤੇ ਨਾੜੇ ਨਾਮੀ ਪਿੰਡ ਤੀਕ ਗ਼ਾਜ਼ੀਆਂ ਨੂੰ ਦਬਾਉਂਦੇ ਹੋਏ ਚਲੇ ਗਏ। ਇਥੋਂ ਦੀਵਾਨ ਰਾਮ ਦਿਆਲ ਜਦ ਪਿਛਾਂਹ ਮੁੜਣ ਹੀ ਲੱਗਾ ਸੀ ਕਿ ਉਪਰੋਂ ਸੰਜੋਗ ਐਸਾ ਹੋਇਆ ਕਿ ਇਕਾਇਕ ਬੜੀ ਜ਼ੋਰ ਦੀ ਹਨੇਰੀ ਤੇ ਮੀਂਹ ਆ ਗਿਆ। ਇਸੇ ਹਫੜਾ-ਦਫੜੀ ਵਿਚ ਇਕ ਉੱਚੀ ਥਾਂ ਤੋਂ ਵੈਰੀਆਂ ਨੇ ਇਨ੍ਹਾਂ ਪਰ ਗੋਲੀਆਂ ਚਲਾਈਆਂ, ਜਿਨ੍ਹਾਂ ਨਾਲ ਦੀਵਾਨ ਦੇ ਰਸਾਲੇ ਦੇ ਕਈ ਜਵਾਨ ਮਾਰੇ ਗਏ, ਜਿਨ੍ਹਾਂ ਵਿੱਚ ਨੌਜਵਾਨਾਂ ਤੇ ਬਹਾਦਰ ਦੀਵਾਨ ਰਾਮ ਦਿਆਲ ਭੀ ਸੀ[1]।

ਦੀਵਾਨ ਰਾਮ ਦਿਆਲ ਦੇ ਚਲਾਣੇ ਦੀ ਖ਼ਬਰ ਖ਼ਾਲਸੇ ਵਿੱਚ ਬੜੇ ਦੁਖ ਨਾਲ ਸੁਣੀ ਗਈ। ਅਗਲੀ ਸਵੇਰ ਨੂੰ ਵੈਰੀ ਉੱਤੇ ਬੜਾ ਕਰੜਾ ਧਾਵਾ ਕੀਤਾ ਗਿਆ ਤੇ ਗੰਧਾਗਰ ਦੇ ਲੋਕਾਂ ਨੂੰ ਬੜੀ ਕਰੜੀ ਸਜ਼ਾ ਦਿੱਤੀ ਗਈ। ਇਸ ਲੜਾਈ ਦੇ ਬਾਅਦ ਸਰਦਾਰਨੀ ਸਦਾ ਕੌਰ ਜੀ[2] ਨੇ ਇਲਾਕੇ ਦੇ ਮੁੱਖੀਆਂ ਨੂੰ ਇਕੱਠਾ ਕਰਕੇ ਹੁਕਮ ਸੁਣਾਇਆ ਕਿ ਲੜਾਈ

---

1. ਦੀਵਾਨ ਰਾਮ ਦਿਆਲ ਦੀ ਸਮਾਧ ਹਰੀ ਸਿੰਘ ਨੇ ਮੌਜ਼ਾ ਖਲਾਬਟ ਵਿਚ ਬਣਵਾਈ ਸੀ, ਜਿਹੜੀ ਸਮੇਂ ਦੇ ਪ੍ਰੀਵਰਤਨ ਨਾਲ ਤੇ ਮੁਰੰਮਤ ਵਲੋਂ ਬੇਪਰਵਾਹੀ ਦੇ ਕਾਰਨ ਕਾਫੀ ਤਰਸਯੋਗ ਦਸ਼ਾ ਵਿੱਚ ਹੈ। ਹੁਣ ਇਥੇ ਕੇਵਲ ਇਕ ਚਬੂਤਰਾ ਹੀ ਬਾਕੀ ਰਹਿ ਗਿਆ ਹੈ।
2. ਬਹਾਦਰ ਸਰਦਾਰਨੀ ਸਦਾ ਕੌਰ ਜੀ ਸਰਦਾਰ ਦਸਵੰਦਾ ਸਿੰਘ ਜੀ ਗਿਲ ਦੀ ਸਪੁੱਤਰੀ ਅਤੇ ਸਰਦਾਰ ਗੁਰਬਖ਼ਸ਼ ਸਿੰਘ ਜੀ ਘਨੱਯਾ ਮਿਸਲ ਦੇ ਮਿਸਲਦਾਰ ਦੀ ਧਰਮ ਪਤਨੀ ਤੇ ਸਰਦਾਰ ਜੈ ਸਿੰਘ ਦੀ ਨੂੰਹ ਸੀ । ਜਦ ਇਸ ਸਰਦਾਰਨੀ ਨੇ ਆਪਣੇ ਬੀਰ ਪਤੀ ਨੂੰ ਮੈਦਾਨੇ ਜੰਗ ਵਿੱਚ ਬਟਾਲੇ ਦੇ ਲਾਗੇ ਸ਼ਹੀਦ ਹੁੰਦਾ ਡਿੱਠਾ ਤੇ ਬਿਰਧ ਸਹੁਰੇ ਨੂੰ ਪੁੱਤ ਦੇ ਵਿਜੋਗ ਵਿੱਚ ਇਸ ਸੰਸਾਰ ਤੋਂ ਕੂਚ ਕਰਦਾ ਦੇਖਿਆ ਤਾਂ ਆਪ ਨੇ ਉਸੇ ਦਿਨ ਤੋਂ ਦੁਪੱਟਾ ਲਾਹ ਕੇ ਉਸੇ ਦੀ ਦਸਤਾਰ ਸਜਾ ਲਈ ਤੇ ਆਪਣੇ ਸ਼ਹੀਦ ਸਿਰਤਾਜ ਦਾ ਮਰਦਾਵਾਂ ਪਹਿਰਾਵਾ ਪਹਿਨ ਕੇ

(ਬਾਕੀ ਫੁੱਟਨੋਟ ਸਫ਼ਾ 117 ਦੇ ਹੇਠ)

ਵਿੱਚ ਤੁਸਾਂ ਖ਼ਾਲਸਾ ਫ਼ੌਜਾਂ ਦਾ ਜ਼ੋਰ ਚੰਗੀ ਤਰ੍ਹਾਂ ਦੇਖ ਲਿਆ ਹੈ; ਅਜੇ ਭੀ ਸਮਾਂ ਹੈ ਜੇ ਕਦੇ ਅੱਗੋਂ ਲਈ ਇਲਾਕੇ ਵਿੱਚ ਅਮਨ ਦੀ ਜ਼ਿੰਮੇਂਵਾਰੀ ਤੁਸੀਂ ਉਠਾ ਲਵੋ ਅਤੇ ਸਰਕਾਰ ਦਾ ਮਾਲੀਆ ਠੀਕ ਸਮੇਂ ਸਿਰ ਤਾਰਦੇ ਰਹੋ ਤਾਂ ਤੁਹਾਨੂੰ ਬਖ਼ਸ਼ਿਆ ਜਾ ਸਕਦਾ ਹੈ। ਹਜ਼ਾਰੇ

---

(ਸਫ਼ਾ 116 ਦਾ ਬਾਕੀ ਫੁੱਟਨੋਟ))

ਮਰਦਾਂ ਦੇ ਮੈਦਾਨ ਵਿੱਚ ਆ ਗਈ। ਘਨੱਈਆ ਮਿਸਲ ਵਿਚ ਇਸੇ ਸਮੇਂ ਦੋ ਹਜ਼ਾਰ ਸਵਾਰ ਤੇ ਕਈ ਲੱਖ ਦੀ ਜਾਇਦਾਦ ਸੀ; ਜਿਸ ਦਾ ਇਸ ਬੀਰ ਦੇਵੀ ਨੇ ਇਨੀ ਯੋਗਤਾ ਨਾਲ ਪ੍ਰਬੰਧ ਕੀਤਾ ਕਿ ਦੇਖਣ ਵਾਲੇ ਅਸ਼ ਅਸ਼ ਕਰ ਉਠੇ। ਇਸ ਦੀ ਸਿਆਣਪ ਤੇ ਬਹਾਦਰੀ ਨਾ ਕੇਵਲ ਘਨੱਈਆ ਮਿਸਲ ਦੇ ਇੰਤਜ਼ਾਮ ਤਕ ਹੀ ਮਹਿਦੂਦ ਸੀ, ਸਗੋਂ ਇਸ ਦੀ ਪ੍ਰਬੰਧਕ ਸ਼ਕਤੀ ਸ਼ੁਕਰ-ਚੱਕੀਆ ਮਿਸਲ ਦੇ 12 ਸਾਲ ਦੇ ਬਾਲ-ਮਾਲਕ ਮਹਾਰਾਜਾ ਰਣਜੀਤ ਸਿੰਘ, ਜਿਸ ਦੇ ਸਿਰ ਤੋਂ ਪਿਤਾ ਦੀ ਛਤਰ ਛਾਇਆ ਉਠ ਗਈ ਸੀ, ਉਸ ਦੀ ਮਿਸਲ ਤੇ ਜਾਇਦਾਦ ਦਾ ਪ੍ਰਬੰਧ ਵੀ ਇਸ ਨੇ ਆਪਣੇ ਹੱਥ ਲੈ ਲਿਆ। ਇਸ ਗੱਲ ਦੇ ਕਹਿਣ ਵਿੱਚ ਜ਼ਰਾ ਜਿੰਨਾ ਵੀ ਸੰਦੇਹ ਨਹੀਂ ਕਿ ਮਹਾਰਾਜਾ ਰਣਜੀਤ ਸਿੰਘ (ਆਪਣੇ ਜਵਾਈ) ਨੂੰ ਪੰਜਾਬ ਦੀ ਰਾਜਗੀ ਲਈ ਤਿਆਰ ਕਰਨਾ ਇਸੇ ਹੀ ਅਦੁੱਤੀ ਦੇਵੀ ਦਾ ਕੰਮ ਸੀ। ਖ਼ਾਲਸਾ ਰਾਜ ਦੀ ਕਾਇਮੀ ਲਈ ਸ਼ੁਰੂ-ਸ਼ੁਰੂ ਵਿੱਚ ਜਿੰਨੀਆਂ ਘਾਲਾਂ ਇਸ ਨੇ ਘਾਲੀਆਂ ਸਨ ਸ਼ਾਇਦ ਹੀ ਕਿਸੇ ਹੋਰ ਨੇ ਘਾਲੀਆਂ ਹੋਣ । ਸ਼ੇਰਿ ਪੰਜਾਬ ਨੂੰ ਲਾਹੌਰ ਪਰ ਕਬਜ਼ਾ ਕਰਨ ਦੀ ਸਲਾਹ ਦੇਣੀ ਸਭ ਤੋਂ ਪਹਿਲਾਂ ਇਸ ਦੇਵੀ ਦੇ ਉੱਚ ਦਿਮਾਗ਼ ਨੂੰ ਸੁੱਝੀ ਸੀ। ਇਹ ਸਲਾਹ ਇਸ ਨੇ ਕਥਨੀ ਮਾਤ੍ਰ ਨਹੀਂ ਸੀ ਦਿੱਤੀ, ਸਗੋਂ ਇਸਨੇ ਇਸ ਕਥਨੀ ਨੂੰ ਕਰਣੀ ਕਰਕੇ ਦੱਸ ਦਿੱਤਾ ਸੀ। ਮਹਾਰਾਜੇ ਨੇ ਜਦ ਆਪਣੀ ਸਤਿਕਾਰ ਯੋਗ ਸੱਸ ਦੀ ਰਾਏ ਨੂੰ ਮੰਨ ਕੇ ਲਾਹੌਰ ਪਰ ਚੜ੍ਹਾਈ ਦੀ ਤਿਆਰੀ ਕੀਤੀ ਤਾਂ ਸਰਦਾਰਨੀ ਸਦਾ ਕੌਰ ਜੀ ਨੇ ਹੱਥ ਵਿੱਚ ਸੂਤੀ ਹੋਈ ਤਲਵਾਰ ਲੈ ਕੇ ਸਾਰੀ ਫ਼ੌਜ ਤੋਂ ਅੱਗੇ ਹੋ ਕੇ ਆਪਣੇ ੧੫੦੦ ਸਵਾਰਾਂ ਨਾਲ ਲਾਹੌਰ ਦੇ ਕਰੜੇ ਮੋਰਚੇ, ਦਿੱਲੀ ਦਰਵਾਜ਼ੇ ਪਰ ਧਾਵਾ ਕਰ ਦਿੱਤਾ। ਇਸਨੇ ਇਸ ਦਰਵਾਜ਼ੇ ਅੱਗੇ ਤੋਪਾਂ ਬੀੜ ਕੇ ਇਸ ਦਾ ਟੁਕੜਾ-ਟੁਕੜਾ ਉਡਾ ਦਿੱਤਾ ਤੇ ਵਰ੍ਹਦੀਆਂ ਤਲਵਾਰਾਂ ਵਿੱਚ ਡਾਢੀ ਨਿਰਭੈਤਾ ਨਾਲ ਸ਼ੇਰਨੀ ਦੀ ਤਰ੍ਹਾਂ ਸ਼ਹਿਰ ਵਿੱਚ ਧੈਂ ਵੜੀ ਸੀ ਤੇ ਕਸ਼ਮੀਰੀ ਬਾਜ਼ਾਰ ਤੋਂ ਲੈ ਕੇ ਚੂਨਾ ਮੰਡੀ ਤੱਕ ਇਸ ਨੇ ਸਭ ਤੋਂ ਪਹਿਲਾਂ ਕਬਜ਼ਾ ਕਰ ਲਿਆ ਸੀ। ਇਸ ਦੇ ਪਿਛੋਂ ਕਸੂਰ, ਮੁਲਤਾਨ, ਹਜ਼ਾਰਾ ਤੇ ਸਰਹੱਦੀ ਲੜਾਈਆਂ ਵਿਚ ਇਸਨੇ ਵੱਧ ਚੜ੍ਹ ਕੇ ਹਿੱਸਾ ਲਿਆ ਅਤੇ ਆਪਣੇ ਮਾਨਯੋਗ ਨਾਮ ਨੂੰ ਸਦੀਵੀ ਵਡਿਆਉਣ ਯੋਗ ਕਰ ਗਈ। ਖ਼ਾਲਸਾ ਰਾਜ ਦੇ ਵਾਧੇ ਲਈ ਇਸ ਦੀ ਅੰਤਮ ਕੁਰਬਾਨੀ ਹੋਰ ਭੀ ਸ਼ਲਾਘਾਯੋਗ ਸੀ, ਅਰਥਾਤ ਇਸ ਨੇ ਆਪਣੀ ਦੋ ਲੱਖ ਰੁਪਏ ਸਲਾਨਾ ਆਮਦਨੀ ਦੀ ਜਾਇਦਾਦ ਬਟਾਲਾ, ਕਲਾਨੌਰ ਦਾਦੀਆ, ਦੀਨਾ ਨਗਰ ਤੇ ਮੌਕੇਰੀਆਂ ਆਦਿ ਖ਼ਾਲਸਾ ਰਾਜ ਨਾਲ ਆਪਣੇ ਹੱਥੀਂ ਸ਼ਾਮਲ ਕਰਕੇ ਆਪਣੇ ਦੋਹਤੇ ਕੌਰ ਸ਼ੇਰ ਸਿੰਘ ਨੂੰ ਦੇ ਦਿੱਤੀ। ਇਸਤ੍ਰੀ ਜਾਤੀ ਦੀ ਇਹ ਮਹਾਨ ਉੱਚ ਹਸਤੀ ਜਿਥੇ ਮੈਦਾਨ ਜੰਗ ਵਿੱਚ ਨਿਰਭੈਤਾ, ਬੀਰਤਾ ਤੇ ਵਰਿਆਮਤਾ ਦਾ ਇੱਕ ਉੱਚ ਨਮੂਨਾ ਸੀ, ਉਥੇ ਰਾਜਸੀ ਉਲਝਨਾਂ ਦੇ ਸੁਲਝਾਣ ਅਤੇ ਵੈਰੀਆਂ ਦੀਆਂ ਰਾਜਸੀ ਚਾਲਾਂ ਨੂੰ ਸਮਝਣ ਵਾਲੀ ਆਪਣੀ ਨਜ਼ੀਰ ਆਪ ਸੀ। ਇਸ ਉੱਚ ਹਸਤੀ ਪਰ ਸਾਰਾ ਪੰਜਾਬ ਤੇ ਖ਼ਾਸ ਕਰਕੇ ਖ਼ਾਲਸਾ ਕੌਮ ਜਿੰਨਾ ਭੀ ਫ਼ਖ਼ਰ ਕਰੇ ਉੱਨਾ ਥੋੜ੍ਹਾ ਹੈ।

ਵਾਲਿਆਂ ਨੇ ਅੱਗੇ ਨੂੰ ਅਮਨ ਨਾਲ ਰਹਿਣ ਦਾ ਕੁਰਾਨ ਸ਼ਰੀਫ਼ ਤੇ ਹੱਥ ਰਖ ਕੇ ਭਰੋਸਾ ਦਿਵਾਇਆ ਅਤੇ ਪਿਛਲਾ ਸਾਰਾ ਮਾਲੀਆ ਤੇ ਤਵਾਨੇ-ਜੰਗ ਦੇ ਕੇ ਆਪਣ ਪਿੱਛਾ ਛੁਡਵਾਇਆ।

ਇਸ ਸਮੇਂ ਸਰਦਾਰ ਅਮਰ ਸਿੰਘ 'ਕਲਾਨ' ਮਜੀਠੀਆ ਇਸ ਇਲਾਕੇ ਦਾ ਨਾਜ਼ਮ ਮੁਕੱਰਰ ਹੋਇਆ, ਜਿਸਨੇ ਆਪਣੀ ਯੋਗਤਾ ਨਾਲ ਹਜ਼ਾਰੇ ਨੂੰ ਚੰਗੀ ਤਰ੍ਹਾਂ ਕਾਬੂ ਵਿੱਚ ਕਰ ਲਿਆ। ਦੋ ਸਾਲ ਆਪ ਨੇ ਬੜੀ ਗੰਭੀਰਤਾ ਤੇ ਬੀਰਤਾ ਨਾਲ ਇਸ ਇਲਾਕੇ ਪਰ ਹਕੂਮਤ ਕੀਤੀ। ਸੰਨ ੧੮੨੨ ਈਸਵੀ ਦੇ ਆਰੰਭ ਦਾ ਜ਼ਿਕਰ ਹੈ ਕਿ ਇਨ੍ਹਾਂ ਦਿਨਾਂ ਵਿੱਚ ਕਰਾਲਾ ਦੇ ਆਗੂ ਹਸਨ ਅਲੀ ਖ਼ਾਨ ਦੀ ਸ਼ੋਰਸ਼ ਦੀ ਖ਼ਬਰ ਪਹੁੰਚੀ। ਸਰਦਾਰ ਅਮਰ ਸਿੰਘ ਨੇ ਇਸ ਨੂੰ ਦਬਾਉਣ ਲਈ ਖ਼ਾਲਸਾ ਫ਼ੌਜ ਨਾਲ ਉਸ 'ਤੇ ਹੱਲਾ ਕੀਤਾ ਤੇ ਵੈਰੀਆਂ ਨੂੰ ਖਿੰਡਾ ਪੁੰਡਾ ਕੇ ਜਦ ਇਹ ਵਾਪਸੀ ਪਰ 'ਸਮੁੰਦਰੀ-ਕਸੀ' ਨਾਮ ਨਾਲੇ ਵਿੱਚ ਪਹੁੰਚੇ ਅਤੇ ਪਾਣੀ ਪੀਣ ਲੱਗੇ[1] ਤਾਂ ਪਿਛਲੇ ਪਾਸੇ ਤੋਂ ਗ਼ਾਜ਼ੀਆਂ ਦੇ ਕੁਝ ਲੁੱਕੇ ਹੋਏ ਆਦਮੀਆਂ ਨੇ ਛੇਕੜਦੀ ਗਾਰਦ ਪਰ ਗੋਲੀਆਂ ਚਲਾਈਆਂ। ਸਰਦਾਰ ਅਮਰ ਸਿੰਘ ਆਪਣੀ ਗਾਰਦ ਦੀ ਸਹਾਇਤਾ ਲਈ ਆਪ ਪਿਛੇ ਮੁੜੇ ਤੇ ਵੈਰੀ ਦੇ ਬਹੁਤ ਸਾਰੇ ਆਦਮੀ ਫੜ ਲਏ। ਇਨ੍ਹਾਂ ਵਿਚੋਂ ਕਰਾਲ ਨੇ ਸਰਦਾਰ ਜੀ ਪਰ ਖੰਜਰ ਦਾ ਵਾਰ ਕੀਤਾ, ਜਿਹੜਾ ਆਪ ਨੂੰ ਖੱਬੀ ਵੱਖੀ ਵਿੱਚ ਲੱਗਾ ਜਿਸ ਨਾਲ ਸਰਦਾਰ ਅਮਰ ਸਿੰਘ ਜੀ ਚੜ੍ਹਾਈ ਕਰ ਗਏ[2]।

ਸਰਦਾਰ ਅਮਰ ਸਿੰਘ ਮਜੀਠੀਏ ਨੂੰ ਮਹਾਰਾਜਾ ਸਾਹਿਬ ਬੜਾ ਪਿਆਰ ਕਰਦੇ ਸਨ। ਸ਼ੇਰਿ ਪੰਜਾਬ ਨੂੰ ਜਦ ਇਹ ਖ਼ਬਰ ਲਾਹੌਰ ਪਹੁੰਚੀ ਤਾਂ ਸਰਕਾਰ ਨੇ ਬੜਾ ਦੁੱਖ ਮਨਾਇਆ, ਜਿਸ ਦਾ ਜ਼ਿਕਰ ਅਸੀਂ ਉੱਪਰ ਕਰ ਆਏ ਹਾਂ।

## ਸਰਦਾਰ ਹਰੀ ਸਿੰਘ ਹਜ਼ਾਰੇ ਵਿੱਚ

ਸ਼ੇਰਿ ਪੰਜਾਬ ਮਹਾਰਾਜਾ ਰਣਜੀਤ ਸਿੰਘ ਜੀ ਦੇ ਫ਼ੈਸਲੇ ਅਨੁਸਾਰ ਸਰਦਾਰ ਹਰੀ ਸਿੰਘ ੧੫ ਫੱਗਣ ਸੰਮਤ ੧੮੭੮ ਮੁਤਾਬਕ ੨੬ ਫ਼ਰਵਰੀ ਸੰਨ ੧੮੨੨ ਈ: ਨੂੰ ਸਣੇ ਆਪਣੀ ਫ਼ੌਜ ਦੇ ਹਜ਼ਾਰੇ ਵਿੱਚ ਪਹੁੰਚ ਗਏ। ਇੱਥੇ ਪਹੁੰਚ ਕੇ ਸਭ ਤੋਂ ਪਹਿਲਾਂ ਕੰਮ ਜੋ ਆਪਨੇ ਕੀਤਾ ਉਹ ਇਹ ਸੀ ਕਿ ਜਿਸ ਤਪੇ ਦੇ ਲੋਕਾਂ ਨੇ ਸਰਦਾਰ ਅਮਰ ਸਿੰਘ ਮਜੀਠੀਏ ਨੂੰ ਧੋਖੇ ਨਾਲ ਕਤਲ ਕੀਤਾ ਸੀ, ਉਨ੍ਹਾਂ ਨੂੰ ਆਪਣੇ ਕੀਤੇ ਦੀ ਪੂਰੀ ਪੂਰੀ ਸਜ਼ਾ ਦਿੱਤੀ। ਇਕ ਸਵੇਰ ਨੂੰ ਸਰਦਾਰ ਹਰੀ ਸਿੰਘ ਨੇ ਇੱਕਾ ਇੱਕ ਐਸੀ ਤੇਜ਼ੀ ਨਾਲ ਹਾਸ਼ਮ ਖ਼ਾਨ ਕਰਾਲ ਦੇ ਇਲਾਕੇ 'ਤੇ ਜਾ ਚੜ੍ਹਾਈ ਕੀਤੀ ਕਿ ਵੈਰੀ ਜਦ ਤੀਕ ਲੜਾਈ ਲਈ ਆਪਣੇ ਆਪ ਨੂੰ ਤਿਆਰ ਕਰਦਾ ਸੀ ਉਹ ਚੌਹੀਂ ਪਾਸੀਂ ਖ਼ਾਲਸੇ ਦੇ ਘੇਰੇ ਵਿੱਚ ਫਾਥਾ ਪਿਆ ਸੀ। ਇਸ ਨੂੰ

---

1. ਰਈਸਾਨੇ ਪੰਜਾਬ, ਸਫ਼ਾ ੯੫।
2. ਹਜ਼ਾਰੇ ਵਿਚ ਆਪ ਦੀਆਂ ਦੋ ਥਾਵਾਂ ਪਰ ਸਰਦਾਰ ਹਰੀ ਸਿੰਘ ਨੇ ਯਾਦਗਾਰਾਂ ਬਣਾਈਆਂ ਸਨ, ਇੱਕ ਸਰਾਏ ਸਾਹਲੇ ਵਿੱਚ, ਦੂਜੀ ਸਿਰੀਆਂ ਨਾਮੀ ਪਿੰਡ ਵਿੱਚ, ਪਿਛਲੀ ਯਾਦਗਾਰ ਪੱਕੀ ਬਾਵਲੀ ਅਜੇ ਤਕ ਮੌਜੂਦ ਹੈ।

ਉਸੇ ਵਕਤ ਫੜ ਇਸ ਦੀਆਂ ਮੁਸ਼ਕਾਂ ਕੱਸੀਆਂ ਗਈਆਂ ਤੇ ਇਸਦੇ ਪਿੰਡੇ ਨੂੰ ਅੱਗ ਲਾ ਕੇ ਸਾੜ ਦਿੱਤਾ ਗਿਆ। ਜਦ ਇਸ ਨੂੰ ਸਰਦਾਰ ਹਰੀ ਸਿੰਘ ਦੇ ਸਾਹਮਣੇ ਪੇਸ਼ ਕੀਤਾ ਤਾਂ ਇਹ ਪਾਲੇ ਮਾਰੀ ਘੁੱਗੀ ਦੀ ਤਰ੍ਹਾਂ ਥਰ-ਥਰ ਕੰਬ ਰਿਹਾ ਸੀ। ਸਰਦਾਰ ਜੀ ਨੇ ਇਸ ਨੂੰ ਆਖਿਆ ਕਿ ਯਾ ਤਾਂ ਸਰਦਾਰ ਅਮਰ ਸਿੰਘ ਦੇ ਕਾਤਲਾਂ ਨੂੰ ਸਾਡੇ ਸਾਹਮਣੇ ਹਾਜ਼ਰ ਕਰਵਾ, ਨਹੀਂ ਤਾਂ ਤੈਨੂੰ ਤੋਪ ਅੱਗੇ ਉਡਾ ਦਿੱਤਾ ਜਾਏਗਾ। ਇਸ ਸਮੇਂ ਹਾਸ਼ਮ ਖ਼ਾਨ ਨੇ ਜਦ ਆਪਣੀ ਜਾਨ ਖ਼ਤਰੇ ਵਿੱਚ ਡਿਠੀ ਤਾਂ ਸਰਦਾਰ ਜੀ ਦੇ ਸਾਹਮਣੇ ਸੁਗੰਧ ਖਾ ਕੇ ਆਖਿਆ ਕਿ ਹੁਣੇ ਹੀ ਅਸਲੀ ਦੋਸ਼ੀਆਂ ਨੂੰ ਹਜ਼ੂਰ ਦੇ ਹੱਥ ਫੜਵਾ ਦੇਂਦਾ ਹਾਂ, ਪਰ ਮੇਰੀ ਜਾਨ-ਬਖ਼ਸ਼ੀ ਕੀਤੀ ਜਾਏ। ਸਰਦਾਰ ਜੀ ਨੇ ਇਸ ਗੱਲ ਨੂੰ ਪਰਵਾਨ ਕਰ ਲਿਆ। ਹਾਸ਼ਮ ਖ਼ਾਨ ਦੇ ਨਾਲ ਖ਼ਾਲਸਾ ਫ਼ੌਜ ਦੀ ਗਾਰਦ ਤੋਰੀ ਗਈ, ਜੋ ਅਸਲ ਕਾਤਲਾਂ ਨੂੰ ਫੜ ਕੇ ਲੈ ਆਏ। ਚੰਗੀ ਪੜਤਾਲ ਦੇ ਪਿਛੋਂ ਜਦ ਇਹ ਠੀਕ ਸਾਬਤ ਹੋ ਗਿਆ ਕਿ ਇਹ ਹੀ ਅਸਲ ਦੋਸ਼ੀ ਹਨ ਤਾਂ ਅਗਲੇ ਦਿਨ ਸਰਦਾਰ ਜੀ ਨੇ ਦੂਰ-ਦੂਰ ਤੱਕ ਇਸ ਇਲਾਕੇ ਦੇ ਲੋਕਾਂ ਨੂੰ ਇਕੱਠਾ ਕਰਵਾਇਆ ਅਤੇ ਇਕ ਵੱਡੇ ਇਕੱਠ ਦੇ ਸਾਹਮਣੇ ਇਹਨਾਂ ਦੋਸ਼ੀਆਂ ਨੂੰ ਤੋਪ ਅੱਗੇ ਉੱਡਾ ਦਿੱਤਾ। ਇਸ ਸਜ਼ਾ ਦਾ ਅਸਰ ਇਸ ਇਲਾਕੇ ਦੇ ਲੋਕਾਂ ਦੇ ਦਿਲਾਂ ਪਰ ਐਸਾ ਚੰਗਾ ਪਿਆ ਕਿ ਉਹ ਬਹੁਤ ਕੁਝ ਸੁਧਰ ਗਏ ਤੇ ਮੁੱਦਤ ਤੀਕ ਇਹਨਾਂ ਮੁੜ ਕਦੇ ਸਿਰ ਨਾ ਉਠਾਇਆ। ਹਾਸ਼ਮ ਖ਼ਾਨ ਨੇ ਅੱਗੇ ਨੂੰ ਖ਼ਾਲਸੇ ਦਾ ਵਫ਼ਾਦਾਰ ਰਹਿਣ ਲਈ ਜ਼ਮਾਨਤ ਦਿੱਤੀ, ਜਿਸ ਕਰਕੇ ਉਸ ਨੂੰ ਛੱਡ ਦਿੱਤਾ ਤੇ ਇਸ ਪਰ ਸਜ਼ਾ ਵਜੋਂ ਇਸ ਦਾ ਇਲਾਕਾ ਖ਼ਾਲਸਾ ਰਾਜ ਨਾਲ ਮਿਲਾ ਲਿਆ ਗਿਆ। ਮੌਜਾ ਨਾੜੇਂ[1] ਵਿਚ ਇਕ ਕਿਲ੍ਹਾ ਬਣਵਾ ਕੇ ਇਸ ਵਿਚ ਲੋੜ ਅਨੁਸਾਰ ਫ਼ੌਜ ਨੂੰ ਰਹਿਣ ਦਾ ਹੁਕਮ ਦਿੱਤਾ। ਇਸ ਤਰ੍ਹਾਂ ਜਿੱਥੇ ਜਿੱਥੇ ਕੋਈ ਬਾਗ਼ੀ ਸਨ, ਉਹਨਾਂ ਨੂੰ ਚੁਣ ਚੁਣ ਕੇ ਆਪਣੇ ਬੀਜੇ ਦਾ ਫਲ ਦਿੱਤਾ। ਇਸ ਦੇ ਪਿਛੋਂ ਆਪ ਜੀ ਨੇ ਇੱਕ ਬੜੀ ਦੂਰ ਦੀ ਸੋਚ-ਸੋਚੀ ਜੋ ਅੱਗੇ ਲਈ ਬੜੀ ਹੀ ਲਾਭਦਾਇਕ ਸਾਬਤ ਹੋਈ, ਉਹ ਇਹ ਸੀ ਕਿ ਹਜ਼ਾਰੇ ਦਾ ਮੈਦਾਨੀ ਇਲਾਕਾ ਜੋ ਹਜ਼ਾਰੇ ਦੀਆਂ ਚੌਹਾਂ ਪਰਸਿੱਧ ਲੜਾਕੀਆਂ ਕੌਮਾਂ : ਤਰੀਨ, ਤਾਰਖਲੀ, ਉਤਸਾਨਜ਼ਈ ਅਤੇ ਮਸ਼ਵਾਨੀ ਖੇਲਾਂ ਦੇ ਕਬਜ਼ੇ ਵਿਚ ਸੀ, ਇਹ ਉਹੀ ਕੌਮਾਂ ਸਨ, ਜਿਹਨਾਂ ਨੇ ਦੀਵਾਨ ਰਾਮ ਦਿਆਲ ਨੂੰ ਪਿਛਲੇ ਸਾਲ ਕਤਲ ਕੀਤਾ ਸੀ। ਇਹਨਾਂ ਨੂੰ ਸਦਾ ਲਈ ਖ਼ਾਲਸਾ ਰਾਜ ਦਾ ਅਨੁਸਾਰੀ ਰੱਖਣ ਲਈ ਇਹਨਾਂ ਦੀ ਸ਼ਾਮਲਾਤ ਵਿੱਚ—ਜਿਸ ਨੂੰ ਮੈਦਾਨੀ ਇਲਾਕੇ ਦਾ ਦਿਲ ਗਿਣਿਆ ਜਾਂਦਾ ਸੀ—ਖ਼ਾਲਸਾ ਫ਼ੌਜ ਲਈ ਇੱਕ ਵੱਡੇ ਕਿਲ੍ਹੇ ਦੀ ਨੀਂਹ ਰੱਖੀ, ਜਿਸ ਦਾ ਨਾਮ ਅੱਠਵੇਂ ਪਾਤਸ਼ਾਹ ਦੇ ਨਾਮ ਪਰ 'ਹਰਿਕਿਸ਼ਨ ਗੜ੍ਹ' ਰਖਿਆ[2] । ਇਸ ਕਿਲ੍ਹੇ ਦੇ ਲਾਗੇ ਹੀ ਇੱਕ ਬਹੁਤ ਵੱਡੇ ਸ਼ਹਿਰ ਦਾ ਵਸਾਣਾ ਆਰੰਭ

---

1. ਇਹ ਨਾੜਾ ਤਸੀਲ ਐਬਟਾਬਾਦ ਵਿਚ ਡੂੰਘਾ ਗਲੀ ਦੇ ਪਹਾੜਾਂ ਵਿੱਚ ਹੈ, ਗੰਧਾਗਰ ਪਹਾੜ ਵਿੱਚ ਵਸਦਾ ਨਾੜਾ ਹੋਰ ਹੈ ਉਹ ਤਸੀਲ ਹਰੀਪੁਰ ਵਿੱਚ ਹੈ।
2. ਇਹ ਕਿਲ੍ਹਾ ਹਰੀਪੁਰ ਵਿੱਚ ਇਸ ਵਕਤ ਤਕ ਮੌਜੂਦ ਹੈ। ਅੱਜ ਕੱਲ੍ਹ ਇਸ ਵਿੱਚ ਅੰਗਰੇਜ਼ੀ ਤਹਿਸੀਲ ਹੈ । ਇਸ ਕਿਲ੍ਹੇ ਦੀ ਬਨਾਵਟ ਨੂੰ ਦੇਖਿਆਂ ਸਰਦਾਰ ਹਰੀ ਸਿੰਘ ਦੀ ਉੱਚ ਦਿਮਾਗੀ ਤੇ ਇੰਜਨੀਅਰੀ ਦੇ ਕਮਾਲ ਦਾ ਸਿੱਕਾ ਦਿਲਾਂ ਪਰ ਆਪਣੇ ਆਪ ਬੈਠ ਜਾਂਦਾ ਹੈ।

ਕਰਵਾ ਦਿੱਤਾ, ਜਿਸ ਦਾ ਨਾਮ ਸਾਰੇ ਫ਼ੌਜੀ ਸਰਦਾਰਾਂ ਦੇ ਜ਼ੋਰ ਦੇਣ ਪੁਰ ਆਪਣੇ ਨਾਮ ਪਰ 'ਹਰੀਪੁਰ' ਰੱਖਿਆ[1] ਜੋ ਆਪ ਜੀ ਦੀ ਸਦਾ ਅਟੱਲ ਯਾਦਗਾਰ ਅੱਜ ਤੀਕ ਮੌਜੂਦ ਹੈ। ਇਸ ਸਾਰੇ ਸ਼ਹਿਰ ਦੇ ਚੌਗਿਰਦੇ ੪ ਗਜ਼ ਚੌੜੀ ਅਤੇ ੧੬ ਗਜ਼ ਉੱਚੀ ਫ਼ਸੀਲ ਬਣਵਾਈ, ਜਿਸ ਵਿੱਚ ਚਾਰ ਦਰਵਾਜ਼ੇ ਲੁਵਾਏ। ਇਹ ਦੀਵਾਰ ਕਈ ਥਾਂ ਤੇ ਅਜੇ ਤੀਕ ਬਾਕੀ ਹੈ। ਇਸ ਦੇ ਬਾਅਦ ਸ਼ਹਿਰ ਦੇ ਵਸਨੀਕਾਂ ਦੀਆਂ ਪਾਣੀ ਦੀਆਂ ਲੋੜਾਂ ਪੂਰੀਆਂ ਕਰਨ ਲਈ ਦਰਿਆ ਚੋੜ ਵਿਚੋਂ, ਸਰਾਏ ਸਾਲੇਹ ਦੇ ਲਾਗਿਓਂ ਇੱਕ ਵੱਡਾ ਕੱਠਾ ਕੱਟ ਕੇ ਰੰਗੀਲਾ ਨਾਮੀ ਪੱਕੇ ਤਲਾਅ ਵਿੱਚ ਸੁੱਟਾ ਦਿੱਤਾ। ਇਥੋਂ ਕਈ ਮੋਘੇ ਬਣਵਾ ਕੇ ਸ਼ਹਿਰ ਦੇ ਮਹੱਲੇ ਮਹੱਲੇ ਤੇ ਬਜ਼ਾਰ ਬਜ਼ਾਰ ਵਿੱਚ ਪਾਣੀ ਦੇ ਕੱਠੇ ਫਿਰਵਾ ਦਿੱਤੇ ਤਾਂ ਕਿ ਸ਼ਹਿਰ ਦੀ ਸਫ਼ਾਈ ਅਤੇ ਹਰਿਆਵਲੀ ਸਦਾ ਹਰੀ ਭਰੀ ਰਹੇ। ਇਸੇ ਤਰ੍ਹਾਂ ਸ਼ਹਿਰ ਵਾਸੀਆਂ ਦੀਆਂ ਧਾਰਮਿਕ ਲੋੜਾਂ ਪੂਰੀਆਂ ਕਰਨ ਲਈ ਆਪਣੇ ਖ਼ਰਚ ਪਰ ਇੱਕ ਗੁਰਦੁਆਰਾ ਬਣਵਾਇਆ, ਜਿਹੜਾ ਹਜ਼ਾਰੇ ਦੀ ਫ਼ਤਹ ਵਿੱਚ ਸ਼ਹੀਦ ਹੋਏ ਸਿੰਘਾਂ ਦੀ ਪੱਕੀ ਯਾਦਗਾਰ ਦੇ ਤੌਰ ਪਰ ਸੀ। ਇਸ ਦਾ ਨਾਮ 'ਸ਼ਹੀਦ-ਗੰਜ' ਰੱਖਿਆ। ਇਸ ਦੀ ਸੇਵਾ ਲਈ ਆਪਣੀ ਫ਼ੌਜ ਵਿਚੋਂ ਭਾਈ ਕਰਮ ਸਿੰਘ ਨਾਮੀ ਸਿੰਘ ਨੂੰ ਜੋ ਫ਼ੌਜ ਵਿੱਚ 'ਅਕਾਲ ਪੁਰਖਾ' ਦੇ ਨਾਮ ਪਰ ਪ੍ਰਸਿੱਧ ਸੀ—ਗ੍ਰੰਥੀ ਮੁਕੱਰਰ ਕੀਤਾ, ਇਸ ਦੇ ਗੁਜ਼ਾਰੇ ਅਤੇ ਲੰਗਰ ਆਦਿ ਲਈ ਕੁਝ ਜ਼ਮੀਨ ਨਾਲ ਲਗਾ ਦਿੱਤੀ, ਤਾਂਕਿ ਇਹਨਾਂ ਸ਼ਹੀਦਾਂ ਦੀ ਯਾਦਗਾਰ ਦੀ ਸਦਾ ਰੌਣਕ ਬਣੀ ਰਹੇ। ਇਸੇ ਤਰ੍ਹਾਂ ਹਿੰਦੂ ਭਾਈਆਂ ਲਈ ਮੰਦਰ ਤਿਆਰ ਕਰਵਾਇਆ, ਜਿਹੜਾ ਗਣੇਸ਼ ਗਿਰੀ ਦੇ ਨਾਮ ਪਰ ਮਸ਼ਹੂਰ ਸੀ, ਇਸਦੇ ਨਾਲ ਮੁਸਲਮਾਨ ਭਾਈਆਂ ਲਈ ਆਪਣੇ ਖ਼ਰਚ ਪਰ ਮਸੀਤ ਬਣਵਾਈ, ਜਿਸ ਨੂੰ ਅੱਜ ਕਲ ਤੇਲੀਆਂ ਦੇ ਮਹੱਲੇ ਵਾਲੀ ਮਸੀਤ ਆਖਦੇ ਹਨ। ਇਸ ਤਰ੍ਹਾਂ ਇਹ ਸ਼ਹਿਰ ਥੋੜ੍ਹੇ ਸਮੇਂ ਵਿੱਚ ਹੀ ਬੜੀ ਰੌਣਕ ਪਰ ਹੋ ਗਿਆ। ਪਾਣੀ ਦਾ ਪ੍ਰਬੰਧ ਇਨਾ ਚੰਗਾ ਕੀਤਾ ਗਿਆ ਸੀ ਕਿ ਸਾਰੇ ਸ਼ਹਿਰ ਦੇ ਗਿਰਦੇ ਬਾਗ਼ ਤੇ ਫੁਲਵਾੜੀਆਂ ਲੱਗ ਗਈਆਂ ਜੋ ਅਜੇ ਤਕ ਮੌਜੂਦ ਹਨ।

ਹਜ਼ਾਰੇ ਦੇ ਮੈਦਾਨੀ ਇਲਾਕੇ ਦਾ ਭਰੋਸੇਯੋਗ ਪ੍ਰਬੰਧ ਕਰਕੇ ਹੁਣ ਸਰਦਾਰ ਜੀ ਨੇ ਹਜ਼ਾਰੇ ਦੇ ਬਾਲਾਈ ਭਾਗ ਦੀ ਸੁਧਾਈ ਵੱਲ ਆਪਣਾ ਧਿਆਨ ਦਿੱਤਾ। ਇਸ ਇਲਾਕੇ ਵਿੱਚ ਜਦੂਨ, ਤਨਾਵਲੀ ਤੇ ਸੋਵਾਤੀ ਵਸਦੇ ਹਨ, ਜੋ ਬੜੇ ਲੜਾਕੇ ਪ੍ਰਸਿੱਧ ਹਨ। ਇਹ ਲੋਕ ਪਿਛਲੇ ਸਾਲ ਮਾਂਗਲੀ ਦੇ ਪ੍ਰਸਿੱਧ ਜੰਗ ਵਿੱਚ ਸਰਦਾਰ ਹਰੀ ਸਿੰਘ ਦੇ ਕਰਾਰੇ ਹੱਥ ਦੇਖ ਚੁੱਕੇ ਹਨ, ਇਸ ਲਈ ਇਸ ਇਲਾਕੇ ਨੂੰ ਖ਼ਾਲਸਾ ਰਾਜ ਨਾਲ ਮਿਲਾਣ ਵਿੱਚ ਵਧੇਰੇ ਲਹੂ ਡੋਲ੍ਹਣ ਦੀ ਲੋੜ ਨਾ ਸੀ ਪਈ ਅਤੇ ਇਕੋ ਦੌਰੇ ਨਾਲ ਸਾਰੇ ਲੋਕ ਅਨੁਸਾਰੀ ਹੋ ਗਏ ਸਨ।

---

1. ਬੈਰਨ ਹੂਗਲ ਨੇ ਜਦ ੨੩ ਦਸੰਬਰ ਸੰਨ ੧੮੩੫ ਈ: ਨੂੰ ਹਰੀਪੁਰ ਡਿੱਠਾ ਤਾਂ ਇਹ ਸ਼ਹਿਰ ਗਹਿਮਾ ਗਹਿਮ ਵੱਸਦਾ ਸੀ। ਹੂਗਲ ਲਿਖਦਾ ਹੈ ਕਿ ਹਜ਼ਾਰੇ ਜਿਹਾ ਮੈਂ ਇਨਾ ਘੁਗ ਵੱਸਦਾ ਸ਼ਹਿਰ ਹੋਰ ਕੋਈ ਨਹੀਂ ਡਿੱਠਾ, ਸਫ਼ਾ ੨੦੭ ।

ਅੱਗੇ ਨੂੰ ਪੱਕਾ ਅਮਨ ਰੱਖਣ ਲਈ ਇਹਨਾਂ ਦੇ ਇਲਾਕੇ ਵਿੱਚ ਕਈ ਜ਼ਰੂਰੀ ਥਾਵਾਂ ਪਰ ਕਿਲ੍ਹੇ ਬਣਵਾਏ ਅਤੇ ਫ਼ੌਜਾਂ ਨੂੰ ਸੌਖੀ ਤਰ੍ਹਾਂ ਜਾਣ ਆਉਣ ਲਈ ਸੜਕਾਂ ਤੇ ਰਸਤੇ ਠੀਕ ਕਰਵਾਏ । ਇਹਨਾਂ ਵਿਚੋਂ ਕੁਝ ਕੁ ਪ੍ਰਸਿੱਧ ਕਿਲ੍ਹਿਆਂ ਦੇ ਨਾਮ ਇਹ ਹਨ :—

ਕਿਲ੍ਹਾ ਨਵਾਂ ਸ਼ਹਿਰ[1] ਕਿਲ੍ਹਾ ਧਮਧੌੜ[2] ਕਿਲਵਾ ਦਰਬੰਦ[3] ਤੇ ਸ਼ੀਨਕਿਆਰੀ[4] ।

ਸੰਨ ੧੮੨੨ ਈ: ਦਾ ਸਾਲ ਲਗਪਗ ਕਿਲ੍ਹੇ ਬਨਵਾਣ ਅਤੇ ਸੜਕਾਂ ਦੀ ਤਿਆਰੀ ਵਿੱਚ ਗੁਜ਼ਾਰਿਆ। ਹੁਣ ਸਾਰੇ ਹਜ਼ਾਰੇ ਵਿਚ ਚੰਗੀ ਤਰ੍ਹਾਂ ਅਮਨ ਅਮਾਨ ਕਾਇਮ ਹੋ ਗਿਆ।

## ਸਰਦਾਰ ਹਰੀ ਸਿੰਘ ਨੌਸ਼ਹਿਰੇ ਦੇ ਮੈਦਾਨ ਵਿੱਚ

ਸੰਨ ੧੮੨੩ ਈਸਵੀ ਦੇ ਆਰੰਭ ਵਿੱਚ ਮਹਾਰਾਜਾ ਸਾਹਿਬ ਨੇ ਸਰਦਾਰ ਹਰੀ ਸਿੰਘ ਨੂੰ ਲਾਹੌਰ ਬੁਲਾਇਆ। ਇਸ ਸਮੇਂ ਕਾਬਲ ਤੋਂ ਆਈਆਂ ਸੂਹਿਆਂ ਦੀਆਂ ਖੁਫ਼ੀਆ ਰਿਪੋਟਾਂ ਆਪ ਨੂੰ ਦੱਸੀਆਂ, ਜਿਹਨਾਂ ਵਿੱਚ ਇਹ ਲਿਖਤ ਸੀ ਕਿ ਮੁਹੰਮਦ ਅਜ਼ੀਮ ਖ਼ਾਨ ਬਾਰਕਜ਼ਈ ਖ਼ਾਲਸੇ ਨਾਲ ਇੱਕ ਫ਼ੈਸਲਾ-ਕੁਨ ਲੜਾਈ ਕਰਨਾ ਚਾਹੁੰਦਾ ਹੈ, ਇਸ ਲਈ ਖ਼ਾਲਸੇ ਨੂੰ ਭੀ ਇਸ ਅੰਤਮ ਜ਼ੋਰ ਅਜ਼ਮਾਈ ਵਿੱਚ ਪੂਰੀ-ਪੂਰੀ ਤਿਆਰੀ ਕਰਨੀ ਚਾਹੀਦੀ ਹੈ। ਸਰਦਾਰ ਜੀ ਨੇ ਮਹਾਰਾਜਾ ਸਾਹਿਬ ਨੂੰ ਇਹ ਸਲਾਹ ਦਿੱਤੀ ਕਿ ਸਾਨੂੰ ਅਜ਼ੀਮ ਖ਼ਾਂ ਦੀ ਉਡੀਕ ਦੀ ਕੋਈ ਲੋੜ ਨਹੀਂ, ਉਸ ਦੇ ਆਉਣ ਤੋਂ ਪਹਿਲਾਂ ਹੀ ਸਾਨੂੰ ਸਭ ਤਰ੍ਹਾਂ ਤਿਆਰ ਹੋ ਜਾਣਾ ਲੋੜੀਏ ।

ਇਸ ਫ਼ੈਸਲੇ ਅਨੁਸਾਰ ਮਹਾਰਾਜਾ ਸਾਹਿਬ ਨੇ ਸਰਦਾਰ ਹਰੀ ਸਿੰਘ ਨੂੰ ਹੁਕਮ ਦਿੱਤਾ ਕਿ ਤੁਸੀਂ ਲੋੜ ਅਨੁਸਾਰ ਕੁਝ ਫ਼ੌਜ ਹਜ਼ਾਰੇ ਵਿੱਚ ਛੱਡਕੇ ਬਾਕੀ ਦੀ ਸਾਰੀ ਫ਼ੌਜ ਨਾਲ ਅਟਕ ਪਹੁੰਚ ਜਾਓ ਅਤੇ ਅਸੀਂ ਖ਼ੁਦ ਭੀ ਤੋਪਖ਼ਾਨਿਆਂ ਤੇ ਅਸਲਿਆਂ ਨਾਲ ਆਪ ਦੇ ਪਿਛੇ ਛੇਤੀ ਹੀ ਪਹੁੰਚ ਜਾਵਾਂਗੇ । ਸਰਦਾਰ ਹਰੀ ਸਿੰਘ ਨੇ ਇਸ ਮਹਾਨ ਜੰਗ ਦੀ ਸਹਾਇਤਾ ਲਈ ਬਾਬਾ ਫੂਲਾ ਸਿੰਘ ਜੀ ਅਕਾਲੀ ਨੂੰ ਸਣੇ ਅਕਾਲੀ ਦਲ ਆਪਣੇ ਨਾਲ ਸ਼ਾਮਲ ਕਰਨ ਲਈ ਮਹਾਰਾਜਾ ਨੂੰ ਰਾਏ ਦਿੱਤੀ।

ਹੁਣ ਸਰਦਾਰ ਜੀ ਲਾਹੌਰ ਤੋਂ ਕੂਚ ਕਰਕੇ ਹਰੀਪੁਰ ਪਹੁੰਚ ਗਏ ਅਤੇ ਹਜ਼ਾਰੇ ਦਾ ਪੱਕਾ ਪ੍ਰਬੰਧ ਕਰਕੇ ਆਪ ਨੇ ਫ਼ਰਵਰੀ ਸੰਨ ੧੮੨੩ ਈ: ਨੂੰ ਅਟਕ ਆ ਡੇਰੇ ਲਾਏ। ਇਥੇ ਪਹੁੰਚਦਿਆਂ ਪਤਾ ਲੱਗਾ ਕਿ ਸ਼ਾਹਜ਼ਾਦਾ ਸ਼ੇਰ ਸਿੰਘ ਜੀ ਦੋ ਦਿਨਾਂ ਤੀਕ ਅਟਕ ਪੁੱਜਣ ਵਾਲੇ ਹਨ।

---

1. ਇਹ ਕਿਲ੍ਹਾ ਹੁਣ ਗਿਰ ਗਿਆ ਹੈ, ਪਰ ਨੀਹਾਂ ਦੇ ਨਿਸ਼ਾਨ ਅਜੇ ਤੀਕ ਮੌਜੂਦ ਹਨ।
2. ਇਹ ਕਿਲ੍ਹਾ ਹੁਣ ਡਿੱਗ ਚੁੱਕਾ ਹੈ।
3. ਇਹ ਕਿਲ੍ਹਾ ਇਸ ਸਮੇਂ ਤੀਕ ਬੜੀ ਚੰਗੀ ਹਾਲਤ ਵਿੱਚ ਮੌਜੂਦ ਹੈ, ਜਿਸ ਵਿੱਚ ਨਵਾਬ ਦਰਬੰਦ ਰਹਿੰਦਾ ਹੈ।
4. ਇਹ ਕਿਲ੍ਹਾ ਗਿਰ ਗਿਆ ਹੈ।

ਸਰਦਾਰ ਜੀ ਨੇ ਇੱਥੇ ਬਹੁਤ ਸਾਰੀਆਂ ਬੇੜੀਆਂ ਇਕੱਠੀਆਂ ਕਰਵਾ ਕੇ ਅਟਕ ਦੇ ਪੁਲ ਨੂੰ ਠੀਕ ਕਰਵਾਇਆ[1] ।

ਇਸੇ ਤਰ੍ਹਾਂ ਅਨਾਜ ਦੀ ਖ਼ਰੀਦ ਦੇ ਠੇਕੇ ਹਰੀ ਪੁਰ ਅਤੇ ਹਜ਼ਾਰੇ ਦੇ ਸ਼ਾਹੂਕਾਰਾਂ ਨੂੰ ਦੇ ਦਿੱਤੇ, ਤਾਂਕਿ ਉਹ ਥੋੜ੍ਹੇ ਦਿਨਾਂ ਵਿੱਚ ਹੀ ਲੋੜ ਅਨੁਸਾਰ ਅਨਾਜ ਦੇ ਭਾਰੀ ਜ਼ਖ਼ੀਰੇ ਇਕੱਠੇ ਕਰ ਦੇਣ। ਹੋਰ ਜਿਹੜੀ ਜਿਹੜੀ ਵਸਤੂ ਹੋਣ ਵਾਲੀ ਲੜਾਈ ਲਈ ਜ਼ਰੂਰੀ ਸੀ, ਅਟਕ ਵਿੱਚ ਜਮ੍ਹਾਂ ਕਰਵਾ ਦੇਣ ਦਾ ਹੁਕਮ ਦੇ ਦਿੱਤਾ।

## ਮੁਹੰਮਦ ਅਜ਼ੀਮ ਖ਼ਾਨ ਪਰ ਭਾਰੀ ਫ਼ਤਹ

ਮੁਹੰਮਦ ਅਜ਼ੀਮ ਖ਼ਾਨ ਬਾਰਕਜ਼ਈ ਘਰਾਣੇ ਵਿੱਚ ਬੜਾ ਬਹਾਦਰ ਅਤੇ ਪੁਰਜੋਸ਼ ਜੋਧਾ ਸੀ, ਜਿਸ ਦਾ ਸਿੱਕਾ ਨਾ ਕੇਵਲ ਅਫ਼ਗਾਨਿਸਤਾਨ ਵਿੱਚ ਮੰਨਿਆ ਜਾਂਦਾ ਸੀ, ਸਗੋਂ ਪਿਸ਼ਾਵਰ ਅਤੇ ਇਲਾਕਾ ਯੂਸਫ਼ਜ਼ਈ ਭੀ ਉਸ ਦੀ ਵਰਿਆਮਤਾ ਅੱਗੇ ਸਿਰ ਝੁਕਾਉਂਦੇ ਸਨ। ਮੁਲਤਾਨ, ਕਸ਼ਮੀਰ, ਮੁੰਘੇਰ, ਅਟਕ ਅਤੇ ਹਜ਼ਾਰੇ ਨੂੰ ਆਪਣੇ ਕਬਜ਼ੇ ਵਿਚੋਂ ਨਿਕਲਿਆ ਹੋਇਆ ਦੇਖ ਕੇ ਲਿਖਿਆ ਹੈ ਕਿ ਇਹ ਇੱਕ ਰਾਤ ਭੀ ਨਿਸਚਿੰਤ ਹੋ ਕੇ ਨਹੀਂ ਸੀ ਸੁੱਤਾ। ਇਸ ਦੀ ਦਿਲੀ ਲੋਚਨਾ ਇਹ ਸੀ ਕਿ ਇਕ ਵਾਰ ਪੂਰੀ ਪੂਰੀ ਤਰ੍ਹਾਂ ਦਿਲ ਖੋਲ੍ਹ ਕੇ ਸਿੱਖਾਂ ਨੂੰ ਇਸਲਾਮੀ ਹੱਥ ਦੱਸੇ ਜਾਣ, ਤਾਂ ਕਿ ਉਹਨਾਂ ਦੇ ਇਸ ਅਫ਼ਗਾਨੀ ਇਲਾਕੇ ਵਿੱਚ ਦਿਨੋਂ ਦਿਨ ਵਧ ਰਹੇ ਜ਼ੋਰ ਨੂੰ ਸਦਾ ਲਈ ਤੋੜ ਦਿੱਤਾ ਜਾਏ।

ਇਹਨਾਂ ਲੰਮੀਆਂ ਸੋਚਾਂ ਅਤੇ ਭਾਰੀ ਤਿਆਰੀਆਂ ਦੇ ਉਪ੍ਰੰਤ ਫ਼ਰਵਰੀ ਸੰਨ ੧੮੨੩ ਈ: ਨੂੰ ਮੁਹੰਮਦ ਆਜ਼ਮ ਖ਼ਾਂ ਕਾਬਲ ਤੋਂ ਵਾਹੋਦਾਹੀ ਕੂਚ ਕਰਦਾ ਹੋਇਆ ਪਿਸ਼ਾਵਰ ਵਿੱਚ ਆ ਡੇਰੇ ਲਾਏ।

---

1. ਬੈਰਨ ਹੂਗਲ ਆਸਟਰੀਅਨ ਯਾਤਰੂ ਆਪਣੇ ਸਫ਼ਰਨਾਮੇ ਦੇ ਸਫ਼ਾ ੨੧੬, ੨੧੭, ੨੧੮ ਪਰ ਲਿਖਦਾ ਹੈ ਕਿ ਖ਼ਾਲਸਾ ਰਾਜ ਸਮੇਂ ਜਦ ਉਹ ੨੬ ਦਸੰਬਰ ੧੮੩੫ ਈ: ਨੂੰ ਅਟਕ ਆਇਆ ਤਾਂ ਦਰਿਆ ਅਟਕ ਪਰ ਮਹਾਰਾਜਾ ਰਣਜੀਤ ਸਿੰਘ ਵਲੋਂ ਬਣਵਾਇਆ ਹੋਇਆ ਪੁਲ ਮੌਜੂਦ ਸੀ, ਜਿਸ ਵਿੱਚ ੧੯ ਵੱਡੀਆ ਬੇੜੀਆਂ ਵਰਤੀਆਂ ਗਈਆਂ ਸਨ। ਇਹ ਪੁਲ ਕਿਲ੍ਹੇ ਤੋਂ ਥੋੜ੍ਹਾ ਜਿਹਾ ਉਤਾਂਹ ਵੱਲ ਸੀ, ਇਥੇ ਦਰਿਆ ਦਾ ਪਾਟ ੬੫ ਫਾਦਮ ਯਾ ੨੭੦ ਫੁਟ ਸੀ ਅਰ ਡੂੰਘਾਈ ਲਗਪਗ ੧੯ ਫੁਟ ਸੀ।

ਬਾਰਨਸ ਜਦ ਦੂਜੀ ਵਾਰੀ ਕਾਬਲ ਜਾਂਦਾ ਹੋਇਆ ਸੰਨ ੧੮੩੭ ਵਿਚ ਅਟਕ ਤੋਂ ਗੁਜ਼ਰਿਆ ਤਾਂ ਉਹ ਆਪਣੀ ਕਿਤਾਬ 'ਬਾਬਲ ਬਾਈ ਬਾਰਨਸ' ਵਿਚ ਲਿਖਦਾ ਹੈ ਕਿ ਇਸ ਸਮੇਂ ਦਰਿਆ ਅਟਕ ਪਰ ਮਹਾਰਾਜਾ ਸਾਹਿਬ ਵਲੋਂ ਪੁਲ ਬਣਿਆ ਹੋਇਆ ਸੀ, ਜਿਸ ਵਿੱਚ ੩੦ ਬੇੜੀਆਂ ਜੋੜੀਆਂ ਗਈਆਂ ਸਨ। ਇਥੇ ਦਰਿਆ ਅਟਕ ਦੀ ਚੌੜਾਈ ੫੦੭ ਫੁਟ ਸੀ ਅਤੇ ਡੂੰਘਾਈ ੧੨ ਫਾਦਮ ਯਾ ੭੨ ਫੁਟ ਸੀ, ਆਦਿ ।

ਸਰਦਾਰ ਹਰੀ ਸਿੰਘ ਦੇ ਬਣਵਾਏ ਹੋਏ ਅਟਕ ਦੇ ਪੁਲ ਦੇ ਤਿੰਨ ਪਾਏ (ਪਿਲਰ) ਇਸ ਵਕਤ (ਸੰ: ੧੮੩੭) ਤਕ ਦਰਿਆ ਅਟਕ ਵਿਚ ਕਿਲ੍ਹੇ ਦੇ ਲਾਗੇ ਮੌਜੂਦ ਹਨ, ਇਹਨਾਂ ਵਿੱਚ ਪੁਲ ਦੇ ਰੱਸੇ ਆਦਿ ਬੰਨ੍ਹਣ ਲਈ ਲੋਹੇ ਦੇ ਭਾਰੀ ਕੜੇ ਤੇ ਹੁੱਕ ਲੱਗੇ ਹੋਏ ਹਨ।

ਇਨ੍ਹੀਂ ਦਿਨੀਂ ਪਿਸ਼ਾਵਰ ਦੀ ਨਿਜ਼ਾਮਤ ਮਹਾਰਾਜ ਰਣਜੀਤ ਸਿੰਘ ਵੱਲੋਂ ਯਾਰ ਮੁਹੰਮਦ ਖ਼ਾਨ ਬਾਰਕਜ਼ੀ (ਮੁਹੰਮਦ ਅਜ਼ੀਮ ਖ਼ਾਨ ਦੇ ਛੋਟੇ ਭਾਈ) ਦੇ ਹੱਥ ਸੀ, ਜਿਹੜਾ ਕਈ ਸਾਲਾਂ ਤੋਂ ਇਸ ਇਲਾਕੇ ਦਾ ਖ਼ਿਰਾਜ, ਮਹਾਰਾਜਾ ਸਾਹਿਬ ਅੱਗੇ ਭਰਦਾ ਸੀ।

ਹੁਣ ਜਦ ਮੁਹੰਮਦ ਅਜ਼ੀਮ ਖ਼ਾਨ ਖ਼ੈਬਰ ਵਿਚੋਂ ਨਿਕਲਿਆ ਤਾਂ ਇਸ ਨੂੰ ਖ਼ਬਰ ਪਹੁੰਚੀ ਕਿ ਪਿਸ਼ਾਵਰ ਆਪ ਲਈ ਖ਼ਾਲੀ ਪਿਆ ਹੈ। ਇਸੇ ਤਰ੍ਹਾਂ ਉਹ ਲੰਮਾ ਕੂਚ ਕਰਕੇ ੧੨ ਫਰਵਰੀ ਦੀ ਰਾਤ ਨੂੰ ਬਿਨਾਂ ਕਿਸੇ ਦੀ ਰੋਕ-ਟੋਕ ਦੇ ਪਿਸ਼ਾਵਰ ਵਿਚ ਦਾਖ਼ਲ ਹੋ ਗਿਆ।

ਇਸ ਸਮੇਂ ਯਾਰ ਮੁਹੰਮਦ ਖ਼ਾਨ ਨੇ ਸ਼ੇਰਿ ਪੰਜਾਬ ਨੂੰ ਇੱਕ ਬੜਾ ਲੰਮਾ ਚੌੜਾ ਬੇਨਤੀ ਪੱਤਰ ਲਿਖ ਕੇ ਆਪਣੇ ਦੀਵਾਨ ਮਾਨਕ ਰਾਏ ਕੰਧਾਰੀ ਦੇ ਹੱਥ ਭੇਜਿਆ, ਜਿਸ ਵਿੱਚ ਇਸ ਨੇ ਪਿਸ਼ਾਵਰ ਨੂੰ ਇਸ ਤਰ੍ਹਾਂ ਖ਼ਾਲੀ ਕਰ ਜਾਣ ਬਾਰੇ ਆਪਣੀ ਬੜੀ ਬੇਵਸੀ ਲਿਖੀ ਸੀ ਕਿ ਉਹ ਮੁਹੰਮਦ ਅਜ਼ੀਮ ਖ਼ਾਨ ਦੇ ਇਨੇ ਭਾਰੀ ਲਸ਼ਕਰ ਦੇ ਟਾਕਰੇ ਲਈ ਆਪਣੇ ਆਪ ਨੂੰ ਅਸਮਰੱਥ ਸਮਝਦਾ ਸੀ[1] ।

ਉਧਰ ਪਿਸ਼ਾਵਰ ਵਿੱਚ ਪਹੁੰਚ ਕੇ ਮੁਹੰਮਦ ਅਜ਼ੀਨ ਖ਼ਾਨ ਨੇ ਲੱਗਦੇ ਹੱਥ ਸਾਰੇ ਇਸਲਾਮੀ ਇਲਾਕਿਆਂ ਵਿੱਚ ਆਪਣੇ ਮੌਲਵੀ ਤੇ ਵਾਅਜ਼ ਭਿਜਵਾ ਦਿੱਤੇ ਜਿਨ੍ਹਾਂ ਨੇ ਸਿੱਖਾਂ ਦੇ ਉਲਟ ਗ਼ਜ਼ਬ ਦਾ ਜੋਸ਼ ਖਿਲਾਰ ਦਿੱਤਾ। ਇਸੇ ਤਰ੍ਹਾਂ ਥੋੜ੍ਹੇ ਦਿਨਾਂ ਵਿੱਚ ਹੀ ਹਜ਼ਾਰਾਂ ਦੀ ਗਿਣਤੀ ਵਿੱਚ ਜੋਸ਼ੀਲੇ ਗ਼ਾਜ਼ੀ ਜਹਾਦੀ ਝੰਡੇ ਹੇਠ ਇਕੱਠੇ ਹੋਣ ਲੱਗ ਪਏ। ਜਦ ਇਹ ਇਕੱਠ ਬਹੁਤ ਬੱਝ ਗਿਆ ਤਾਂ ਮੁਹੰਮਦ ਅਜ਼ੀਮ ਖ਼ਾਨ ਨੇ ਗ਼ਾਜ਼ੀਆਂ ਦੇ ਆਗੂਆਂ ਦੀ ਸਲਾਹ ਨਾਲ ਇਸ ਭਾਰੀ ਲੜਾਈ ਲਈ ਨੌਸ਼ਹਿਰੇ ਦਾ ਮੈਦਾਨ ਨੀਯਤ ਕੀਤਾ ਜਿੱਥੇ ਕਿ ਪੀਣ ਲਈ ਦਰਿਆ ਕਾਬਲ ਦਾ ਖੁਲ੍ਹਾ ਜਲ, ਰਹਿਣ ਲਈ ਵਸੀਹ ਮੈਦਾਨ, ਲੜਨ ਲਈ ਪਹਾੜੀਆਂ ਦੀ ਆੜ । ਇਹ ਸਾਰੀਆਂ ਸਹੂਲਤਾਂ ਕੁਦਰਤ ਵੱਲੋਂ ਇਥੇ ਮੌਜੂਦ ਸਨ, ਗ਼ਰਜ਼ ਕਿ ਕਿਸੇ ਮਹਾਨ ਜੰਗ ਲਈ ਇਸ ਤੋਂ ਬੇਹਤਰ ਜਗ੍ਹਾ ਮਿਲਣਾ ਅਸੰਭਵ ਨਹੀਂ ਸੀ ਤਾਂ ਕਠਨ ਜ਼ਰੂਰ ਸੀ। ਉਪਰੋਕਤ ਫ਼ੈਸਲੇ ਅਨੁਸਾਰ ਨੌਸ਼ਹਿਰੇ ਦੇ ਮੈਦਾਨ ਵਿੱਚ ਝੰਡਾ ਗਡਿਆ ਗਿਆ, ਜਿਥੇ ਚੰਦ ਦਿਨਾਂ ਦੇ ਅੰਦਰ ਅੰਦਰ ੬੫੦੦੦ ਤੀਕ ਗ਼ਾਜ਼ੀਆਂ ਦੀ ਗਿਣਤੀ ਪਹੁੰਚ ਗਈ।

---

1. ਇਸ ਲਿਖਤ ਬਾਬਤ ਉਸ ਸਮੇਂ ਦੇ ਕਈ ਦਾਨਿਆਂ ਦੀ ਰਾਏ, ਜਿਹੜੇ ਅਫ਼ਗਾਨਾਂ ਦੇ ਵਤੀਰਿਆਂ ਦੇ ਚੰਗੇ ਜਾਣੂ ਸਨ, ਇਹ ਸੀ ਕਿ ਯਾਰ ਮੁਹੰਮਦ ਖ਼ਾਨ ਆਪਣੇ ਭਾਈ ਨਾਲ ਅੰਦਰੋਂ ਸਾਜ਼ਬ ਕਰਕੇ ਪਿਸ਼ਾਵਰ ਉਸ ਲਈ ਖ਼ਾਲੀ ਛਡ ਗਿਆ ਸੀ। ਇਸ ਦੇ ਸਬੂਤ ਵਿੱਚ ਉਹ ਦਲੀਲ ਪੇਸ਼ ਕਰਦੇ ਸਨ ਕਿ ਯਾਰ ਮੁਹੰਮਦ ਖ਼ਾਨ ਜੇ ਕਦੇ ਆਪ ਟਾਕਰਾ ਨਾ ਸੀ ਕਰ ਸਕਦਾ ਤਾਂ ਘੱਟੋ-ਘੱਟ ਇਤਨਾ ਤਾਂ ਕਰ ਸਕਦਾ ਸੀ ਕਿ ਮਹਾਰਾਜਾ ਸਾਹਿਬ ਨੂੰ ਅਜ਼ੀਮ ਖ਼ਾਂ ਦੀਆਂ ਤਿਆਰੀਆਂ ਅਤੇ ਉਸ ਦੇ ਕਾਬਲ ਤੋਂ ਕੂਚ ਦੀ ਖ਼ਬਰ ਤਾਂ ਸਮੇਂ ਸਿਰ ਦੇ ਸਕਦਾ ਸੀ, ਪਰ ਇਸਨੇ ਇਸ ਤਰ੍ਹਾਂ ਨਹੀਂ ਸੀ ਕੀਤਾ। ਇਸ ਨੇ ਆਪਣੇ ਦੀਵਾਨ ਨੂੰ ਉਸ ਵਕਤ ਮਹਾਰਾਜਾ ਕੋਲ ਭੇਜਿਆ ਜਦ ਮੁਹੰਮਦ ਅਜ਼ੀਮ ਖ਼ਾਂ 'ਸ਼ੇਖ ਮੁਹੰਮਦੀ' ਨਾਮੇ ਪਿੰਡ ਵਿੱਚ ਪਹੁੰਚ ਗਿਆ, ਜੋ ਪਿਸ਼ਾਵਰ ਤੋਂ ਚੰਦ ਕੋਹਾਂ ਦੇ ਫ਼ਾਸਲੇ ਪੁਰ ਸੀ।

ਇਸ ਤੋਂ ਛੁੱਟ ਮੁਹੰਮਦ ਅਜ਼ੀਨ ਖ਼ਾਨ ਆਪਣੇ ਭਤੀਜੇ ਮੁਹੰਮਦ ਜ਼ਮਾਨ ਖ਼ਾਨ ਤੇ ਫੀਰੋਜ਼ ਖ਼ਾਨ ਖਟਕ ਦੇ ਪੁੱਤਰ ਖਵਾਸ ਖ਼ਾਨ ਨੂੰ ਬਹੁਤ ਸਾਰੇ ਗਾਜ਼ੀਆਂ ਨਾਲ ਖ਼ਾਲਸਾ ਫ਼ੌਜ ਨੂੰ ਦਰਿਆ ਆਟਕ ਦੇ ਪੱਤਣ ਪਰ ਹੀ ਰੋਕ ਦੇਣ ਲਈ ਤੋਰ ਦਿੱਤਾ। ਇਨ੍ਹਾਂ ਨੇ ਆਉਂਦੇ ਹੀ ਕਿਲ੍ਹਾ ਜਹਾਂਗੀਰੇ ਦੇ ਲਾਗੇ ਬੜੇ ਪੱਕੇ ਮੋਰਚੇ ਬਣਾ ਕੇ ਅਟਕ ਦਾ ਰਾਹ ਰੋਕ ਲਿਆ।

ਉਧਰ ਸ਼ਾਹਜ਼ਾਦਾ ਸ਼ੇਰ ਸਿੰਘ ਤੇ ਸਰਦਾਰ ਹਰੀ ਸਿੰਘ ਸਣੇ ਖ਼ਾਲਸਾ ਫ਼ੌਜ ਦੇ ਅਟਕ ਪਹੁੰਚ ਗਏ ਸਨ। ਇਨ੍ਹਾਂ ਨੇ ਜਦ ਗ਼ਾਜ਼ੀਆਂ ਦਾ ਇਕੱਠ ਜਹਾਂਗੀਰੇ ਦੇ ਮੈਦਾਨ ਵਿੱਚ ਹੁੰਦਾ ਸੁਣਿਆ ਤਾਂ ਇਨ੍ਹਾਂ ਅਗਲੀ ਸਵੇਰ ਨੂੰ ਅਟਕ ਦੇ ਪੁਲ ਤੋਂ ਫ਼ੌਜਾਂ ਨੂੰ ਪਾਰ ਕਰਕੇ ਵੈਰੀ ਨੂੰ ਪਿੱਛੇ ਹਟਾਉਣਾ ਆਰੰਭ ਕਰ ਦਿੱਤਾ, ਪਰ ਚੂੰਕਿ ਗ਼ਾਜ਼ੀਆਂ ਦੀ ਗਿਣਤੀ ਖ਼ਾਲਸਾ ਫ਼ੌਜ ਨਾਲੋਂ ਚਾਰ ਗੁਣਾ ਵੱਧ ਸੀ, ਇਸ ਲਈ ਪਹਿਲੇ ਹੱਲੇ ਵਿੱਚ ਹੀ ਜਹਾਦੀਆਂ ਤੋਂ ਮੈਦਾਨ ਸਾਫ਼ ਕਰਵਾਉਣਾ ਕਠਿਨ ਦਿਸਿਆ। ਠੀਕ ਇਸੇ ਸਮੇਂ ਗ਼ਾਜ਼ੀਆਂ ਨੂੰ ਕੁਝ ਹੋਰ ਸਜਰਸਾਹ ਕੁਮਕ ਮਿਲ ਗਈ, ਜਿਸ ਕਰਕੇ ਇਨ੍ਹਾਂ ਨੇ ਸ਼ਾਹਜ਼ਾਦਾ ਸ਼ੇਰ ਸਿੰਘ ਦੇ ਦਸਤੇ ਨੂੰ—ਜਿਹੜਾ ਪਹਾੜੀਆਂ ਵੱਲ ਦੂਰ ਤੱਕ ਅੱਗੇ ਵੱਧ ਗਿਆ ਸੀ—ਘੇਰੇ ਵਿੱਚ ਰੱਖ ਲਿਆ।

ਇਸੇ ਰੌਲੇ ਰੱਪੇ ਵਿੱਚ ਮੁਹੰਮਦ ਜ਼ਮਾਨ ਖ਼ਾਨ ਨੇ ਕੁਝ ਗ਼ਾਜ਼ੀਆਂ ਨੂੰ ਆਪਣੇ ਨਾਲ ਲੈ ਕੇ ਅਟਕ ਦੇ ਪੁਲ 'ਤੇ ਜਾ ਧਾਵਾ ਕੀਤਾ। ਭਾਵੇਂ ਪੁਲ ਤੱਕ ਪਹੁੰਚਣ ਤੀਕ ਗ਼ਾਜ਼ੀਆਂ ਨੂੰ ਬੜਾ ਭਾਰੀ ਜਾਨੀ ਨੁਕਸਾਨ ਉਠਾਉਣਾ ਪਿਆ, ਪਰ ਕਿਸੇ ਨਾ ਕਿਸੇ ਤਰ੍ਹਾਂ ਇਨ੍ਹਾਂ ਪੁਲ ਦੇ ਰੱਸੇ[1] ਵੱਢ ਕੇ ਪੁਲ ਨੂੰ ਰੋੜ੍ਹ ਦਿੱਤਾ, ਜਿਸ ਕਰਕੇ ਖ਼ਾਲਸਾ ਫ਼ੌਜ ਨੂੰ ਪਾਰਲੇ ਕੰਢੇ ਤੋਂ ਮਦਦ ਮਿਲਣੀ ਅਸੰਭਵ ਹੋ ਗਈ। ਹੁਣ ਉਨ੍ਹਾਂ ਗ਼ਾਜ਼ੀਆਂ ਦੇ ਹੌਸਲੇ ਬਹੁਤ ਹੀ ਵੱਧ ਗਏ ਅਤੇ ਲੱਗੇ ਗੋਲੀਆਂ ਦਾ ਮੀਂਹ ਵਸਾਉਣ ।

ਅਸੀਂ ਉੱਪਰ ਲਿਖ ਆਏ ਹਾਂ ਕਿ ਸ਼ੇਰਿ ਪੰਜਾਬ, ਸ਼ਹਿਜ਼ਾਦਾ ਸ਼ੇਰ ਸਿੰਘ ਤੇ ਸਰਦਾਰ ਹਰੀ ਸਿੰਘ ਨੂੰ ਇਧਰ ਤੋਰ ਕੇ ਆਪ ਦਿਨ ਰਾਤ ਤਿਆਰੀਆਂ ਵਿੱਚ ਜੁਟ ਪਏ ਸਨ। ਹੁਣ ਜਦ ਜ਼ਰੂਰੀ ਤਿਆਰੀਆਂ ਹੋ ਚੁੱਕੀਆਂ ਤਾਂ ਮਹਾਰਾਜਾ ਸਾਹਿਬ ਬਣੇ ਬਾਬਾ ਫੂਲਾ ਸਿੰਘ ਜੀ ਅਕਾਲੀ, ਸਰਦਾਰ ਦੇਸਾ ਸਿੰਘ ਮਜੀਠੀਆ, ਸਰਦਾਰ ਅਮੀਰ ਸਿੰਘ ਸੂਰੀਆਂ ਵਾਲਾ ਤੇ ਸਰਦਾਰ ਰਤਨ ਸਿੰਘ ਘਰਜਾਖੀਏ ਅਤੇ ੨੫੦੦੦ ਫ਼ੌਜ ਨਾਲ ਅਟਕ ਵੱਲ ਕੂਚ ਕਰ ਦਿੱਤਾ ਅਤੇ ਠੀਕ ਇਸੇ ਦਿਨ ਦੀ ਦੁਪਹਿਰ ਨੂੰ ਅਟਕ ਪਹੁੰਚ ਗਏ ਸਨ। ਇਥੇ ਪਹੁੰਚਦਿਆਂ ਮੈਦਾਨ ਜੰਗ ਵਿਚੋਂ ਇਨ੍ਹਾਂ ਨੂੰ ਖ਼ਬਰ ਪਹੁੰਚੀ ਕਿ ਸਰਦਾਰ ਹਰੀ ਸਿੰਘ ਅਤੇ ਬਹਾਦਰ ਸ਼ਾਹਜ਼ਾਦਾ ਸ਼ੇਰ ਸਿੰਘ ਵੈਰੀਆਂ ਦੇ ਆਹੂ ਲਾਹ ਰਹੇ ਹਨ, ਪਰ ਗ਼ਾਜ਼ੀਆਂ ਨੂੰ ਬਹੁਤ ਸਾਰੀ ਤਾਜ਼ਾ ਮਦਦ ਦੇ ਮਿਲ ਜਾਣ ਨਾਲ ਅਤੇ ਪੁਲ ਦੇ ਰੁੜ੍ਹ ਜਾਣ ਕਾਰਣ ਵੈਰੀ ਦਾ ਹੌਸਲਾ ਬਹੁਤ ਵੱਧ ਗਿਆ ਹੈ ਜਿਸ ਕਰਕੇ ਖ਼ਤਰਾ ਹੈ ਕਿ ਕਿਤੇ ਖ਼ਾਲਸਾ ਫ਼ੌਜ ਨੂੰ ਬਹੁਤਾ ਨੁਕਸਾਨ ਨਾ ਉਠਾਉਣਾ ਪਏ।

---

1. ਬੈਰਨ ਹੂਗਲ ਆਪਣੇ ਸਫ਼ਰਨਾਮੇ ਦੇ ਸਫ਼ਾ ੨੧੯ ਤੇ ਲਿਖਦਾ ਹੈ ਕਿ ਖ਼ਾਲਸਾ ਰਾਜ ਸਮੇਂ ਅਟਕ ਦੇ ਪੁਲ ਪਰ ਪੱਠਿਆਂ ਦੇ, ਜਿਹੜੇ ਖਜੂਰ ਦੇ ਪੱਤਿਆਂ ਵਰਗੇ ਹੁੰਦੇ ਸਨ, ਰੱਸੇ ਵੱਟ ਕੇ ਵਰਤੇ ਜਾਂਦੇ ਸਨ ।

ਇਸ ਖ਼ਬਰ ਦੇ ਸੁਣਨ ਸਾਰ ਮਹਾਰਾਜਾ ਸਾਹਿਬ ਦੇ ਅਥਾਹ ਜੋਸ਼ ਨੇ ਹੁਲਾਰਾ ਖਾਧਾ। ਉਧਰ ਬਾਬਾ ਫੂਲਾ ਸਿੰਘ ਜੀ ਆਪਣੇ ਜੀਵਨ ਤੋਂ ਹੱਥ ਧੋ ਕੇ ਅਟਕ ਦੇ ਕੰਢੇ ਵੱਲ ਧਾ ਕੇ ਪਹੁੰਚੇ ਅਤੇ ਸਣੇ ਆਪਣਿਆਂ ਜਵਾਨਾਂ ਦੇ ਆਪਣੇ ਘੋੜੇ ਠਾਠਾਂ ਮਾਰਦੇ ਦਰਿਆ ਅਟਕ ਵਿੱਚ ਠੇਲ੍ਹ ਦਿੱਤੇ। ਹੁਣ ਇਸ ਸਮੇਂ ਕਿਹੜਾ ਐਸਾ ਕਾਇਰ ਸੀ ਜਿਹੜਾ ਆਪਣੀ ਜਾਨ ਤੋਂ ਪਿਆਰੇ ਮਹਾਰਾਜਾ ਸਾਹਿਬ ਤੇ ਪੰਥ ਦੀ ਜਿੰਦ ਜਾਨ ਅਕਾਲੀ ਜੀ ਨੂੰ ਦਰਿਆ ਦੇ ਮੰਝਧਾਰ ਵਿੱਚ ਦੇਖਦਾ ਤੇ ਆਪ ਕੰਢੇ ਪਰ ਖੜੋਤਾ ਰਹਿੰਦਾ ? ਇਹ ਗੱਲ ਅਨਹੋਣੀ ਅਤੇ ਖ਼ਾਲਸੇ ਦੇ ਆਚਰਣ ਤੋਂ ਦੁਰਾਡੇ ਦੀ ਸੀ। ਬੱਸ, ਹੁਣ ਫੇਰ ਕੀਹ ਸੀ, ਸਭ ਨੇ ਘੋੜੇ ਦਰਿਆ ਵਿੱਚ ਠੇਲ੍ਹ ਦਿੱਤੇ ਅਤੇ ਆਪਣੇ ਚੰਗੇ ਮਹਾਰਾਜੇ ਦੇ ਪਿਛੇ-ਪਿਛੇ ਪਾਰਲੇ ਕੰਢੇ ਪਹੁੰਚ ਗਏ। ਇਸ ਸਮੇਂ ਸਰਦਾਰ ਹਰੀ ਸਿੰਘ ਨੇ ਗ਼ਾਜ਼ੀਆਂ ਨਾਲ ਬੜਾ ਕਰੜਾ ਸੰਗਰਾਮ ਮਚਾਇਆ ਹੋਇਆ ਸੀ ਕਿ ਇਕਾਇਕ ਗ਼ਾਜ਼ੀਆਂ ਦੇ ਇਸ ਲਸ਼ਕਰ ਦੇ ਪੈਰ ਮੈਦਾਨ ਵਿਚੋਂ ਉਖੜ ਗਏ, ਅਤੇ ਜਦ ਇਹ ਭੀ ਪਤਾ ਲਗ ਗਿਆ ਕਿ ਮਹਾਰਾਜਾ ਸਾਹਿਬ ਆਪ ਇਸ ਪਾਰ ਪਹੁੰਚ ਗਏ ਹਨ, ਬਸ ਫਿਰ ਤਾਂ ਇਹਨਾਂ ਦੀਆਂ ਰਹਿੰਦੀਆਂ ਖੂੰਹਦੀਆਂ ਆਸਾਂ ਦਾ ਲੱਕ ਹੋਰ ਵੀ ਟੁੱਟ ਗਿਆ ਤੇ ਜਿੱਧਰ ਕਿਸੇ ਦਾ ਮੂੰਹ ਸੀ ਉਧਰ ਨੂੰ ਭੱਜ ਨੱਠਾ। ਇਸ ਸਮੇਂ ਗ਼ਾਜ਼ੀਆਂ ਪੁਰ ਖ਼ਾਲਸੇ ਦਾ ਐਸਾ ਰੋਅਬ ਛਾਇਆ ਕਿ ਆਪਣੇ ਫੱਟੜ ਤੇ ਮੁਰਦੇ ਭੀ ਮੈਦਾਨ ਵਿੱਚ ਛੱਡ ਗਏ। ਹੁਣ ਸਰਦਾਰ ਹਰੀ ਸਿੰਘ ਨੇ ਕਿਲ੍ਹਾ ਜਹਾਂਗੀਰਾ ਵੈਰੀਆਂ ਤੋਂ ਛੁਡਾ ਕੇ ਉਸ ਪਰ ਖ਼ਾਲਸਈ ਝੰਡਾ ਗੱਡ ਦਿੱਤਾ।

ਇਧਰ ਸ਼ੇਰਿ ਪੰਜਾਬ ਜਦ ਮੈਦਾਨ ਵਿੱਚ ਪਹੁੰਚਿਆ ਤਾਂ ਹਰ ਪਾਸੇ ਫ਼ਤਹ ਹੋ ਗਈ ਸੀ। ਸ੍ਰੀ ਹਜ਼ੂਰ ਨੇ ਆਪਣੇ ਫਟ-ਬੰਨ੍ਹਾਂ ਨੂੰ ਹੁਕਮ ਦਿੱਤਾ ਕਿ ਫੱਟੜਾਂ ਨੂੰ ਇੱਕ ਕੈਂਪ ਵਿੱਚ ਪਹੁੰਚਾ ਕੇ ਇਹਨਾਂ ਦੀ ਪੂਰੀ ਤਰ੍ਹਾਂ ਮਰ੍ਹਮ ਪੱਟੀ ਕੀਤੀ ਜਾਏ।

ਪਾਠਕਾਂ ਨੂੰ ਇਹ ਮਾਲੂਮ ਰਹੇ ਕਿ ਗ਼ਾਜ਼ੀਆਂ ਦੇ ਇਥੋਂ ਭਾਂਜ ਖਾਣ ਨਾਲ ਇਹ ਲੜਾਈ ਮੁਕ ਨਹੀਂ ਸੀ ਗਈ, ਬਲਕਿ ਇਸ ਸ਼ਿਕੱਸਤ ਦੀ ਕਾਲਖ਼ ਦੇ ਦਾਗ਼ ਨੂੰ ਧੋਣ ਲਈ ਨੁਸ਼ਹਿਰੇ ਦੇ ਮੈਦਾਨ ਵਿੱਚ ਦੂਣੇ ਜੋਸ਼ ਅਤੇ ਚਉਣੀ ਦ੍ਰਿੜ੍ਹਤਾ ਨਾਲ ਜ਼ੋਰ-ਅਜ਼ਮਾਈ ਦੀਆਂ ਤਿਆਰੀਆਂ ਹੋਣ ਲੱਗ ਪਈਆਂ ਸਨ।

ਮੁਹੰਮਦ ਅਜ਼ੀਮ ਖ਼ਾਨ ਨੇ ਜਹਾਂਗੀਰੇ ਦੇ ਮੈਦਾਨ ਵਿਚੋਂ ਜਦ ਗ਼ਾਜ਼ੀਆਂ ਦੀ ਭਾਂਜ ਦੀ ਖ਼ਬਰ ਸੁਣੀ ਤਾਂ ਉਹ ਬੜਾ ਤਮਚਿਆ। ਉਸ ਨੇ ਬਹੁਤ ਛੇਤੀ ਆਪਣੇ ਦਲੇਰ ਭਾਈ ਦੋਸਤ ਮੁਹੰਮਦ ਖ਼ਾਨ ਦੀ ਸੌਂਪਣੀ ਵਿੱਚ ਆਪਣੀ ੧੫੦੦੦ ਕਲਮੀ ਫ਼ੌਜ, ੩੨ ਵੱਡੀਆਂ ਤੋਪਾਂ; ੧੦੦ ਦਾ ਟਿਕਾਣਾ ਜੰਬੂਰ ਤੇ ਗੁਬਾਰੇ ਅਤੇ ਬਹੁਤ ਬੜਾ ਜ਼ਖ਼ੀਰਾ ਗੋਲਾ ਬਰੂਦ ਤੇ ਅਨਾਜ ਆਦਿ ਦੇ ਕੇ ਨੁਸ਼ਹਿਰੇ ਦੇ ਗ਼ਾਜ਼ੀਆਂ ਨਾਲ ਮਿਲਣ ਦਾ ਹੁਕਮ ਦਿੱਤਾ।

ਇਥੋਂ ਸ਼ੇਰਿ ਪੰਜਾਬ ਨੇ ਕੂਚ ਕਰਕੇ ਸਿੱਧੇ ਅਕੋੜੇ ਅਤੇ ਨੁਸ਼ਹਿਰੇ ਦੇ ਵਿਚਾਲੇ ਆ ਡੇਰੇ ਲਾਏ। ਰਾਤ ਦਿਨ ਵੱਡੀਆਂ ਲੜਾਈਆਂ ਦੀਆਂ ਤਿਆਰੀਆਂ ਹੋਣ ਲੱਗੀਆਂ।

੧ ਮਾਰਚ ਸੰਨ ੧੮੨੩ ਈਸਵੀ ਦੀ ਸਵੇਰ ਦਾ ਜ਼ਿਕਰ ਹੈ ਕਿ ਖ਼ਾਲਸੇ ਨੇ ਪਾਵਨ ਮਰਯਾਦਾ ਅਨੁਸਾਰ ਅੰਮ੍ਰਿਤ ਵੇਲੇ ਦੇ ਦੀਵਾਨ ਦੀ ਸਮਾਪਤੀ ਦੇ ਉਪਰੰਤ ਇਹ ਗੁਰਮਤਾ

ਸੋਧਿਆ ਕਿ ਅੱਜ ਹੀ ਵੈਰੀ ਦੇ ਲਸ਼ਕਰ ਪਰ ਧਾਵਾ ਕਰ ਦੇਣਾ ਚਾਹੀਦਾ ਹੈ, ਕਿਉਂਕਿ ਵੈਰੀਆਂ ਦੀ ਗਿਣਤੀ ਪਲੋ ਪਲ ਵੱਧ ਰਹੀ ਹੈ। ਇਸ ਫ਼ੈਸਲੇ ਅਨੁਸਾਰ ਅਜੇ ਫ਼ੌਜਾਂ ਕੂਚ ਕਰਨਾ ਚਾਹੁੰਦੀਆਂ ਹੀ ਸਨ ਕਿ ਇਸ ਸਮੇਂ ਸ਼ੇਖ ਮੁਹੀਉਦੀਨ[1] ਨੇ ਵੈਰੀ ਦੇ ਕੈਂਪ ਵਿਚੋਂ ਆ ਕੇ ਖ਼ਬਰ ਦਿੱਤੀ ਕਿ ਮੁਹੰਮਦ ਅਜ਼ੀਨ ਖ਼ਾਨ ਰਾਤੋ-ਰਾਤ ਕੂਚ ਕਰ ਕੇ ਖੇਸ਼ਗੀ ਦੇ ਮੈਦਾਨ ਵਿੱਚ ਦਰਿਆ ਲੁੰਡੇ ਦੇ ਕੰਢੇ ਪਹੁੰਚ ਗਿਆ ਹੈ, ਜਿਸ ਨਾਲ ੩੨ ਵੱਡੀਆਂ ਤੋਪਾਂ ਹਨ ਅਤੇ ਬਹੁਤ ਸਾਰੀ ਫ਼ੌਜ ਹੈ। ਉਸਨੇ ਬੇੜੀਆਂ ਤੇ ਕਿਸ਼ਤੀਆਂ ਇਕੱਠੀਆਂ ਕਰਨ ਲਈ ਚਾਰਸਦਾ ਆਦਿ ਦਰਿਆ ਦੇ ਘਾਟਾਂ ਪਰ ਆਪਣੇ ਸਵਾਰ ਦੌੜਾ ਦਿੱਤੇ ਹਨ, ਆਪ ਅੱਜ ਗ਼ਾਜ਼ੀਆਂ ਨਾਲ ਪਾਰ ਪਹੁੰਚ ਕੇ ਮਿਲ ਜਾਏਗਾ। ਮਹਾਰਾਜਾ ਸਾਹਿਬ ਨੇ ਇਸ ਖ਼ਬਰ ਨੂੰ ਸੁਣ ਕੇ ਵਿਚਾਰਿਆ ਕਿ ਚੰਗਾ ਹੋਵੇ ਜੇ ਕਦੇ ਵੈਰੀਆਂ ਦੀਆਂ ਤੋਪਾਂ ਦੇ ਟਾਕਰੇ ਪਰ ਅਸੀਂ ਭੀ ਤੋਪਾਂ ਤੋਂ ਹੀ ਕੰਮ ਲਈਏ ਅਤੇ ਧਾਵਾ ਦੁਪਹਿਰ ਦੇ ਉਪਰੰਤ ਕੀਤਾ ਜਾਏ ਕਿਉਂਕਿ ਸਾਡੇ 'ਫੀਲਪਾਤਰੀ' ਅਤੇ ਤੋਪਖ਼ਾਨੇ ਦੀ ਇੱਥੇ ਪਹੁੰਚਣ ਦੀ ਦੁਪਹਿਰ ਤੱਕ ਸੰਭਾਵਨਾ ਸੀ, ਪਰ ਇਸ ਵਿਚਾਰ ਨਾਲ ਬਾਬਾ ਫੂਲਾ ਸਿੰਘ ਜੀ ਸਹਿਮਤ ਨਾ ਹੋਏ ਤੇ ਉਹਨਾਂ ਨੇ ਸਵੇਰ ਦੇ ਫ਼ੈਸਲੇ ਅਨੁਸਾਰ ਚੜ੍ਹਾਈ ਉਸੇ ਵਕਤ ਕਰਨੀ ਚਾਹੀ। ਚੁਨਾਂਚਿ ਅਕਾਲੀਆਂ ਨੇ ਗੁਰਮਤੇ ਦੀ ਪਾਵਨਤਾ ਨੂੰ ਕਾਇਮ ਰੱਖਦੇ ਹੋਏ ਉਸੇ ਵਕਤ ਗ਼ਾਜ਼ੀਆਂ ਪਰ ਹਮਲਾ ਕਰ ਦਿੱਤਾ। ਮਹਾਰਾਜਾ ਸਾਹਿਬ ਨੇ ਜਦ ਬਾਬਾ ਫੂਲਾ ਸਿੰਘ ਜੀ ਨੂੰ ਏਨਾ ਦ੍ਰਿੜ੍ਹ ਡਿੱਠਾ ਤਾਂ ਆਪ ਨੂੰ ਆਪਣਾ ਇਰਾਦਾ ਛੱਡ ਕੇ ਬਾਬਾ ਫੂਲਾ ਸਿੰਘ ਜੀ ਦਾ ਹੀ ਫੈਸਲਾ ਮੰਨਣਾ ਪਿਆ ਤੇ ਉਸੇ ਵਕਤ ਜੰਗ ਵਿੱਚ ਸ਼ਾਮਿਲ ਹੋਣ ਲਈ ਸ਼ਾਹਜ਼ਾਦਾ ਖੜਕ ਸਿੰਘ ਨੂੰ ਹੁਕਮ ਦਿੱਤਾ। ਇਤਫਾਕ ਐਸਾ ਹੋਇਆ ਕਿ ਸ਼ੇਰਿ ਪੰਜਾਬ ਦੇ ਤੋਪਖ਼ਾਨੇ ਦੁਪਹਿਰੇ ਤੋਂ ਪਹਿਲਾਂ ਹੀ ਨੁਸ਼ਹਿਰੇ ਪਹੁੰਚ ਗਏ ਤੇ ਉਹਨਾਂ ਨੂੰ ਸਿੱਧਾ ਮੈਦਾਨ-ਜੰਗ ਵੱਲ ਘੱਲ ਦਿੱਤਾ ਗਿਆ ਅਤੇ ਨਾਲ ਹੀ ਮਹਾਰਾਜਾ ਸਾਹਿਬ ਨੇ ਸਰਦਾਰ ਹਰੀ ਸਿੰਘ ਅਤੇ ਜਨਰਲ ਇਲਾਰਡ ਨੂੰ ਹੁਕਮ ਦਿੱਤਾ ਕਿ ਆਪਣੀ ਫ਼ੌਜ ਅਤੇ ਤੋਪਖ਼ਾਨੇ ਨਾਲ ਮੁਹੰਮਦ ਅਜ਼ੀਮ ਖ਼ਾਨ ਦੇ ਡੇਰੇ ਪਰ ਖੇਸ਼ਗੀ ਪਹੁੰਚ ਕੇ ਹੱਲਾ ਕਰੋ, ਤਾਂਕਿ ਉਹ ਆਪਣੀਆਂ ਤੋਪਾਂ ਤੇ ਫ਼ੌਜ ਨੂੰ ਪਾਰ ਲੰਘਾ ਕੇ ਗ਼ਾਜ਼ੀਆਂ ਨਾਲ ਨਾ ਮਿਲ ਸਕੇ। ਸਰਦਾਰ ਜੀ ਨੇ ਇਸ ਹੁਕਮ ਦੀ ਪਾਲਣਾ ਬੜੀ ਬੀਰਤਾ ਤੇ ਯੋਗਤਾ ਨਾਲ ਕੀਤੀ ਅਤੇ ਜਾਂਦੇ ਹੀ ਤੋਪਾਂ ਦੇ ਮੂੰਹ ਵੈਰੀ ਦੀ ਫ਼ੌਜ ਵੱਲ ਫੇਰ ਦਿੱਤੇ। ਅੱਗੋਂ ਅਫ਼ਗ਼ਾਨਾਂ ਜਦ ਖ਼ਾਲਸਾ ਫ਼ੌਜ ਨੂੰ ਆਪਣੇ ਪਰ ਟੁੱਟਦਾ ਡਿੱਠਾ ਤਾਂ ਮੁਹੰਮਦ ਅਜ਼ੀਮ ਖ਼ਾਨ ਭਾਵਾ ਭੜਕਿਆ ਅਤੇ ਇਕ ਦਮ ਆਪਣੀ ਬਹਾਦਰ ਫ਼ੌਜ ਨਾਲ ਇਹਨਾਂ ਦੇ ਸਾਹਮਣੇ ਡਟ ਗਿਆ। ਇਥੇ ਬੜੀ ਹੀ ਲਹੂ-ਡੋਲ੍ਹਵੀਂ ਲੜਾਈ ਹੋਈ। ਤੋਪਾਂ ਦੀ ਗਰਜ ਨਾਲ ਆਕਾਸ਼ ਗੂੰਜ ਰਹੇ ਸਨ। ਖ਼ਾਲਸਾ ਸਵਾਰਾਂ ਦੇ ਨੇਜ਼ੇ ਵੈਰੀ ਦੀਆਂ ਸਫ਼ਾਂ ਤੋੜ ਰਹੇ ਸਨ। ਹੁਣ ਪੈਦਲ ਫ਼ੌਜ ਨੇ ਤਲਵਾਰਾਂ ਧੂਹ ਲਈਆਂ ਤੇ ਸਰਦਾਰ ਹਰੀ ਸਿੰਘ ਦੀ ਅਗਵਾਈ ਵਿੱਚ ਇਕਾਇੱਕ

---

1. ਸ਼ੇਖ ਮੁਹੀਉਦੀਨ ਮਹਾਰਾਜਾ ਸਾਹਿਬ ਦੇ ਸੂਹੀਆਂ ਦੇ ਮਹਿਕਮੇ ਦਾ ਵੱਡਾ ਔਹਦੇਦਾਰ ਸੀ। ਇਸਨੇ ਕਈ ਮੌਕਿਆਂ ਪਰ ਖ਼ਾਲਸਾ ਰਾਜ ਦੀਆਂ ਬਹੁਮੁੱਲੀਆਂ ਖ਼ਿਦਮਤਾਂ ਕੀਤੀਆਂ ਸਨ, ਜਿਸ ਤੇ ਸ਼ੇਰਿ ਪੰਜਾਬ ਨੇ ਇਸ ਨੂੰ ਵੱਡੀਆਂ ਜਾਗੀਰਾਂ ਬਖ਼ਸ਼ੀਆਂ ਸਨ।

ਟੁੱਟ ਕੇ ਵੈਰੀ ਦੇ ਗਲੇ ਜਾ ਪਏ। ਇਹ ਹੱਲਾ ਇੰਨੀ ਨਿਡਰਤਾ ਨਾਲ ਕੀਤਾ ਗਿਆ ਕਿ ਜਦ ਤਕ ਅਫ਼ਗਾਨ ਆਪਣੇ ਆਪ ਨੂੰ ਸਾਂਭਦੇ ਸਨ, ਖ਼ਾਲਸਾ ਇਹਨਾਂ ਨਾਲ ਗੁੱਥਮਗੁੱਥਾ ਹੋ ਚੁੱਕਾ ਸੀ। ਇਹ ਗੱਲ ਅਵੱਸ਼ ਮੰਨਣੀ ਪਏਗੀ ਕਿ ਇਸ ਲੜਾਈ ਵਿੱਚ ਬਹਾਦਰ ਮੁਹੰਮਦ ਅਜ਼ੀਮ ਖ਼ਾਨ ਤੇ ਉਸ ਦੀ ਕਲਮੀ ਫ਼ੌਜ ਨੇ ਬੜੀ ਬੀਰਤਾ ਤੇ ਦ੍ਰਿੜ੍ਹਤਾ ਨਾਲ ਆਪਣਾ ਮਜ਼੍ਹਬੀ ਫ਼ਰਜ਼ ਪੂਰਾ ਕੀਤਾ, ਪਰ ਕੁਦਰਤ ਨੂੰ ਇਹ ਪਰਵਾਨ ਸੀ ਕਿ ਸਰਹੱਦ ਵਿੱਚ ਖ਼ਾਲਸੇ ਦੇ ਝੰਡੇ ਝੂਲ ਜਾਣ। ਐਡਾ ਲਹੂ ਵੀਟਵਾ ਕੇ ਭੀ ਮੁਹੰਮਦ ਅਜ਼ੀਮ ਖ਼ਾਨ ਖ਼ਾਲਸਈ ਤਲਵਾਰ ਦੀ ਧਾਰ ਅੱਗੇ ਹੋਰ ਨਾ ਠਹਿਰ ਸਕਿਆ। ਸਰਦਾਰ ਹਰੀ ਸਿੰਘ ਦਾ ਅੱਜ ਦਾ ਜੋਸ਼ ਬੜਾ ਨਿਰਾਲਾ ਸੀ। ਆਪ ਇਸ ਤਰ੍ਹਾਂ ਅਫ਼ਗਾਨੀ ਫ਼ੌਜ ਪਰ ਜਾ ਪਏ ਜਿਸ ਤਰ੍ਹਾਂ ਦਰਿਆ ਦੀ ਕਾਂਗ ਉਛਲ ਕੇ ਆਉਂਦੀ ਹੈ ਅਤੇ ਇਸ ਦੇ ਸਾਹਮਣੇ ਜੋ ਕੁਝ ਆਉਂਦਾ ਹੈ ਕੱਖਾਂ ਕਾਨਿਆਂ ਦੀ ਤਰ੍ਹਾਂ ਉਸ ਨੂੰ ਰੋੜ੍ਹਦੀ ਚਲੀ ਜਾਂਦੀ ਹੈ। ਅਫ਼ਗਾਨ ਸਿੱਖਾਂ ਦੀ ਤਰ੍ਹਾਂ ਤੋਪਾਂ ਨੂੰ ਆਪਣੀ ਜਾਨ ਨਾਲੋਂ ਵੱਧ ਪਿਆਰ ਕਰਦੇ ਸਨ। ਇਸ ਸਮੇਂ ਭੀ ਉਹਨਾਂ ਆਪਣੀ ਇੱਕ-ਇੱਕ ਤੋਪ ਨੂੰ ਬਚਾਉਣ ਵਿੱਚ ਭਾਰੀਆਂ ਕੁਰਬਾਨੀਆਂ ਕੀਤੀਆਂ। ਸਰਦਾਰ ਹਰੀ ਸਿੰਘ ਨੇ ਇਸ ਲੜਾਈ ਵਿੱਚ ਛੇ ਚਾਲੂ ਤੋਪਾਂ ਤੇ ਕਬਜ਼ਾ ਕਰ ਲਿਆ। ਅਫ਼ਗਾਨ ਇਹ ਦੇਖ ਕੇ ਮੁੜ ਗਚ ਖਾ ਕੇ ਪਰਤੇ ਅਤੇ ਫੇਰ ਹੱਥੋ ਹੱਥ ਤਲਵਾਰ ਚਲ ਪਈ। ਇਸ ਸਮੇਂ ਖ਼ਾਲਸੇ ਤੋਪਾਂ ਨੂੰ ਆਪਣੇ ਵੱਲ ਖਿਚਦੇ ਸਨ ਅਤੇ ਅਫ਼ਗਾਨ ਇਹਨਾਂ ਨੂੰ ਸਿੱਘਾਂ ਤੋਂ ਛੁਡਾ ਕੇ ਆਪਣੀ ਵੱਲ ਧ੍ਰੂਹਦੇ ਸਨ । ਇਥੇ ਗ਼ਜ਼ਬ ਦਾ ਘਮਾਸਾਨ ਮਚਿਆ। ਜਿਥੇ ਇਹ ਤੋਪਾਂ ਬੀੜੀਆਂ ਹੋਈਆਂ ਸਨ ਇਥੇ ਹਰ ਪਾਸੇ ਲੋਥਾਂ ਦੇ ਢੇਰਾਂ ਦੇ ਢੇਰ ਚੜ੍ਹੇ ਹੋਏ ਸਨ। ਕਹਿੰਦੇ ਹਨ ਅਖ਼ੀਰ ਪਰ ਜਦ ਅਫ਼ਗਾਨਾਂ ਡਿੱਠਾ ਕਿ ਹੁਣ ਤੋਪਾਂ ਸਾਡੇ ਹੱਥੋਂ ਨਿਕਲ ਚੱਲੀਆਂ ਹਨ, ਤਾਂ ਕਈ ਜੋਸ਼ੀਲੇ ਸਿਪਾਹੀਆਂ ਨੇ ਆਪਣੀਆਂ ਤੋਪਾਂ ਨੂੰ ਭੱਜ ਕੇ ਜੱਫੀਆਂ ਪਾ ਲਈਆਂ ਅਤੇ ਉਹਨਾਂ ਉਸ ਵਕਤ ਤੀਕ ਆਪਣੀਆਂ ਤੋਪਾਂ ਦਾ ਕਬਜ਼ਾ ਸਿੱਘਾਂ ਨੂੰ ਨਾ ਦਿੱਤਾ ਜਦ ਤੀਕ ਉਹਨਾਂ ਦੀਆਂ ਬਾਹਾਂ ਨਾ ਵੱਢੀਆਂ ਗਈਆਂ ਯਾ ਸ਼ਹੀਦ ਨਾ ਹੋ ਗਏ। ਠੀਕ ਇਸੇ ਸਮੇਂ ਸਰਦਾਰ ਹਰੀ ਸਿੰਘ ਦਾ ਬਹਾਦਰ ਸਾਥੀ ਸਰਦਾਰ ਹਾਕਮ ਸਿੰਘ ਸੰਧੂ ਅਫ਼ਗਾਨਾਂ ਦੀਆਂ ਤੋਪਾਂ 'ਤੇ ਕਬਜ਼ਾ ਕਰਦਾ ਹੱਥੋ ਹਥ ਲੜਾਈ ਵਿੱਚ ਬੜੀ ਸੂਰਮਤਾਈ ਦੱਸਦਾ ਹੋਇਆ ਇੱਕ ਬਰਛੇ ਦੇ ਕਾਰੀ ਫਟ ਨਾਲ ਸ਼ਹੀਦ ਹੋ ਗਿਆ[1] ।

---

1. ਬਹਾਦਰ ਸਰਦਾਰ ਹਾਕਮ ਸਿੰਘ ਸੰਧੂ ਆਪਣੇ ਸੂਰਮੇ ਪਿਤਾ ਸਰਦਾਰ ਦੀਵਾਨ ਸਿੰਘ ਕਿਲ੍ਹਾ ਦੀਵਾਨ ਸਿੰਘ ਵਾਲਾ (ਗੁਰਦਾਸਪੁਰ) ਦਾ ਲਾਇਕ ਸਪੁੱਤਰ ਸੀ। ਸ: ਦੀਵਾਨ ਸਿੰਘ ਨੂਰ ਮੁਹੰਮਦ ਚੱਠੇ ਨਾਲ ਲੜਦਾ ਹੋਇਆ ਅਕਾਲਗੜ੍ਹ ਦੀ ਲੜਾਈ ਸਮੇਂ ਚੜ੍ਹਾਈ ਕਰ ਗਿਆ ਸੀ, ਜਿਸ ਦਾ ਇਕੋ ਇਕ ਪੁੱਤਰ ਸਰਦਾਰ ਹਾਕਮ ਸਿੰਘ ਸੀ, ਜਿਸਨੇ ਖ਼ਾਲਸਾ ਰਾਜ ਲਈ ਬੜੀਆਂ ਘਾਲਾਂ ਘਾਲੀਆਂ ਸਨ। ਆਪ ਕਸੂਰ, ਕਾਂਗੜਾ, ਛਛ, ਮੁਲਤਾਨ ਅਤੇ ਇਲਾਕਾ ਸਰਹੱਦ ਦੇ ਯੂਸਫ਼ਜ਼ਈਆਂ ਨਾਲ ਬੜੀਆਂ ਕਰੜੀਆਂ ਲੜਾਈਆਂ ਵਿੱਚ ਹਿੱਸਾ ਲੈ ਚੁੱਕਾ ਸੀ। ਆਪ ਦਾ ਘਰਾਣਾ ਮਹਾਰਾਜਾ ਸਾਹਿਬ ਦਾ ਬੜਾ ਵਫ਼ਾਦਾਰ ਪ੍ਰਸਿੱਧ ਸੀ।

ਇਸੇ ਤਰ੍ਹਾਂ ਜਦ ਮੁਹੰਮਦ ਅਜ਼ੀਨ ਖ਼ਾਨ ਨੇ ਆਪਣੇ ਆਪ ਨੂੰ ਸਖ਼ਤ ਖ਼ਤਰੇ ਵਿੱਚ ਡਿੱਠਾ ਤਾਂ ਡਾਢੇ ਟੁੱਟੇ ਹੋਏ ਦਿਲ ਨਾਲ ਰਣਤੱਤੇ ਵਿਚੋਂ ਨੱਸ ਪਿਆ ਅਤੇ ਆਪਣੇ ਪ੍ਰਸਿੱਧ ਤੇਜ਼ ਰਫਤਾਰ ਘੋੜੇ 'ਬਿਜਲੀ' ਨਾਮੀ ਪਰ ਸਵਾਰ ਹੋ ਕੇ ਮਿਚਨੀ ਜਾ ਸਾਹ ਕੱਢਿਆ[1] । ਹੁਣ ਜਦ ਪਿੱਛੇ ਰਹੇ ਅਫ਼ਗਾਨਾਂ ਨੇ ਆਪਣੇ ਮਾਲਕ ਨੂੰ ਇਸ ਤਰ੍ਹਾਂ ਮੈਦਾਨ ਵਿਚੋਂ ਨੱਸਦਾ ਡਿੱਠਾ ਤਾਂ ਇਨ੍ਹਾਂ ਦੇ ਭੀ ਹੌਸਲੇ ਟੁੱਟ ਗਏ ਤੇ ਬੜੀ ਬੇਤਰਤੀਬੀ ਨਾਲ ਮੈਦਾਨ ਖ਼ਾਲਸੇ ਦੇ ਹੱਥ ਛੱਡ ਕੇ ਜਿੱਧਰ ਕਿਸੇ ਨੂੰ ਰਾਹ ਲੱਭਾ ਨੱਠ ਗਿਆ। ਚੂੰਕਿ ਅਫ਼ਗਾਨ ਇਸ ਜੰਗ ਵਿੱਚ ਬੜੀ ਦਲੇਰੀ ਨਾਲ ਲੜੇ ਸਨ, ਸਰਦਾਰ ਹਰੀ ਸਿੰਘ ਨੇ ਇਹ ਯੋਗ ਨਾ ਸਮਝਿਆ ਕਿ ਨਸਦਿਆਂ ਦਾ ਪਿਛਾ ਕੀਤਾ ਜਾਏ, ਸੋ ਆਪਣੀ ਫ਼ੌਜ ਨੂੰ ਮੈਦਾਨ ਵਿੱਚ ਇੱਥੇ ਹੀ ਠਹਿਰ ਜਾਣ ਦਾ ਹੁਕਮ ਦੇ ਦਿੱਤਾ। ਅਫ਼ਗਾਨਾਂ ਦੀਆਂ ੧੪ ਵੱਡੀਆਂ ਤੋਪਾਂ ਅਤੇ ੧੯ ਛੋਟੀਆਂ ਤੋਪਾਂ ਸਰਦਾਰ ਹਰੀ ਸਿੰਘ ਦੇ ਕਬਜ਼ੇ ਵਿੱਚ ਆਈਆਂ[2] । ਕੁਝ ਤੋਪਾਂ ਅਫ਼ਗਾਨਾਂ ਨੇ ਦਰਿਆ ਵਿੱਚ ਧਕੇਲ ਦਿੱਤੀਆਂ ਸਨ, ਜਿਨ੍ਹਾਂ ਵਿਚੋਂ ਤਿਨ ਸਰਦਾਰ ਜੀ ਨੇ ਕਢਵਾ ਲਈਆਂ ਅਤੇ ਕੁਝ ਕੁ ਵਿਚ ਮੇਖਾਂ ਮਾਰ ਕੇ ਇਹ ਬੇਕਾਰ ਕਰ ਗਏ ਸਨ। ਇਨ੍ਹਾਂ ਤੋਪਾਂ ਤੋਂ ਛੁੱਟ ਹੋਰ ਬਹੁਤ ਸਾਰੇ ਹਥਿਆਰ ਅਤੇ ਸਮਾਨ-ਜੰਗ ਪੁਰ ਸਰਦਾਰ ਜੀ ਨੇ ਕਬਜ਼ਾ ਕਰ ਲਿਆ।

ਇਸ ਸਮੇਂ ਸੋਢੀ ਮੇਘ ਸਿੰਘ ਹਰਨਪੁਰ ਵਾਲੇ ਨੇ ਬੜੀ ਨਿਰਭੈਤਾ ਨਾਲ ਸਰਦਾਰ ਹਰੀ ਸਿੰਘ ਦੇ ਨਾਲ ਆਪਣੀ ਬੀਰਤਾ ਦਾ ਸਬੂਤ ਦਿੱਤਾ[3] ।

ਦੂਜੇ ਪਾਸੇ ਦਰਿਆ ਲੁੰਡੇ ਤੋਂ ਪਾਰ ਤਰਕੀ ਪਹਾੜੀ ਦੇ ਸੰਗਰਾਮ ਵਿਚ ਸਾਰਾ ਦਿਨ ਬੜੀ ਕਰੜੀ ਲੜਾਈ ਹੋਈ ਅਤੇ ਲੌਂਢੇ ਪਹਿਰ ਗ਼ਾਜ਼ੀ ਮੈਦਾਨ ਛੱਡ ਕੇ ਨੱਸ ਗਏ। ਇਸ ਮੈਦਾਨ ਦੀ ਜਿਤ ਨਾਲ ਜਿੱਥੇ ਖ਼ਾਲਸੇ ਨੂੰ ਬੇਅੰਤ ਖ਼ੁਸ਼ੀ ਹੋਈ ਉਥੇ ਬਹੁਤ ਸਾਰਾ ਦੁੱਖ ਭੀ

---

1. ਮੁਹੰਮਦ ਅਜ਼ੀਮ ਖ਼ਾਨ ਦਾ ਇਸ ਭਾਂਜ ਨਾਲ ਐਸਾ ਦਿਲ ਟੁੱਟ ਗਿਆ ਸੀ ਕਿ ਉਹ ਕਾਬਲ ਪਹੁੰਚਣ ਤੋਂ ਪਹਿਲਾਂ ਹੀ ਰਸਤੇ ਵਿੱਚ ਮਰ ਗਿਆ।
2. ਰੋਜ਼ਨਾਮਚਾ ਮਹਾਰਾਜਾ ਰਣਜੀਤ ਸਿੰਘ, ਦੀ ਆਰਮੀ ਔਫ਼ ਮਹਾਰਾਜਾ ਰਣਜੀਤ ਸਿੰਘ, ਸਫ਼ਾ ੪੫੩ ।
3. ਸੋਢੀ ਮੇਘ ਸਿੰਘ, ਬਾਬਾ ਰਾਮ ਸਿੰਘ ਹਰਨਪੁਰੀ ਦਾ ਛੋਟਾ ਭਾਈ ਸੀ। ਸੋਢੀ ਸਾਹਿਬਜ਼ਾਦਿਆਂ ਵਿਚੋਂ ਬਾਬਾ ਰਾਮ ਸਿੰਘ ਤੇ ਆਪ ਦੇ ਚੌਹਾਂ ਭਾਈਆਂ ਨੇ ਅੰਮ੍ਰਿਤ ਛੱਕਕੇ ਖ਼ਾਲਸਾ ਰਾਜ ਦੇ ਵਾਧੇ ਲਈ ਬੜੀਆਂ ਲੜਾਈਆਂ ਲੜੀਆਂ ਸਨ। ਸੰਨ ੧੮੦੭ ਵਿਚ ਨਰੈਣ ਗੜ੍ਹ ਨੂੰ ਫ਼ਤਹ ਕਰਦੇ ਹੋਏ ਬਾਬਾ ਸਾਹਿਬ ਨੇ ਆਪਣੇ ਆਪ ਨੂੰ ਖ਼ਾਲਸੇ ਤੋਂ ਕੁਰਬਾਨ ਕਰ ਦਿੱਤਾ। ਇਸ ਬਹਾਦਰ ਸੂਰਮੇ ਦੀ ਮੌਤ ਦਾ ਹਾਲ ਸੁਣ ਕੇ ਮਹਾਰਾਜਾ ਰਣਜੀਤ ਸਿੰਘ ਨੇ ਬੜਾ ਦੁੱਖ ਮਨਾਇਆ ਸੀ। ਇਸ ਦੀ ਜਗ੍ਹਾ ਬਾਬਾ ਰਾਮ ਸਿੰਘ ਦਾ ਛੋਟਾ ਭਾਈ ਮੇਘ ਸਿੰਘ ਫ਼ੌਜ ਵਿਚ ਲੈ ਲਿਆ ਸੀ। ਆਪ ਨੇ ਮੁਲਤਾਨ ਤੇ ਮੁੰਘੇਰ ਦੀ ਫ਼ਤਹ ਸਮੇਂ ਵੱਡੀ ਦਲੇਰੀ ਦੱਸੀ, ਖ਼ਾਸ ਕਰ ਸੰਨ ੧੮੨੩ ਦੀ ਟੇਰੀ (ਨੁਸ਼ਹਿਰਾ) ਵਾਲੀ ਇਸ ਲੜਾਈ ਵਿੱਚ ਮਹਾਰਾਜਾ ਸਾਹਿਬ ਦੇ ਸਾਹਮਣੇ ਐਸੀ ਨਿਰਭੈਤਾ ਦੱਸੀ ਕਿ ਮਹਾਰਾਜਾ ਸਾਹਿਬ ਨੇ ਪ੍ਰਸੰਨ ਹੋਕੇ ਆਪ ਨੂੰ ੫੦੦ ਰੁਪਏ ਦੀ ਜਾਗੀਰ ਬਖ਼ਸ਼ੀ।

ਹੋਇਆ, ਉਹ ਇਸ ਤਰ੍ਹਾਂ ਹੈ ਕਿ ਪੰਥ ਦਾ ਅਤਿ ਪਿਆਰਾ ਧਰਮੀ ਜਰਨੈਲ ਬਾਬਾ ਫੂਲਾ ਸਿੰਘ ਜੀ ਅਕਾਲੀ ਇਸ ਮੈਦਾਨ ਵਿੱਚ ਸ਼ਹੀਦ ਹੋ ਗਿਆ ਸੀ[1] । ਇਸ ਫ਼ਤਹ ਦਾ ਅਸਰ ਸਰਹੱਦੀ ਇਲਾਕੇ ਲਈ ਬੜਾ ਹੀ ਲਾਭਦਾਇਕ ਸਾਬਤ ਹੋਇਆ, ਅਰਥਾਤ ਇਹ ਸਫਲਤਾ ਸਰਹੱਦ ਵਿੱਚ ਖ਼ਾਲਸਾ ਰਾਜ ਦਾ ਬੁਨਿਆਦੀ ਪੱਥਰ ਹੋ ਗਈ।

ਇਸ ਭਾਰੀ ਫ਼ਤਹ ਦੇ ਬਾਅਦ ਖ਼ਾਲਸਾ ਫ਼ੌਜ ਨੂੰ ਦੋ ਦਿਨ ਨੁਸ਼ਹਿਰੇ ਦੇ ਕੈਂਪ ਵਿੱਚ ਆਰਾਮ ਦੇ ਕੇ ਮਹਾਰਾਜਾ ਰਣਜੀਤ ਸਿੰਘ ਨੇ ਸਰਦਾਰ ਹਰੀ ਸਿੰਘ ਨੂੰ ਨਾਲ ਲੈ ਕੇ ਇਲਾਕਾ ਯੂਸਫ਼ਜ਼ਈ, ਹਸ਼ਤ ਨਗਰ[2] ਤੇ ਪਿਸ਼ਾਵਰ ਦਾ ਦੌਰਾ ਕੀਤਾ। ਇਸ ਸਮੇਂ ਜਿਥੇ ਜਿਥੇ ਆਪ ਗਏ ਇਲਾਕੇ ਦੇ ਪਠਾਣਾਂ ਨੇ ਬੜੀ ਸਰਗਰਮੀ ਨਾਲ ਸ੍ਰੀ ਹਜ਼ੂਰ ਜੀ ਦੀ ਅਗਵਾਈ ਕੀਤੀ, ਨਜ਼ਰਾਨੇ ਪੇਸ਼ ਕੀਤੇ ਅਤੇ ਖ਼ਾਲਸਾ ਰਾਜ ਦੀ ਈਨ ਮੰਨਦੇ ਗਏ। ਇਸ ਸਮੇਂ ਯਾਰ ਮੁਹੰਮਦ ਖ਼ਾਨ ਨੇ ਇਲਾਕੇ ਦੇ ਰਈਸਾਂ ਤੇ ਖ਼ਾਨਾਂ ਦਾ ਇੱਕ ਭਾਰੀ ਜਿਰਗਾ ਸ਼ੇਰਿ ਪੰਜਾਬ ਦੀ ਸੇਵਾ ਵਿੱਚ ਹਾਜ਼ਰ ਕੀਤਾ। ਇਨ੍ਹਾਂ ਸਾਰੇ ਖ਼ਾਨਾਂ ਨੇ ਯਾਰ ਮੁਹੰਮਦ ਖ਼ਾਨ ਦਾ ਕਸੂਰ ਬਖ਼ਸ਼ਣ ਲਈ ਅਰਜ਼ੋਈ ਕੀਤੀ। ਮਹਾਰਾਜਾ ਸਾਹਿਬ ਨੇ ਇਸ ਵਕਤ ਕਈ ਰਾਜਸੀ ਭਾਵਾਂ ਨੂੰ ਮੁੱਖ ਰੱਖ ਕੇ ਜਿਰਗੇ ਦੀ ਮੰਗ ਮੰਨ ਲਈ। ਸ਼ੇਰਿ ਪੰਜਾਬ ਦੀ ਇਸ ਖੁਲ੍ਹ-ਦਿਲੀ ਦਾ ਅਸਰ ਇਨ੍ਹਾਂ ਮੁਖੀਆਂ ਦੇ ਦਿਲਾਂ ਪਰ ਬੜਾ ਚੰਗਾ ਪਿਆ। ਹੁਣ ਹੁਕਮ ਦਿੱਤਾ ਕਿ ਯਾਰ ਮੁਹੰਮਦ ਖ਼ਾਨ ਅਜ਼ਮਾਇਸ਼ੀ ਤੌਰ ਪਰ ਯੋਗ ਸਮੇਂ ਤਕ ਖ਼ਾਲਸੇ ਵਲੋਂ ਪਿਸ਼ਾਵਰ ਦਾ ਬਾਜਗੁਜ਼ਾਰ ਨਾਜ਼ਮ ਰਹੇ। ਪਿਸ਼ਾਵਰ ਦੇ ਇਲਾਕੇ ਵਿਚ ਪੂਰਾ ਪੂਰਾ ਅਮਨ ਕਾਇਮ ਰੱਖਣ ਲਈ ਮਹਾਰਾਜਾ ਸਾਹਿਬ ਨੇ ਸਰਦਾਰ ਹਰੀ ਸਿੰਘ ਨਲੂਏ ਨੂੰ ਸਣੇ ਫ਼ੌਜ ਦੇ ਕੁਝ ਸਮੇਂ ਲਈ ਪਿਸ਼ਾਵਰ ਵਿੱਚ ਰਖਿਆ[3] ।

## ਸਰਦਾਰ ਹਰੀ ਸਿੰਘ ਮੁੜ ਹਜ਼ਾਰੇ ਵਿੱਚ

ਨੁਸ਼ਹਿਰੇ ਦੀ ਸਾਰੀ ਫ਼ਤਹ ਦੇ ਉਪਰੰਤ ਸਰਦਾਰ ਹਰੀ ਸਿੰਘ ੭ ਮਹੀਨੇ ਤਕ ਪਿਸ਼ਾਵਰ ਦੇ ਇਲਾਕੇ ਵਿੱਚ ਅਮਨ ਕਾਇਮ ਕਰਨ ਅਤੇ ਯਾਰ ਮੁਹੰਮਦ ਖ਼ਾਨ ਨੂੰ ਪ੍ਰਬੰਧ

---

1. ਇਸ ਜੰਗ ਦਾ ਸਵਿਸਥਾਰ ਹਾਲ ਅਤੇ ਬਾਬਾ ਫੂਲਾ ਸਿੰਘ ਜੀ ਦੇ ਜੋਸ਼ ਭਰੇ ਕਾਰਨਾਮੇ ਜੇ ਆਪ ਪੜ੍ਹਨਾ ਚਾਹੋ ਤਾਂ "ਜੀਵਨ ਬਾਬਾ ਫੂਲਾ ਸਿੰਘ ਅਕਾਲੀ" ਰਚਿਤ ਕਰਤਾ ਪੜ੍ਹੋ ।
2. ਹਸ਼ਤ ਨਗਰ ਦਾ ਪੁਰਾਣਾ ਨਾਮ 'ਅਸ਼ਟ ਨਗਰ' (ਅੱਠ ਗਿਰਾਂ) ਸੀ ਜੋ ਬਹੁਤੀ ਵਰਤੋਂ ਦੇ ਕਾਰਨ ਕੁਝ ਬਦਲ ਕੇ ਹਸ਼ਤ ਨਗਰ ਹੋ ਗਿਆ। ਅੱਗੇ ਲਿਖੇ ਅੱਠ ਗਿਰਾਵਾਂ ਨੂੰ ਹਸ਼ਤ ਨਗਰ ਆਖਦੇ ਹਨ : ਪੜਾਂਗ, ਚਾਰਸਦਾ, ਰਜੜ, ਉਤਮਾਨਜ਼ਈ, ਤੁਰੰਗਜ਼ਈ, ਉਮਰਜ਼ਈ, ਤਰਨਾਬ ਤੇ ਸ਼ੇਰਪਾਓ । ਇਹ ਉਹੀ ਥਾਂ ਹੈ ਜਿਸ ਨੂੰ ਪ੍ਰਸਿਧ ਚੀਨੀ ਯਾਤਰੂ 'ਫ਼ਾਹੀਯਾਨ' ਤੇ 'ਹੀਵਨਸਾਂਗ' ਨੇ ਆਪਣੇ ਸਫ਼ਰਨਾਮਿਆਂ ਵਿਚ ਹਸ਼ਤੀ ਨਗਰ ਲਿਖਿਆ ਹੈ ਅਤੇ ਬੁੱਧ ਮਤ ਦਾ ਜਗਤ ਪ੍ਰਸਿਧ ਮੰਦਰ 'ਪੁਸ਼ਕਲਵਾਤੀ', ਜਿਸ ਵਿਚ ਮਹਾਤਮਾ ਬੁੱਧ ਜੀ ਨੇ ਆਪਣੀਆਂ ਅੱਖਾਂ ਕੱਢ ਕੇ ਭੇਟਾ ਚਾੜ੍ਹੀਆਂ ਸਨ, ਚਾਰਸਦੇ ਤੇ ਪੜਾਂਗ ਦੇ ਵਿਚਾਲੇ ਮੌਜੂਦ ਸੀ, ਜਿਸ ਦੇ ਖੰਡਰ ਤੇ ਮੂਰਤੀਆਂ ਜ਼ਮੀਨ ਖੋਦਿਆਂ ਅੱਜ ਤੀਕ ਮਿਲਦੀਆਂ ਹਨ।
3. ਡਾਕਟਰ ਬਿਲੇਜ਼, ਏ ਜਨਰਲ ਰੀਪੋਰਟ, ਆਫ਼ ਯੂਸਫ਼ਜ਼ਈ ।

ਵਿੱਚ ਸਹਾਇਤਾ ਦੇਣ ਲਈ ਸੂਬਾ ਸਰਹੱਦ ਵਿੱਚ ਰਿਹਾ। ਜਦ ਸਭ ਤਰ੍ਹਾਂ ਪ੍ਰਬੰਧ ਠੀਕ ਹੋ ਗਿਆ ਤਾਂ ਸ਼ੇਰਿ ਪੰਜਾਬ ਮਹਾਰਾਜਾ ਰਣਜੀਤ ਸਿੰਘ ਦੀ ਇੱਛਾ ਅਨੁਸਾਰ ਆਪ ਸਣੇ ਫ਼ੌਜ ਦੇ ਮੁੜ ਹਜ਼ਾਰੇ ਵਿੱਚ ਆ ਗਏ।

ਇੱਥੇ ਪਹੁੰਚਣ ਪਰ ਪਤਾ ਲੱਗਾ ਕਿ ਹਜ਼ਾਰੇ ਦੇ ਮੈਦਾਨੀ ਇਲਾਕੇ ਦੇ ਵਸਨੀਕਾਂ ਵਿਚੋਂ ਤਰੀਨ ਤੇ ਤਿਰਖੇਲੀ ਇਥੋਂ ਨੱਸਕੇ ਗੰਧਾਗਰ ਦੇ ਪਹਾੜਾਂ ਵਿੱਚ ਸਿਰੀਕੋਟ ਅਤੇ ਨਾੜੇ ਦੇ ਇਲਾਕੇ ਵਿੱਚ ਜਾ ਵੱਸੇ ਹਨ। ਇਥੋਂ ਇਹ ਆਪਣੇ ਪ੍ਰਸਿੱਧ ਸੋਰਸ਼-ਪੰਸਦ ਆਗੂ ਮੁਹੰਮਦ ਖ਼ਾਨ ਤਰੀਨ ਦੀ ਅਗਵਾਈ ਵਿੱਚ ਮੈਦਾਨੀ ਪਰਜਾ ਪਰ ਡਾਕੇ ਮਾਰਕੇ ਉਨ੍ਹਾਂ ਨੂੰ ਦੁੱਖ ਦੇ ਰਹੇ ਸਨ। ਇਨ੍ਹਾਂ ਨੂੰ ਸਿੱਧੇ ਰਾਹ ਪਾਣ ਲਈ ਸੰਨ ੧੮੨੪ ਦੇ ਆਰੰਭ ਵਿੱਚ ਸਰਦਾਰ ਹਰੀ ਸਿੰਘ ਨੇ ਸਜ਼ਾਵਾਰੀ ਮੁਹਿੰਮ ਤਿਆਰ ਕਰਕੇ ਸਿਰੀ ਕੋਟ ਦੇ ਨਾੜੇ ਪਰ ਚੜ੍ਹਾਈ ਕਰ ਦਿੱਤੀ।

ਉਧਰ ਵਿਰੋਧੀਆਂ ਨੂੰ ਜਦ ਪਤਾ ਲੱਗਾ ਕਿ ਖ਼ਾਲਸਾ ਫ਼ੌਜ ਸਣੇ ਸਰਦਾਰ ਹਰੀ ਸਿੰਘ ਦੇ ਇਸ ਇਲਾਕੇ ਪਰ ਫ਼ੌਜਕਸ਼ੀ ਕਰਨ ਵਾਲੇ ਹਨ ਤਾਂ ਉਨ੍ਹਾਂ ਤਿੰਨ ਚਾਰ ਕਬੀਲਿਆਂ ਤਰੀਨ, ਤੋਰਖੇਲੀ, ਮਸ਼ਵਾਣੀ, ਸੈਦਖ਼ਾਨੀਆਂ ਨੇ ਮਿਲਕੇ ਥੋੜ੍ਹੇ ਦਿਨਾਂ ਵਿੱਚ ਹੀ ੧੫ ਹਜ਼ਾਰ ਦਾ ਟਿਕਾਣਾ ਮੁਲਕਈਆ ਲਸ਼ਕਰ ਇਕੱਠਾ ਕਰ ਲਿਆ ਅਤੇ ਉਹ ਰਸਤੇ ਜਿਹੜੇ ਇਨ੍ਹਾਂ ਦੇ ਪਿੰਡਾਂ ਵੱਲ ਜਾਂਦੇ ਸਨ, ਉਨ੍ਹਾਂ ਨੂੰ ਪੱਥਰਾਂ ਤੇ ਦਰਖ਼ੱਤਾਂ ਨਾਲ ਚੰਗੀ ਤਰ੍ਹਾਂ ਬੰਦ ਕਰ ਦਿੱਤਾ ਅਤੇ ਯੋਗ ਰੋਕ ਦੀਆਂ ਥਾਵਾਂ ਪਰ ਪੱਕੇ ਮੋਰਚੇ ਬਣਾ ਕੇ ਜੰਗ ਕਰਨ ਲਈ ਤਿਆਰ ਹੋ ਬੈਠੇ।

ਸਰਦਾਰ ਹਰੀ ਸਿੰਘ ਜਦ ਪਹਾੜ ਵਿੱਚ ਪਹੁੰਚੇ ਤਾਂ ਅੱਗੋਂ ਸਾਰੇ ਰਾਹ ਬੰਦ ਪਾਏ, ਪਰ ਇਨ੍ਹਾਂ ਰੁਕਾਵਟਾਂ ਦੀ ਕੁਝ ਪਰਵਾਹ ਨਾ ਕਰਦੇ ਹੋਏ ਅਗਲੀ ਸਵੇਰ ਨੂੰ ਗ਼ਾਜ਼ੀਆਂ ਪਰ ਹੱਲਾ ਬੋਲ ਦਿੱਤਾ। ਸਰਦਾਰ ਹਰੀ ਸਿੰਘ ਖ਼ੁਦ ਇੱਕ ਦਸਤਾ ਫ਼ੌਜ ਦਾ ਨਾਲ ਲੈ ਕੇ ਇਨ੍ਹਾਂ ਮੋਰਚਿਆਂ ਪਰ ਜਾ ਪਿਆ। ਅੱਗੋਂ ਵੈਰੀਆਂ ਭੀ ਆਪਣੇ ਇਸਲਾਮੀ ਜੋਸ਼ ਵਿੱਚ ਬੜੀ ਬਹਾਦਰੀ ਨਾਲ ਨਲੂਏ ਸਰਦਾਰ ਦਾ ਰਸਤਾ ਰੋਕਿਆ। ਇਸ ਮੌਕੇ ਪਰ ਬੜੀ ਸਖ਼ਤ ਕਟਾਵਢ ਹੋਈ। ਦੋਹਾਂ ਧਿਰਾਂ ਦੇ ਜੋਧਿਆਂ ਨੇ ਆਪਣੇ ਬਾਹੂਬਲ ਦਾ ਚੰਗਾ ਸਬੂਤ ਦਿੱਤਾ। ਇਸ ਸਮੇਂ ਵਿਰੋਧੀਆਂ ਨੇ ਇੱਕ ਬੜਾ ਧੋਖੇ ਦਾ ਕੰਮ ਕੀਤਾ ਹੋਇਆ ਸੀ, ਅਰਥਾਤ ਇੱਕੋ ਰੱਸਤਾ, ਜਿਹੜਾ ਨਾੜੇ ਨਾਮੀ ਪਿੰਡ ਵੱਲ ਜਾਂਦਾ ਸੀ, ਉਸ ਤੋਂ ਤਿੰਨ ਸੌ ਕਦਮ ਦੀ ਵਿੱਥ ਪਰ ਕੁਝ ਵੱਡੇ-ਵੱਡੇ ਪੱਥਰ ਜੋੜ ਕੇ ਉਸ ਦੇ ਹੇਠਾਂ ਬਰੂਦ ਭਰ ਦਿੱਤਾ ਸੀ। ਜਦ ਸਰਦਾਰ ਹਰੀ ਸਿੰਘ ਫ਼ੌਜ ਦੀ ਅਗਲੀ ਸਫ ਵਿੱਚ ਆਪਣੇ ਜਵਾਨਾਂ ਨੂੰ ਅੱਗੇ ਵਧਾਉਂਦਾ ਹੋਇਆ ਇਸ ਮੌਕੇ ਪਰ ਪਹੁੰਚਾ ਤਾਂ ਵੈਰੀਆਂ ਨੇ ਦੂਰੋਂ ਹੀ ਪਲੀਤਿਆਂ ਨੂੰ ਦਾਗ਼ ਦਿੱਤਾ, ਜਿਸ ਨਾਲ ਇੱਕ ਬੜਾ ਭਿਆਨਕ ਧਮਾਕਾ ਹੋਇਆ ਅਤੇ ਉਹ ਪੱਥਰ ਜਿਹੜੇ ਇਹਨਾਂ ਸੁਰੰਗਾਂ ਪਰ ਇਸੇ ਗਰਜ਼ ਲਈ ਜੋੜ ਕੇ ਰੱਖੇ ਗਏ ਸਨ, ਬੜੇ ਜ਼ੋਰ ਨਾਲ ਉਤਾਂਹ ਵੱਲ ਉੱਠੇ ਅਤੇ ਫਿਰ ਨਿਵਾਣ ਵੱਲ ਬੜੀ ਤੇਜ਼ੀ ਨਾਲ ਰਿੜ੍ਹ ਪਏ। ਉੱਥੋਂ ਰਸਤਾ ਬੜਾ ਬਿਖੜਾ ਚੜ੍ਹਾਈ ਦਾ ਸੀ, ਦੂਜਾ ਉਪਰੋਂ ਕੁਝ ਸ਼ਾਮ ਦਾ ਹਨੇਰਾ ਪੈ ਗਿਆ ਸੀ। ਇਹ ਭਾਰੀ ਪੱਥਰ ਸਰਦਾਰ ਹਰੀ ਸਿੰਘ

ਤੇ ਕੁਝ ਹੋਰ ਜਵਾਨਾਂ ਨੂੰ ਆਪਣੇ ਨਾਲ ਧਕੇਲ ਕੇ ਹੇਠਾਂ ਇੱਕ ਖੱਡ ਵਿੱਚ ਲੈ ਗਏ। ਸਰਦਾਰ ਜੀ ਖੱਡ ਵਿੱਚ ਡਿੱਗਣ ਸਾਰ ਬੇਸੁੱਧ ਹੋ ਗਏ। ਆਪ ਦੀ ਫ਼ੌਜ ਦੇ ਜਵਾਨਾਂ ਨੇ ਆਪ ਜੀ ਨੂੰ ਲਾਗੇ ਚਾਗੇ ਢੂੰਡਣ ਦੀ ਬੜੀ ਕੋਸ਼ਸ ਕੀਤੀ, ਪਰ ਇਸ ਵਿਚ ਸਫਲਤਾ ਨਾ ਹੋ ਸਕੀ। ਖ਼ਾਲਸਾ ਫ਼ੌਜ ਹੁਣ ਆਪਣੇ ਡੇਰੇ ਵੱਲ ਪਰਤ ਆਈ। ਸਰਦਾਰ ਜੀ ਦੇ ਬਾਰੇ ਖ਼ਾਲਸੇ ਦੇ ਕੈਂਪ ਅਤੇ ਵੈਰੀਆਂ ਵਿੱਚ ਇਹ ਗੱਲ ਖਿਲਰ ਗਈ ਕਿ ਸਰਦਾਰ ਜੀ ਸ਼ਹੀਦੀ ਦਾ ਅੰਮ੍ਰਿਤ ਪੀ ਗਏ ਹਨ। ਨਲੂਏ ਸਰਦਾਰ ਜ਼ੀ ਦੀ ਲਾਸ਼ ਦੀ ਤਲਾਸ਼ ਵਿੱਚ ਸ. ਮਹਾਂ ਸਿੰਘ ਮੀਰਪੁਰੀਆ ਤੇ ਸਰਦਾਰ ਟੇਕ ਸਿੰਘ ਸੰਧੂ ਕੁਝ ਜਵਾਨਾਂ ਨੂੰ ਨਾਲ ਲੈ ਕੇ ਖੱਡ ਵਿੱਚ ਉਤਰ ਗਏ ਅਤੇ ਸਾਰੀ ਰਾਤ ਢੂੰਡ ਭਾਲ ਕਰਦਿਆਂ ਬੀਤ ਗਈ, ਪਰ ਕੁਝ ਪਤਾ ਨਾ ਲੱਗਾ, ਅੰਤ ਇਹ ਨਿਰਾਸ ਹੋ ਕੇ ਪਿੱਛੇ ਨੂੰ ਪਰਤਣ ਵਾਲੇ ਹੀ ਸਨ ਕਿ ਇਹਨਾਂ ਦੇ ਨਾਲ ਦੇ ਇੱਕ ਸਿੰਘ ਨੇ ਸਰਦਾਰ ਜੀ ਦੀ ਦੇਹ ਇੱਕ ਜੰਗਲੀ ਦਰੱਖ਼ਤ ਦੇ ਮੁੱਢ ਵਿੱਚ ਫਾਥੀ ਹੋਈ ਡਿੱਠੀ। ਇਹ ਭੱਜ ਕੇ ਆਪਣੇ ਸਾਥੀਆਂ ਕੋਲ ਪੁੱਜਾ ਤੇ ਉਨ੍ਹਾਂ ਨੂੰ ਸਾਰੀ ਗੱਲ ਜਾ ਦੱਸੀ। ਇਹਨਾਂ ਜਦ ਉੱਥੇ ਪਹੁੰਚ ਕੇ ਡਿੱਠਾ ਤਾਂ ਸਰਦਾਰ ਜੀ ਦੀ ਸਾਰੀ ਵਰਦੀ ਲਹੂ ਵਿੱਚ ਰੰਗੀ ਹੋਈ ਸੀ। ਜਦ ਨਾੜੀ ਟਟੋਲ ਕੇ ਡਿੱਠੀ ਤੇ ਦਿਲ 'ਤੇ ਹੱਥ ਧਰ ਕੇ ਦੇਖਿਆ ਤਾਂ ਮਲੂਮ ਹੋਇਆ ਕਿ ਅਜੇ ਸੁਆਸ ਹਨ ਅਤੇ ਨਾੜੀ ਅਤਿ ਧੀਮੀ ਚੱਲਦੀ ਪਈ ਹੈ। ਇਹਨਾਂ ਬੜੀ ਖ਼ਬਰਦਾਰੀ ਨਾਲ ਅਡੋਲ ਹੀ ਸਰਦਾਰ ਜੀ ਦੀ ਦੇਹ ਨੂੰ ਇੱਥੋਂ ਕੱਢ ਕੇ ਇਕ ਸਫ਼ਰੀ ਡੋਲੀ ਵਿੱਚ ਪਾ ਲਿਆ ਜੋ ਉਹ ਨਾਲ ਲਿਆਏ ਸਨ ਅਤੇ ਛੇਤੀ ਨਾਲ ਡੇਰੇ ਲੈ ਆਏ। ਹੁਣ ਚੰਗੀ ਤਰ੍ਹਾਂ ਦੇਹ ਦੀ ਦੇਖਭਾਲ ਕੀਤੀ ਤਾਂ ਮਲੂਮ ਹੋਇਆ ਕਿ ਪੱਥਰਾਂ ਤੇ ਜੰਗਲੀ ਝਾੜੀਆਂ ਦੀਆਂ ਝਰੀਟਾਂ ਨਾਲ ਸਰਦਾਰ ਜੀ ਦਾ ਸਾਰਾ ਸਰੀਰ ਝਰੀ।ਟਿਆ ਗਿਆ ਸੀ। ਸਿਰ ਇੱਕ ਪੱਥਰ ਦੇ ਨਾਲ ਟਕਰਾਣ ਦੇ ਕਾਰਣ ਫੱਟੜ ਹੋ ਗਿਆ ਸੀ ਅਤੇ ਬਹੁਤੇ ਖ਼ੂਨ ਦੇ ਨਿਕਲ ਜਾਣ ਨਾਲ ਤੇ ਸਾਰੀ ਰਾਤ ਠੰਢਕ ਵਿੱਚ ਪਏ ਰਹਿਣ ਦੇ ਕਾਰਨ ਸਰੀਰ ਡਾਢਾ ਆਕੜ ਗਿਆ ਸੀ। ਇਥੋਂ ਸਰਦਾਰ ਮਹਾਂ ਸਿੰਘ ਨੇ ਆਪ ਨੂੰ ਹਰੀ ਪੁਰ ਭਿਜਵਾ ਦਿੱਤਾ, ਜਿਥੇ ਬੜੇ ਸਿਆਣੇ ਫੱਟਬਨ੍ਹਾਂ ਅਤੇ ਵੈਦਾਂ ਦੀ ਵੈਦਗੀ ਨਾਲ ਥੋੜ੍ਹੇ ਦਿਨਾਂ ਵਿੱਚ ਹੀ ਮੁੜ ਤਿਆਰ-ਬਰਤਿਆਰ ਹੋ ਗਏ ।

ਨਾੜਾ ਪਰ ਸਰਦਾਰ ਮਹਾਂ ਸਿੰਘ ਨੇ ਦੂਜੇ ਦਿਨ ਮੁੜ ਧਾਵਾ ਕੀਤਾ, ਜਿਸ ਨਾਲ ਵੈਰੀ ਮੈਦਾਨ ਛੱਡ ਕੇ ਖਿੰਡ ਪੁੰਡ ਗਏ। ਖ਼ਾਲਸੇ ਨੇ ਨਾੜੇ ਪਿੰਡ ਨੂੰ ਅੱਗ ਲਾਕੇ ਸਾੜ ਦਿੱਤਾ ਤੇ ਵੈਰੀਆਂ ਤੋਂ ਬਹੁਤ ਸਾਰੇ ਹਥਿਆਰ ਅਤੇ ਪੰਜ ਸੌ ਬੱਕਰੀਆਂ ਦੇ ਵੱਗ ਖੋਹ ਕੇ ਆਪਣੇ ਕਬਜ਼ੇ ਵਿੱਚ ਕਰ ਲਏ।

ਇਸ ਤਰ੍ਹਾਂ ਖ਼ਾਲਸਾ ਫ਼ੌਜ ਫ਼ਤਹ ਦਾ ਝੰਡਾ ਝੁਲਾਉਂਦੀ ਹੋਈ ਹਰੀ ਪੁਰ ਪਹੁੰਚ ਗਈ। ਸਰਦਾਰ ਹਰੀ ਸਿੰਘ ਦੇ ਅਰੋਗ ਹੁੰਦਿਆਂ ਹੀ ਆਪ ਨੇ ਸਿਰੀ ਕੋਟ ਦੇ ਇਲਾਕੇ ਨੂੰ ਖ਼ਾਲਸੇ ਦੇ ਕਬਜ਼ੇ ਵਿੱਚ ਰੱਖਣ ਲਈ ਇਥੋਂ ਦੇ ਪਹਾੜਾਂ ਦੀਆਂ ਚੋਟੀਆਂ ਪਰ ਪੰਜ ਗੜ੍ਹੀਆਂ ਬਣਵਾਈਆਂ, ਖ਼ਾਸ ਕਰ ਕੋਟ ਦਾ ਕਿਲ੍ਹਾ ਕਾਫੀ ਵੱਡਾ ਤਿਆਰ ਕਰਵਾਇਆ। ਇਸ ਦੀ ਉਚਾਈ ਇਨੀ ਸੀ ਕਿ ਇਸ ਥਾਂ 'ਤੇ ਖਲੋਤਿਆਂ ਦਰਿਆ ਲੁੰਡਾ—ਜਿਥੇ ਅਟਕ ਨਾਲ

ਮਿਲਦਾ ਹੈ—ਲਹਿਰਾਂ ਲੈਂਦਾ ਸਾਫ਼ ਨਜ਼ਰ ਆਉਂਦਾ ਸੀ। ਇਨ੍ਹਾਂ ਕਿਲ੍ਹਿਆਂ ਵਿੱਚ ਕਈ ਜ਼ਿਮੀਂਦੋਜ਼ ਗੁਫਾਂ ਸਨ, ਜਿਨ੍ਹਾਂ ਵਿੱਚ ਆਟਾ ਦਾਣਾ ਰੱਖਿਆ ਜਾਂਦਾ ਸੀ। ਇਨ੍ਹਾਂ ਕਿਲ੍ਹਿਆਂ ਦੇ ਖੰਡਰ ਤੇ ਪਾਣੀ ਦੇ ਤਾਲ ਅਜੇ ਤੀਕ ਮੌਜੂਦ ਹਨ। ਇਹਨਾਂ ਨੂੰ ਦੇਖਿਆਂ ਅਜੇ ਭੀ ਖ਼ਾਲਸਾ ਰਾਜ ਦੀ ਸ਼ਾਨ ਅੱਖਾਂ ਅੱਗੇ ਆ ਖਲੋਂਦੀ ਹੈ[1] ।

ਸਰਦਾਰ ਹਰੀ ਸਿੰਘ ਨੇ ਹਰੀ ਪੁਰ ਤੋਂ ੪ ਕੋਹ ਦੀ ਵਾਟ ਪਰ ਸਿਰੀਆਂ ਨਾਮੀ ਪਿੰਡ ਦੇ ਲਾਗੇ ਇੱਕ ਹੋਰ ਛਾਉਣੀ ਖ਼ਾਲਸਾ ਫ਼ੌਜ ਲਈ ਪਵਾਈ ਸੀ। ਇਸ ਥਾਂ ਪਰ ਇੱਕ ਪੁਖ਼ਤਾ ਬਾਵਲੀ ਆਪਣੇ ਪਰਮ ਮਿੱਤਰ ਸਰਦਾਰ ਅਮਰ ਸਿੰਘ ਜੀ 'ਕਲਾਨ' ਮਜੀਠੀਏ ਦੀ ਯਾਦਗਾਰ ਨੂੰ ਸਦੀਵ ਕਾਇਮ ਰੱਖਣ ਲਈ ਬਣਵਾਈ ਸੀ, ਜਿਸ ਦਾ ਜਲ ਬੜਾ ਹੀ ਠੰਡਾ ਤੇ ਮਿੱਠਾ ਨਿਕਲਿਆ ਸੀ। ਇਹ ਯਾਦਗਾਰ ਅਜੇ ਤਕ ਵਿਦਮਾਨ ਹੈ।

## ਸਰਦਾਰ ਹਰੀ ਸਿੰਘ ਮੁੜ ਰਣਤੱਤੇ ਵਿੱਚ

ਅਸੀਂ ਉੱਪਰ ਦਸ ਆਏ ਹਾਂ ਕਿ ਸਰਦਾਰ ਹਰੀ ਸਿੰਘ ਦੇ ਜ਼ਖ਼ਮੀ ਹੋਣ ਨੂੰ ਹਜ਼ਾਰੇ ਦੇ ਲੋਕਾਂ ਨੇ ਉਸ ਦਾ ਕਤਲ ਹੋਣਾ ਧੁਮਾ ਦਿੱਤਾ ਸੀ। ਇਸ ਦਾ ਅਸਰ ਵਿਰੋਧੀ ਕਬੀਲਿਆਂ ਪਰ ਇਹ ਹੋਇਆ ਸੀ ਕਿ ਸਰਦਾਰ ਦੇ ਰੋਹਬ ਨਾਲ ਉਨ੍ਹਾਂ ਦੇ ਸਹਿਮੇ ਹੋਏ ਦਿਲਾਂ ਵਿਚ ਮੁੜ ਜਾਨ ਧੁੜਕ ਪਈ, ਜਿਸ ਕਰਕੇ ਹੁਣ ਥਾਉਂ ਥਾਈਂ ਵੈਰੀਆਂ ਦੇ ਅਕੱਠ ਹੋਣ ਲੱਗ ਪਏ। ਨਾੜੇ ਦੀ ਮੁਹਿੰਮ ਨੂੰ ਅਜੇ ਬਹੁਤਾ ਸਮਾਂ ਨਾ ਸੀ ਬੀਤਿਆ ਕਿ ਬਗੜਾ ਨਾਮੀ ਪਿੰਡ ਦੇ ਲਾਗੇ ਬਾਗੀਆਂ ਦੇ ਸਾਰੇ ਜੱਥੇ ਇਕੱਠੇ ਹੋ ਗਏ। ਇਥੇ ਖ਼ਾਲਸੇ ਦੀ ਛੋਟੀ ਜਿਹੀ ਛਾਵਣੀ ਸੀ, ਜਿਸ ਪਰ ਬਾਗ਼ੀ ਧਾਵਾ ਕਰਨ ਦੀਆਂ ਤਿਆਰੀਆਂ ਕਰ ਹੀ ਰਹੇ ਸਨ ਕਿ ਸਰਦਾਰ ਹਰੀ ਸਿੰਘ ਨੇ ਇੱਕਾ ਇਕ ਪੰਜ ਸੌ ਸਵਾਰਾਂ ਨਾਲ ਇਨ੍ਹਾਂ ਪਰ ਐਸੇ ਜੋਸ਼ ਨਾਲ ਹੱਲਾ ਕੀਤਾ ਕਿ ਜੋ ਹਥਿਆਰਬੰਦ ਸਾਹਮਣੇ ਆਇਆ ਉਸ ਨੂੰ ਤਲਵਾਰ ਦੀ ਧਾਰ ਤੋਂ ਪਾਰ ਕੀਤਾ ਗਿਆ, ਇਸ ਤਰ੍ਹਾਂ ਅੱਜ ਸਾਰੇ ਇਲਾਕੇ ਵਿੱਚ ਇਹ ਮਾਲੂਮ ਹੋ ਗਿਆ ਕਿ ਸਰਦਾਰ ਹਰੀ ਸਿੰਘ ਸਹੀ ਸਲਾਮਤ ਹਨ, ਸ਼ਹੀਦੀ ਦੀ ਖ਼ਬਰ ਨਿਰਮੂਲ ਸੀ।[2]

ਸਰਦਾਰ ਹਰੀ ਸਿੰਘ ਦੇ ਜ਼ਖ਼ਮੀ ਹੋਣ ਦੀ ਖ਼ਬਰ ਜਦ ਲਾਹੌਰ ਪਹੁੰਚੀ ਸੀ ਤਾਂ ਮਹਾਰਾਜਾ ਸਾਹਿਬ ਨੂੰ ਬੜੀ ਚਿੰਤਾ ਹੋਈ। ਸ਼੍ਰੀ ਹਜ਼ੂਰ ਜੀ ਖ਼ੁਦ ਸਣੇ ਜਮਾਂਦਾਰ ਵਾਲਾ ਡੇਰਾ ਬਾਡੀਗਾਰਡ ਫ਼ੌਜ ਨੂੰ ਨਾਲ ਲੈ ਕੇ ਨਲੂਏ ਸਰਦਾਰ ਜੀ ਦੀ ਬੀਮਾਰ-ਪੁਰਸੀ ਲਈ ਹਜ਼ਾਰੇ ਵਲ ਆਏ। ਮਹਾਰਾਜਾ ਸਾਹਿਬ ਦੇ ਹਜ਼ਾਰੇ ਵਿਚ ਪਹੁੰਚਣ ਤੀਕ ਸਰਦਾਰ ਜੀ ਰਾਜ਼ੀ ਖ਼ੁਸ਼ੀ ਹੋ ਗਏ ਸਨ।

---

1. ਅਫ਼ਸੋਸ ਹੈ ਕਿ ਪਿਛਲੇ ੨੦ ਸਾਲਾਂ ਤੋਂ ਇਨ੍ਹਾਂ ਕਿਲ੍ਹਿਆਂ ਦੇ ਨਿਸ਼ਾਨ ਬਹੁਤ ਬੁਰੀ ਤਰ੍ਹਾਂ ਮਿਟਦੇ ਜਾ ਰਹੇ ਹਨ ਅਤੇ ਖ਼ਤਰਾ ਪ੍ਰਤੀਤ ਹੋ ਰਿਹਾ ਹੈ ਕਿ ਜੇ ਕਦੇ ਖ਼ਾਲਸੇ ਨੇ ਇਧਰ ਧਿਆਨ ਨਾ ਦਿੱਤਾ ਤਾਂ ਕਿਸੇ ਦਿਨ ਇਹ ਉੱਕੇ ਹੀ ਮਿਟ ਜਾਣਗੇ।
2. ਮਿਸਟਰ ਵਾਸਟਨ, ਸਫ਼ਾ ੧੨੯ ।

ਮਹਾਰਾਜਾ, ਸਾਹਿਬ ਜਦ ਹਜ਼ਾਰੇ ਪੁੱਜੇ ਤਾਂ ਆਪ ਜੀ ਨੇ ਇਰਾਦਾ ਪਰਗਟ ਕੀਤਾ ਕਿ ਇਥੋਂ ਦੀਆਂ ਸਰਹੱਦਾਂ ਦਾ ਦੌਰਾ ਕੀਤਾ ਜਾਏ। ਇਸ ਸਮੇਂ ਸਰਦਾਰ ਹਰੀ ਸਿੰਘ ਨੇ ਬਹੁਤ ਸਾਰੀ ਫ਼ੌਜ ਭੇਜ ਕੇ ਸਿਰੀ ਕੋਟ ਤੋਂ ਵੈਰੀਆਂ ਨੂੰ ਕੱਢ ਦਿੱਤਾ ਅਤੇ ਮੁਹੰਮਦ ਖ਼ਾਨ ਤਰੀਨ ਨੂੰ ਫੜ ਕੇ ਜਿਹਲ ਵਿੱਚ ਪਾ ਦਿੱਤਾ। ਇਥੋਂ ਦੇ ਕਿਲ੍ਹੇ ਨੂੰ ਵਧੇਰਾ ਖੁਲ੍ਹਾ ਬਣਵਾ ਕੇ ਉਸ ਵਿਚ ਪੰਜ ਸੌ ਜਵਾਨਾਂ ਦੀ ਫ਼ੌਜ ਦੇ ਰਹਿਣ ਦਾ ਹੁਕਮ ਦਿੱਤਾ[1] । ਇਸ ਇਲਾਕੇ ਵਿਚ ਸ਼ੇਰਿ ਪੰਜਾਬ ਦੋ ਦਿਨ ਸ਼ਿਕਾਰ ਖੇਡਦੇ ਰਹੇ ਅਤੇ ਹਜ਼ਾਰੇ ਦਾ ਸਾਰਾ ਹਰਾ ਭਰਾ ਇਲਾਕਾ ਦੇਖ ਕੇ ਆਪ ਬੜੇ ਹੀ ਪ੍ਰਸੰਨ ਹੋਏ। ਇਥੋਂ ਤਰਬੇਲੇ ਦੇ ਪੱਤਣ ਤੋਂ ਪਾਰ ਹੋ ਕੇ ਸਰਦਾਰ ਹਰੀ ਸਿੰਘ ਨਾਲ ਯੂਸਫ਼ਜ਼ਈਆਂ ਦੇ ਇਲਾਕੇ ਦੀ ਸੈਰ ਕੀਤੀ ਤੇ ਇਥੋਂ ਲਾਹੌਰ ਪਰਤ ਆਏ ਤੇ ਮੁਹੰਮਦ ਖ਼ਾਨ ਤਰੀਨ ਪ੍ਰਸਿੱਧ ਬਾਗ਼ੀ ਨੂੰ ਭੀ ਆਪਣੇ ਨਾਲ ਲੈ ਆਏ।

ਸੰਨ ੧੮੨੫ ਈਸਵੀ ਵਿਚ ਸਰਦਾਰ ਹਰੀ ਸਿੰਘ ਨੇ ਕਰਾਲਾਂ ਦੇ ਇਲਾਕੇ ਦਾ ਦੌਰਾ ਕੀਤਾ। ਹੁਣ ਇਸ ਇਲਾਕੇ ਵਿੱਚ ਪੂਰੀ ਤਰ੍ਹਾਂ ਅਮਨ ਹੋ ਗਿਆ ਸੀ, ਇਸ ਲਈ ਸਰਦਾਰ ਜੀ ਨੇ ਇਨ੍ਹਾਂ ਨੂੰ ਜਾਗੀਰਾਂ ਬਖ਼ਸ਼ੀਆਂ । ਹਸਨ ਅਲੀ ਖ਼ਾਨ ਕਰਾਨ ਨੂੰ ਸਭ ਤੋਂ ਵੱਧ ਜਾਗੀਰ ਦਿੱਤੀ।

ਹੁਣ ਚੂੰਕਿ ਸਰਦਾਰ ਜੀ ਨੂੰ ਗੁਜਰਾਂਵਾਲੇ ਤੋਂ ਆਇਆਂ ਕਾਫੀ ਸਮਾਂ ਬੀਤ ਗਿਆ ਸੀ ਅਤੇ ਕੁਝ ਘਰੋਗੀ ਕੰਮਾਂ ਲਈ ਘਰ ਭੀ ਜਾਣਾ ਜ਼ਰੂਰੀ ਸੀ, ਇਸ ਲਈ ਆਪ ਹਜ਼ਾਰੇ ਵਿੱਚ ਆਪਣੇ ਨਾਇਬ ਸਰਦਾਰ ਮਹਾਂ ਸਿੰਘ ਮੀਰ ਪੁਰੀਏ ਨੂੰ ਗਵਰਨਰੀ ਦਾ ਕੰਮ ਸੌਂਪ ਕੇ ਕੁਝ ਸਮੇਂ ਲਈ ਗੁਜਰਾਂਵਾਲੇ ਆ ਗਏ।

ਸਰਦਾਰ ਜੀ ਨੂੰ ਹਜ਼ਾਰੇ ਤੋਂ ਆਇਆਂ ਅਜੇ ਬਹੁਤਾ ਸਮਾਂ ਨਾ ਸੀ ਬੀਤਿਆ ਕਿ ਮੁਹੰਮਦ ਖ਼ਾਨ ਤਰੀਨ ਦੇ ਭਤੀਜੇ ਬੋਸਤਾਨ ਖ਼ਾਨ ਤਰੀਨ ਅਤੇ ਮਸ਼ਵਾਣੀ ਖੇਲਾਂ ਦੇ ਕਬੀਲੇ ਨੇ ਸਿਰੀ ਕੋਟ ਦੇ ਇਲਾਕੇ ਵਿੱਚ ਫਿਰ ਬਗ਼ਾਵਤ ਕਰਨੀ ਸ਼ੁਰੂ ਕਰ ਦਿੱਤੀ। ਸਰਦਾਰ ਜੀ ਨੂੰ ਜਦ ਇਹ ਰਿਪੋਟ ਪਹੁੰਚੀ ਤਾਂ ਆਪ ਜੀ ਸਿੱਧੇ ਲਾਹੌਰ ਪਹੁੰਚੇ ਅਤੇ ਮੁਹੰਮਦ ਖ਼ਾਨ ਨੂੰ ਇਸ ਸ਼ਰਤ ਪਰ ਛੁਡਾ ਕੇ ਆਪਣੇ ਨਾਲ ਲੈ ਆਏ ਕਿ ਉਹ ੫੫ ਹਜ਼ਾਰ ਰੁਪਿਆ ਤਾਵਾਨ ਜੰਗ ਤੇ ਮਾਲੀਏ ਦਾ—ਜੋ ਉਸ ਦੇ ਜ਼ਿੰਮੇਂ ਬਾਕੀ ਸੀ—ਉਹ ਤਾਰ ਦੇਵੇਗਾ ਤੇ ਅੱਗੇ ਨੂੰ ਅਮਨ ਨਾਲ ਰਹੇਗਾ। ਕੈਦ ਵਿੱਚ ਤਾਂ ਇਹ ਸਾਰੀਆਂ ਸ਼ਰਤਾਂ ਮੁਹੰਮਦ ਖ਼ਾਨ ਤਰੀਨ ਨੇ ਬੜੀ ਖ਼ੁਸ਼ੀ ਨਾਲ ਮੰਨ ਲਈਆਂ ਸਨ ਅਤੇ ਸਰਦਾਰ ਜੀ ਦਾ ਬੜਾ ਅਹਿਸਾਨ ਮੰਨਦਾ ਸੀ, ਜਿਸ ਕਰਕੇ ਹਜ਼ਾਰੇ ਵਿਚ ਇਸ ਨੂੰ ਖੁਲ੍ਹ ਦੇ ਦਿੱਤੀ ਗਈ, ਪਰ ਜਦ ਕੁਝ ਸਮੇਂ ਦੇ ਬਾਅਦ ਉਸ ਤੋਂ ਬਾਕੀ ਰੁਪਏ ਦੀ ਮੰਗ ਕੀਤੀ ਗਈ ਤਾਂ ਬਜਾਏ ਇਸ ਦੇ ਕਿ ਉਹ ਆਪਣੇ ਕੀਤੇ ਹੋਏ ਵਹਿਦਿਆਂ ਨੂੰ ਪੂਰਾ ਕਰਦਾ, ਉਲਟਾ ਫ਼ਸਾਦ ਕਰਨ ਲਈ ਤਿਆਰ ਹੋ ਗਿਆ। ਸਰਦਾਰ ਹਰੀ ਸਿੰਘ ਨੇ ਮੁੜ ਇਸਦੇ ਇਲਾਕੇ ਪੁਰ ਚੜ੍ਹਾਈ ਕਰ ਦਿੱਤੀ । ਐਤਕੀਂ ਉਸ ਨੂੰ ਐਸਾ ਘੇਰਿਆ ਕਿ ਉਹ ਨੱਸ ਜਾਣ ਦੇ ਹਜ਼ਾਰ ਯਤਨ ਕਰਦਾ ਹੋਇਆ ਭੀ ਨਾ-ਕਾਮਯਾਬ

1. ਮਿਸਟਰ ਵਾਸਟਨ, ਸਫ਼ਾ ੧੨੯ ।

ਰਿਹਾ ਅਤੇ ਸਣੇ ਆਪਣੇ ਸਰਕਸ਼ ਭਤੀਜੇ ਬੋਸਤਾਨ ਖ਼ਾਨ ਦੇ ਗ੍ਰਿਫ਼ਤਾਰ ਹੋ ਗਿਆ। ਹੁਣ ਜਦ ਇਹ ਮੁਹੰਮਦ ਖ਼ਾਨ ਸਰਦਾਰ ਜੀ ਸਾਹਮਣੇ ਆਇਆ ਤਾਂ ਸਰਦਾਰ ਜੀ ਨੇ ਇਸ ਨੂੰ ਆਖਿਆ 'ਖ਼ਾਨ ! ਤੂੰ ਆਪਣੇ ਇਕ ਵਾਇਦੇ ਨੂੰ ਭੀ ਪੂਰਾ ਨਹੀਂ ਕੀਤਾ, ਉਲਟਾ ਇਲਾਕੇ ਵਿੱਚ ਹਕੂਮਤ ਦੇ ਵਿਰੁਧ ਬਗ਼ਾਵਤ ਫੈਲਾਈ, ਹੁਣ ਤੂੰ ਆਪ ਦੱਸ, ਤੈਨੂੰ ਇਸ ਬਗ਼ਾਵਤ ਦੇ ਬਦਲੇ ਕੀ ਸਜ਼ਾ ਦਿੱਤੀ ਜਾਏ ?' ਕਹਿੰਦੇ ਹਨ ਇਸ ਸਮੇਂ ਇਸ ਦੀ ਗਰਦਨ ਪਾਲੇ ਮਾਰੀ ਘੁੱਗੀ ਵਾਂਗ ਹੇਠਾਂ ਡਿੱਗੀ ਹੋਈ ਸੀ, ਮੂੰਹ ਤੋਂ ਕੁਝ ਭੀ ਨਾ ਬੋਲ ਸਕਿਆ। ਇਸ ਸਮੇਂ ਸਰਦਾਰ ਜੀ ਨੇ ਇਸ ਨੂੰ ਇਕ ਦਿਨ ਦੀ ਮੋਹਲਤ ਦਿੱਤੀ ਤੇ ਅਗਲੀ ਸਵੇਰ ਨੂੰ ਜਵਾਬ ਦੇਣ ਲਈ ਹਾਜ਼ਰ ਕਰਨ ਦਾ ਹੁਕਮ ਦਿੱਤਾ। ਪਰ ਇਹ ਆਪਣੇ ਕੀਤੇ ਪੁਰ ਇੰਨਾ ਨਾਦਮ ਸੀ ਕਿ ਇਸ ਨੇ ਸਰਦਾਰ ਜੀ ਨਾਲ ਮੁੜ ਅੱਖਾਂ ਮੇਲਣ ਤੋਂ ਪਹਿਲਾਂ ਹੀ ਰਾਤ ਨੂੰ ਕਿਸੇ ਤਰ੍ਹਾਂ ਜ਼ਹਿਰ ਮੰਗਵਾ ਕੇ ਖਾ ਲਈ ਅਤੇ ਸਵੇਰ ਹੋਣ ਤੋਂ ਪਹਿਲਾਂ ਹੀ ਆਤਮਘਾਤ ਕਰਕੇ ਮਰ ਗਿਆ[1]।

ਦੂਜੇ ਬਾਗ਼ੀਆਂ ਵਿਚੋਂ ਤਿੰਨਾਂ ਸਰਕਰਦਾ ਬਾਗ਼ੀਆਂ ਨੂੰ ਬੜੇ ਵੱਡੇ ਅਕੱਠ ਦੇ ਸਾਹਮਣੇ ਤੋਪ ਅੱਗੇ ਉਡਾ ਦਿੱਤਾ, ਤਾਂਕਿ ਇਨ੍ਹਾਂ ਤਿੰਨਾਂ ਦੀ ਇਸ ਤਰ੍ਹਾਂ ਸਜ਼ਾ ਨੂੰ ਦੇਖ ਕੇ ਬਾਕੀ ਦੇ ਹਜ਼ਾਰਾਂ ਬੰਦੇ ਮੌਤ ਤੋਂ ਬਚ ਜਾਣ ।

ਉੱਪਰ ਦੱਸੀਆਂ ਸਜ਼ਾਵਾਂ ਦਾ ਇਹ ਅਸਰ ਹੋਇਆ ਸੀ ਕਿ ਇਨ੍ਹਾਂ ਤਿੰਨ ਚਾਰ ਆਦਮੀਆਂ ਦੀਆਂ ਜਾਨਾਂ ਦੇ ਬਦਲੇ ਹਜ਼ਾਰਾਂ ਹੋਰ ਜਾਨਾਂ ਬਚ ਗਈਆਂ, ਅਰਥਾਤ ਸੰਨ ੧੮੨੫ ਈ: ਤੋਂ ਲੈ ਕੇ ਸੰਨ ੧੮੨੭ ਤਕ ਹਜ਼ਾਰੇ ਵਿੱਚ ਪੂਰਾ ਪੂਰਾ ਅਮਨ ਰਿਹਾ।

## ਕਟੌਂਚੀਆਂ ਪਰ ਚੜ੍ਹਾਈ

ਸੰਨ ੧੮੨੮ ਈ: ਦੇ ਆਰੰਭ ਵਿੱਚ ਮਹਾਰਾਜਾ ਸਾਹਿਬ ਨੇ ਸਰਦਾਰ ਹਰੀ ਸਿੰਘ ਨਲੂਆ ਅਤੇ ਜਮਾਂਦਾਰ ਖ਼ੁਸ਼ਾਲ ਸਿੰਘ ਨੂੰ ਹੁਕਮ ਦਿੱਤਾ ਕਿ ਆਪਣੇ ਨਾਲ ਆਪੋ

---

1. ਮੁਹੰਮਦ ਖ਼ਾਨ ਦੇ ਸੰਬੰਧੀਆਂ ਦਾ ਸ਼ੱਕ ਸੀ ਉਸ ਨੂੰ ਜ਼ਹਿਰ ਹਕੂਮਤ ਦੇ ਇਸ਼ਾਰੇ ਨਾਲ ਖਾਣੇ ਵਿੱਚ ਦਿੱਤੀ ਗਈ ਸੀ। ਇਸ ਗੱਲ ਨੂੰ ਦਲੀਲ ਦੀ ਰੋਸ਼ਨੀ ਵਿੱਚ ਪੜਤਾਲਿਆ ਜਾਏ ਤਾਂ ਇਹ ਰਾਏ ਉੱਕੀ ਨਿਰਮੂਲ ਸਾਬਤ ਹੋ ਜਾਂਦੀ ਹੈ। ਮੁਹੰਮਦ ਖ਼ਾਨ ਦੇ ਆਤਮਘਾਤ ਦੇ ਅਗਲੇ ਦਿਨ ਬੋਸਤਾਨ ਖ਼ਾਨ ਤੇ ਦੋ ਹੋਰ ਮੁਜਰਮਾਂ ਨੂੰ ਬਗ਼ਾਵਤ ਦੇ ਜੁਰਮ ਵਿੱਚ ਆਮ ਲੋਕਾਂ ਦੇ ਸਾਹਮਣੇ ਤੋਪ ਅੱਗੇ ਉਡਾਇਆ ਗਿਆ ਸੀ, ਜਿਸ ਦਾ ਅਸਰ ਅੱਗੇ ਨੂੰ ਅਮਨ ਲਈ ਬੜਾ ਚੰਗਾ ਨਿਕਲਿਆ। ਜੇ ਕਦੇ ਹਕੂਮਤ ਮੁਹੰਮਦ ਖ਼ਾਨ ਨੂੰ ਕਿਸੇ ਤਰ੍ਹਾਂ ਮਰਵਾਣਾ ਹੀ ਚਾਹੁੰਦੀ ਸੀ ਤਾਂ ਜ਼ਹਿਰ ਦੇ ਕੇ ਕੋਠੀ ਦੇ ਅੰਦਰ ਮਾਰਨੇ ਦਾ ਆਮ ਲੋਕਾਂ ਪਰ ਕੀ ਅਸਰ ਹੋ ਸਕਦਾ ਸੀ, ਸਗੋਂ ਬਾਹਰ ਮੈਦਾਨ ਵਿੱਚ ਲੋਕਾਂ ਦੇ ਸਾਹਮਣੇ ਇਸ ਨੂੰ ਸਜ਼ਾ ਮਿਲਦੀ ਤਦ ਹੀ ਲੋਕਾਂ ਨੂੰ ਸਿੱਖਿਆ ਮਿਲ ਸਕਦੀ ਸੀ, ਨਾਕਿ ਛੁਪਾ ਕੇ ਮਾਰਨ ਨਾਲ। ਇਸ ਵਿੱਚ ਜ਼ਰਾ ਭੀ ਸੰਦੇਹ ਨਹੀਂ ਕਿ ਮੁਹੰਮਦ ਖ਼ਾਨ ਨੇ ਆਪ ਆਤਮਘਾਤ ਕੀਤਾ ਸੀ।

ਆਪਣੀਆਂ ਬਲਵਾਨ ਫ਼ੌਜਾਂ ਲੈ ਕੇ ਕਟੋਚੀਆਂ[1] ਦੇ ਪਹਾੜੀ ਇਲਾਕੇ ਪਰ ਚੜ੍ਹਾਈ ਕਰ ਦੇਵੇ। ਇਸ ਹੁਕਮ ਦਾ ਜਦ ਸਰਦਾਰ ਹਰੀ ਸਿੰਘ ਨਲੂਏ ਨੂੰ ਪਤਾ ਲੱਗਾ ਤਾਂ ਆਪ ਦੇ ਖ਼ਾਲਸਈ ਜੋਸ਼ ਨੇ ਐਸਾ ਹੁਲਾਰਾ ਮਾਰਿਆ ਕਿ ਆਪ ਕਈ ਜ਼ਰੂਰੀ ਕੰਮ ਵਿੱਚੇ ਛੱਡ ਕੇ ਸਿੱਧੇ ਲਾਹੌਰ ਪਹੁੰਚੇ ਅਤੇ ਇਥੋਂ ਹੀ ਆਪ ਜੀ ਨੇ ਆਪਣੀ ਫ਼ੌਜ ਮੰਗਵਾ ਲਈ ਤੇ ਜਮਾਦਾਰ ਨਾਲ ਸ਼ਾਮਲ ਹੋ ਗਏ[2]।

ਇਹ ਫ਼ੌਜ ਲਾਹੌਰ ਤੋਂ ਕੂਚ ਕਰਕੇ ਬਾਈਧਾਰ ਦੇ ਰਾਜਿਆਂ ਦੇ ਇਲਾਕੇ ਵਿੱਚ ਆ ਦਾਖ਼ਲ ਹੋਈ ਅਤੇ ਜੋ ਅੱਗੇ ਅੜਿਆ ਸੋ ਝੜਿਆ, ਗਰਜ਼ ਇਹ ਕਿ ਇਨ੍ਹਾਂ ਦੇ ਲਗਪਗ ਸਾਰੇ ਕਿਲ੍ਹੇ ਸਰ ਕਰਕੇ ਖ਼ਾਲਸਾ ਰਾਜ ਨਾਲ ਮਿਲਾ ਲੀਤੇ ਗਏ। ਇਨ੍ਹਾਂ ਨਿਤਾਣਿਆਂ ਤੇ ਜਾਤਿ ਅਭਿਮਾਨ ਦੇ ਖੋਭੇ ਵਿਚ ਖੁਭੇ ਹੋਇਆਂ ਨੇ ਖ਼ਾਲਸੇ ਦੇ ਅਮੁੱਕ ਜੋਸ਼ ਦੇ ਠਾਠਾਂ ਮਾਰਦੇ ਅਥਾਹ ਸਾਗਰ ਅੱਗੇ ਕੀ ਠਹਿਰਨਾ ਸੀ ? ਜੋ ਸਾਹਮਣੇ ਆਇਆ ਸੋ ਕੱਖਾਂ ਕਾਨਿਆਂ ਦੀ ਤਰ੍ਹਾਂ ਰੁੜ੍ਹ ਗਿਆ, ਜਿਸ ਈਨ ਮੰਨੀ ਉਹ ਬਚਾ ਲਿਆ ਗਿਆ। ਇਸ ਮੁੰਹਿਮ ਵਿੱਚ ਵੱਡੀ ਸਰਲਤਾ ਇਹ ਸੀ ਕਿ ਸੀਬਾ, ਗੁਲੇਰ, ਨਾਦੌਣ ਅਤੇ ਲੰਬਾਗਾਉਂ ਦੀ ਰਾਜਧਾਨੀ ਖ਼ਾਲਸਾ ਰਾਜ ਨਾਲ ਮਿਲਾ ਦਿੱਤੀ ਗਈ। ਇਸ ਤਰ੍ਹਾਂ ਫ਼ਤਹਯਾਬੀ ਦਾ ਝੰਡਾ ਲਹਿਰਾਉਂਦੇ ਹੋਏ ਸਰਦਾਰ ਜੀ ਲਾਹੌਰ ਪਰਤ ਆਏ ਤੇ ਮਹਾਰਾਜਾ ਸਾਹਿਬ ਦੀਆਂ ਖ਼ੁਸ਼ੀਆਂ ਪ੍ਰਾਪਤ ਕੀਤੀਆਂ ।

## ਸੱਯਦ ਅਹਿਮਦ ਨਾਲ ਸੰਗਰਾਮ

ਸਰਦਾਰ ਹਰੀ ਸਿੰਘ ਨਲੂਏ ਨੂੰ ਕਟੋਚੀਆਂ ਦੇ ਇਲਾਕੇ ਦੀ ਫ਼ਤਹ ਦੇ ਬਾਅਦ ਹਜ਼ਾਰੇ ਵਿੱਚ ਅਪੜਿਆਂ ਅਜੇ ਬਹੁਤਾ ਸਮਾਂ ਨਾ ਸੀ ਬੀਤਿਆ ਕਿ ਅਟਕ ਪਾਰ ਤੋਂ ਖ਼ਬਰਾਂ ਪਹੁੰਚੀਆਂ ਕਿ ਯੂਸ਼ਫ਼ਜ਼ਈਆਂ ਦੇ ਇਲਾਕੇ ਵਿੱਚ ਇੱਕ ਐਸਾ ਆਦਮੀ ਆਇਆ ਹੈ, ਜਿਸ ਨੇ ਇਥੋਂ ਦੇ ਅਨਪੜ੍ਹ ਪਠਾਣਾਂ ਦੇ ਦਿਲਾਂ ਵਿੱਚ ਮੁੜ ਜਹਾਦ ਦਾ ਜੋਸ਼ ਭਰ ਦਿੱਤਾ ਹੈ। ਨਲੂਏ ਸਰਦਾਰ ਨੇ ਇਸ ਗੱਲ ਦੀ ਖੋਜ ਲਈ ਆਪਣੇ ਖ਼ਬਰ-ਰਸਾਨਾਂ ਨੂੰ ਉਧਰ ਤੋਰਿਆ ਤਾਂਕਿ ਉਹ ਇਸ ਬਾਰੇ ਪੂਰੀ-ਪੂਰੀ ਖ਼ਬਰ ਆਪ ਨੂੰ ਪਹੁੰਚਾਉਣ । ਕੁਝ ਦਿਨਾਂ ਦੇ ਬਾਅਦ ਖ਼ਬਰ-ਰਸਾਨਾਂ ਦੀ ਰਿਪੋਟ ਪਹੁੰਚੀ ਕਿ ਉਸ ਜਹਾਦੀ ਦਾ ਨਾਮ ਸੱਯਦ ਅਹਿਮਦ ਸ਼ਾਹ[3] ਹੈ ਤੇ ਮੁਹੰਮਦ ਅਰਫ਼ਾਨ ਦਾ ਪੁੱਤਰ ਬਰੇਲੀ ਦਾ ਵਸਨੀਕ ਹੈ। ਪਹਿਲਾਂ ਉਹ ਮੌਲਵੀ ਅਬਦੁਲ

---

1. ਕਟੋਚੀਆਂ ਦੀ ਪਹਿਲੀ ਰਾਜਧਾਨੀ ਜਾਲੰਧਰ ਸੀ, ਫੇਰ ਕਾਂਗੜਾ ਰਿਆਸਤ ਕਾਇਮ ਕੀਤੀ। ਕਾਂਗੜੇ ਦੀ ਰਿਆਸਤ ਵਿਗੜ ਜਾਣ ਪਿਛੋਂ ਲੰਬਾ ਗਾਉਂ ਦਾ ਰਾਜਾ ਹੀ ਕਟੋਚੀਆਂ ਵਿੱਚ ਪ੍ਰਧਾਨ ਸੀ। ਗੁਲੇਰ, ਸੀਬਾ, ਨਾਦੌਣ ਦੇ ਰਈਸ ਇਹ ਸਭ ਕਟੋਚੀਏ ਅਖਵਾਉਂਦੇ ਹਨ।
2. ਰਈਸਾਨੇ ਪੰਜਾਬ, ਸਫ਼ਾ ੩੧ ।
3. ਇਸ ਦਾ ਜਨਮ ਸੰਨ ੧੭੮੬ ਈ: ਵਿਚ ਬਰੇਲੀ ਵਿੱਚ ਹੋਇਆ ਸੀ, ਫ਼ਿਕਸ਼ਨਰੀ ਔਫ਼ ਇਸਲਾਮ, ਬਾਈ ਹਰਾਸ ।

ਅਜ਼ੀਜ਼ ਕੋਲ ਪੜ੍ਹਦਾ ਰਿਹਾ, ਫਿਰ ਅਬਦੁਲ ਹਈ ਤੇ ਇਸਮਾਈਲ ਦੇਹਲਵੀ ਇਸ ਦੇ ਚੇਲੇ ਬਣ ਗਏ[1] । ਫਿਰ ਉਹ ਸੰਨ ੧੮੨੨ ਈ: ਵਿੱਚ ਹੱਜ ਲਈ ਮੱਕੇ ਸ਼ਰੀਫ਼ ਚਲਾ ਗਿਆ। ਅਰਬ-ਇਸਤਾਨ ਵਿਚੋਂ ਪਰਤਿਆਂ ਰਾਮਪੁਰ, ਦੇਹਲੀ ਹੁੰਦਾ ਹੋਇਆ ਸ਼ਿਕਾਰਪੁਰ ਦੇ ਰਾਹ ਕੰਧਾਰ ਤੇ ਕਾਬਲ ਪਹੁੰਚਿਆ। ਇਥੇ ਅਮੀਰ ਦੋਸਤ ਮੁਹੰਮਦ ਖ਼ਾਨ ਨੂੰ ਮਿਲਿਆ ਅਤੇ ਉਸ ਨੂੰ ਆਪਣਾ ਇਰਾਦਾ ਦਸਿਆ ਕਿ ਜੇ ਉਹ ਉਸ ਦੀ ਹਥਿਆਰਾਂ ਤੇ ਮਾਇਆ ਨਾਲ ਸਹਾਇਤਾ ਕਰੇ ਤਾਂ ਉਹ ਸਿੱਖਾਂ ਨਾਲ ਜਹਾਦੀ ਲੜਾਈ ਲੜ ਕੇ ਉਨ੍ਹਾਂ ਤੋਂ ਅਟਕ ਦੇ ਇਸ ਪਾਰ ਦਾ ਇਸਲਾਮੀ ਇਲਾਕਾ ਬਚਾ ਸਕਦਾ ਹੈ। ਅਮੀਰ ਦੋਸਤ ਮੁਹੰਮਦ ਖ਼ਾਨ ਤਾਂ ਇਸ ਗੱਲ ਲਈ ਮੁੱਦਤ ਤੋਂ ਝੂਰ ਰਿਹਾ ਸੀ, ਉਸ ਨੇ ਸੱਯਦ ਅਹਿਮਦ ਖ਼ਾਨ ਨੇ ਸਿੱਖਾਂ ਦੇ ਵਿਰੁੱਧ ਰੱਬ ਵਲੋਂ ਘੱਲੀ ਹੋਈ ਗ਼ੈਬੀ ਬਖਸ਼ਸ਼ ਸਮਝੀ । ਦੋਸਤ ਮੁਹੰਮਦ ਖ਼ਾਨ ਨੂੰ ਨਾ ਕੇਵਲ ਉਸ ਦੀ ਹਥਿਆਰਾਂ ਅਤੇ ਧਨ ਨਾਲ ਹੀ ਸਹਾਇਤਾ ਕੀਤੀ, ਸਗੋਂ ਆਪਣੇ ਭਰਾਵਾਂ-ਸੁਲਤਾਨ ਮੁਹੰਮਦ ਖ਼ਾਨ ਤੇ ਯਾਰ ਮੁਹੰਮਦ ਖ਼ਾਨ ਹਾਕਮ ਪਿਸ਼ਾਵਰ ਦੇ ਨਾਮ ਸਫ਼ਾਰਸ਼ੀ ਚਿੱਠੀਆਂ ਭੀ ਲਿਖ ਦਿੱਤੀਆਂ ।

ਹੁਣ ਸੱਯਦ ਸਾਹਿਬ ਆਪਣੇ ਮੁਰੀਦਾਂ ਸਮੇਤ ਜਦ ਲੰਡੀ ਕੋਤਲ ਪਹੁੰਚਿਆ ਤਾਂ ਯਾਰ ਮੁਹੰਮਦ ਖ਼ਾਨ ਤੇ ਸੁਲਤਾਨ ਮੁਹੰਮਦ ਖ਼ਾਨ ਸਣੇ ਆਪਣੇ ਛੋਟੇ ਭਾਈਆਂ ਦੇ ਉਸ ਦੀ ਅਗਵਾਈ ਲਈ ਪਹੁੰਚ ਪਏ ਅਤੇ ਉਸ ਨੂੰ ਸਿੱਖਾਂ ਦੇ ਵਿਰੁੱਧ ਸਭ ਤਰ੍ਹਾਂ ਦੀ ਸਹਾਇਤਾ ਦੇਣ ਦਾ ਵਹਿਦਾ ਕੀਤਾ ਅਤੇ ਇਸ ਨੂੰ 'ਜੀ ਆਇਆਂ ਨੂੰ' ਕਿਹਾ[2], ਕਿਉਂਕਿ ਬਾਰਕਜ਼ਈ ਸਿੱਖਾਂ ਦੇ ਕਬਜ਼ੇ ਵਿਚੋਂ ਨਿਕਲ ਕੇ ਆਜ਼ਾਦ ਹੋਣਾ ਚਾਹੁੰਦੇ ਸਨ। ਇਨ੍ਹਾਂ ਬਾਰਕਜ਼ਈਆਂ ਨੂੰ ਉਸ ਸਮੇਂ ਕੀ ਪਤਾ ਸੀ ਕਿ ਇਹ ਜਿਸ ਦੀ ਬੜੇ ਚਾਉ ਨਾਲ ਸਹਾਇਤਾ ਕਰ ਰਹੇ ਹਨ ਉਹ ਕਿਸੇ ਦਿਨ ਇਨ੍ਹਾਂ ਦੀ ਤਬਾਹੀ ਦਾ ਕਾਰਨ ਬਣੇਗਾ।

ਸੱਯਦ ਸਾਹਿਬ ਦੱਰਾ ਖ਼ੈਬਰ ਦੀਆਂ ਖਹਾੜੀਆਂ ਵਿਚੋਂ ਨਿਕਲ ਕੇ ਸਿੱਧਾ ਯੂਸਫ਼ਜ਼ਈਆਂ ਦੇ ਇਲਾਕੇ ਵਿੱਚ ਪਹੁੰਚ ਗਿਆ ਅਤੇ 'ਪੰਜ ਤਾਰ'[3] ਦੀ ਰਾਜਧਾਨੀ ਵਿਚ ਫ਼ਤਹ ਖ਼ਾਨ ਕੋਲ ਜਾ ਡੇਰਾ ਮੱਲਿਆ। ਇਥੇ ਇਸ ਨੇ ਪਠਾਣਾਂ ਦਾ ਇੱਕ ਵੱਡਾ ਇਕੱਠ ਕੀਤਾ, ਜਿਸ ਵਿੱਚ ਇਸ ਨੇ ਐਲਾਨ ਕੀਤਾ ਕਿ ਮੇਰੇ ਉਤੇ 'ਇਲਹਾਮ' ਉਤਰਿਆ ਹੈ, ਜਿਸ ਵਿੱਚ ਮੈਨੂੰ ਅਰਸ਼ ਵਲੋਂ ਖਲੀਫ਼ਾ ਥਾਪਿਆ ਗਿਆ ਹੈ ਤੇ ਸਿੱਖਾਂ ਦੇ ਵਿਰੁੱਧ ਜਹਾਦ ਕਰਨਾ ਮੇਰੇ ਜ਼ਿੰਮੇਂ ਪਾਇਆ ਗਿਆ ਹੈ; ਜੋ ਇਸ ਸਵਾਬ ਦੇ ਮਹਾਨ ਕਾਰਜ ਵਿੱਚ ਮੇਰੇ ਨਾਲ ਰਲੇਗਾ ਉਸ 'ਤੇ ਸ਼ਾਫ਼ੀ ਦੀਆਂ ਖ਼ੁਸ਼ੀਆਂ ਹੋਣਗੀਆਂ, ਆਦਿ। ਭੋਲੇ ਭਾਲੇ ਪਠਾਣਾਂ ਲਈ ਇਨਾ ਕਹਿਣਾ ਹੀ ਕਾਫ਼ੀ ਸੀ, ਉਹ ਬਿਨਾਂ ਕਿਸੇ ਪਰਤਾਵੇ ਦੇ ਹਜ਼ਾਰਾਂ ਦੀ ਗਿਣਤੀ ਵਿਚ ਸੱਯਦ ਸਾਹਿਬ ਦੇ ਹੱਥੋਂ ਬੈਤ ਕਰਕੇ ਉਸ ਦੀ ਮੁਰੀਦੀ ਵਿੱਚ ਮਿਲ ਗਏ।

---

1. ਹਿਫਰਜ਼ ਦੀ ਇੰਡੀਅਨ ਮੁਸਲਮਾਨ ।
2. ਪਿਸ਼ਾਵਰ ਗਜ਼ਟੀਅਰ, ਸਫ਼ਾ ੬੬ । ਮੌਲਵੀ ਮੀਰ ਅਹਿਮਦ, ਤਵਾਰੀਖ਼ ਸਰਹੱਦੀ, ਸਫ਼ਾ ੧੩੧ ।
3. ਇਹ ਥਾਂ ਸੁਆਬੀ ਤੋਂ ਛੇ ਕੋਹ ਦੀ ਵਾਟ ਤੇ ਚੜ੍ਹਦੇ ਵੱਲ ਇੱਕ ਪਹਾੜੀ ਕਿਲ੍ਹਾ ਤੇ ਸ਼ਹਿਰ ਸੀ।

ਬਹਾਦਰ ਪਠਾਣਾਂ ਦੇ ਦਿਲਾਂ ਵਿੱਚ ਸੱਯਦਾਂ ਲਈ ਸੁਭਾਵਕ ਬੜਾ ਸਤਿਕਾਰ ਹੁੰਦਾ ਹੈ, ਪਰ ਇਹ ਤਾਂ ਕੇਵਲ 'ਸੱਯਦ' ਹੀ ਨਹੀਂ ਸੀ, ਸਗੋਂ ਪੰਜ ਆਤਸ਼ਾ ਸੀ, ਅਰਥਾਤ ਉਹ ਸੱਯਦ ਸੀ, ਹਾਜੀ ਸੀ, ਗਾਜ਼ੀ ਸੀ, ਖਲੀਫ਼ਾ ਸੀ ਅਝੇ ਜਹਾਦੀ ਭੀ ਸੀ ਅਤੇ ਠੀਕ ਮਲੂਮ ਨਹੀਂ ਕਿ ਉਹ ਹੋਰ ਕੀ ਕੁਝ ਸੀ, ਹਾਂ ਪਠਾਣਾਂ ਲਈ ਉਹ ਸਭ ਕੁਝ ਸੀ। ਇਸ ਦੀ ਸ਼ੋਹਰਤ ਨਾ ਕੇਵਲ ਸਰਹੱਦੀ ਇਲਾਕੇ ਵਿੱਚ ਹੀ ਖਿਲਰ ਗਈ ਸੀ, ਬਲਕਿ ਸਾਰੇ ਹਿੰਦੁਸਤਾਨ ਵਿੱਚ ਇਸ ਦਾ ਨਾਮ ਮਸ਼ਹੂਰ ਹੋ ਗਿਆ ਸੀ। ਇਸ ਦਾ ਅਸਰ ਇਹ ਹੋਇਆ ਕਿ ਦੇਹਲੀ, ਰਾਮਪੁਰ ਆਦਿ ਤੋਂ ਬੜੇ-ਬੜੇ ਨਾਮੀ ਉਲਮਾ ਇਸ ਨਾਲ ਆ ਰਲੇ, ਜਿਨ੍ਹਾਂ ਵਿਚੋਂ ਮੌਲਵੀ ਮੁਜ਼ੱਫਰ ਅਲੀ ਅਜ਼ੀਮ ਬਾਦੀ, ਮੌਲਾਨਾ ਮਹਿਬੂਬ ਅਲੀ ਦੇਹਲਵੀ, ਮੌਲਾਨਾ ਮੁਹੰਮਦ ਅਲੀ ਰਾਮਪੁਰੀ ਅਤੇ ਸੱਯਦ ਅਹਿਮਦ ਅਲੀ ਸ਼ਾਹ[1] ਖ਼ਾਸ ਹਸਤੀਆਂ ਸਨ। ਇਨ੍ਹਾਂ ਬਹੁਤ ਸਾਰਾ ਸੋਨਾ ਤੇ ਚਾਂਦੀ ਹਿੰਦ ਤੋਂ ਆਪਣੇ ਨਾਲ ਆਂਦਾ ਅਤੇ ਇਹ ਸਾਰੀ ਮਾਇਆ ਜਹਾਦ ਲਈ ਸੱਯਦ ਸਾਹਿਬ ਦੇ ਹਵਾਲੇ ਕਰ ਦਿੱਤੀ। ਹੁਣ ਜਦ ਧਨ ਭੀ ਆ ਗਿਆ ਤੇ ਹਥਿਆਰ ਭੀ ਜਮ੍ਹਾਂ ਹੋ ਗਏ ਤਾਂ ਮਜ਼ਬੀ ਲੜਾਈ ਲਈ ਪਠਾਣਾਂ ਦਾ ਇਕੱਠਾ ਕਰਨਾ ਕੋਈ ਔਖਾ ਕੰਮ ਨਹੀਂ ਸੀ, ਸੋ ਥੋੜ੍ਹੇ ਸਮੇਂ ਵਿੱਚ ਹੀ ਇਸ ਨੇ ਕਈ ਹਜ਼ਾਰਾਂ ਦਾ ਇਕੱਠ ਇਕੱਠਾ ਕਰ ਲਿਆ।

ਇਨ੍ਹਾਂ ਦਿਨਾਂ ਵਿੱਚ ਹੀ ਖ਼ਾਲਸੇ ਨੇ ਇੱਕ ਨਵਾਂ ਨਵਾਂ ਕਿਲ੍ਹਾ ਅਟਕ ਤੋਂ ਪਾਰ ਦਰਿਆ ਦੇ ਲਹਿੰਦੇ ਕਿਨਾਰੇ ਵੱਲ ਖ਼ੈਰਾਬਾਦ ਵਿੱਚ ਬਣਵਾਇਆ ਸੀ, ਜਿਸ ਦੇ ਕਿਲ੍ਹਾਦਾਰ ਬਹਾਦਰ ਸਰਦਾਰ ਬੁੱਧ ਸਿੰਘ ਸੰਧਾਂਵਾਲੀਏ ਮੁਕੱਰਰ ਕੀਤੇ ਗਏ ਸਨ। ਅਟਕ ਤੋਂ ਪਾਰ ਅਫ਼ਗਾਨੀ ਇਲਾਕੇ ਵਿੱਚ ਇੱਕ-ਇੱਕ ਕਿਲ੍ਹਾ ਸੱਯਦ ਅਹਿਮਦ ਸਾਹਿਬ ਤੇ ਅਫ਼ਗਾਨਾਂ ਦੀ ਨਜ਼ਰ ਵਿੱਚ ਕੰਡੇ ਦੀ ਤਰ੍ਹਾਂ ਚੁੱਭ ਰਿਹਾ ਸੀ। ਹੁਣ ਜਦ ਸੱਯਦ ਸਾਹਿਬ ਨੇ ਪਠਾਣਾਂ ਵਿੱਚ ਜਹਾਦ ਦਾ ਚੰਗੀ ਤਰ੍ਹਾਂ ਜੋਸ਼ ਭਰ ਦਿੱਤਾ ਤਾਂ ਸਭ ਤੋਂ ਪਹਿਲਾ ਕੰਮ ਉਸ ਨੇ ਕਿਲ੍ਹਾ ਖ਼ੈਰਾਬਾਦ ਨੂੰ ਤਬਾਹ ਕਰਕੇ ਸਿੱਖਾਂ ਨੂੰ ਇਥੋਂ ਕੱਢਣਾ ਜ਼ਰੂਰੀ ਜਾਤਾ। ਇਸ ਕੰਮ ਦੇ ਪੂਰੇ ਕਰਨ ਲਈ ਅਕੋੜਾ ਖਟਕ ਦੇ ਲਾਗੇ ਮੈਦਾਨ ਵਿੱਚ ਤੁਰਤ ਫੁਰਤ ਬੜਾ ਗਾਜ਼ੀਆਂ ਦਾ ਇੱਕ ਇਕੱਠ ਕੀਤਾ ਗਿਆ। ਇਹ ਜਹਾਦੀ ਹੁਣ ਕਿਲ੍ਹੇ ਪਰ ਧਾਵਾ ਕਰਨ ਵਾਲੇ ਹੀ ਸਨ ਕਿ ਸੰਜੋਗ ਐਸਾ ਹੋਇਆ ਕਿ ਇਨ੍ਹਾਂ ਦਿਨਾਂ ਵਿੱਚ ਸਰਦਾਰ ਹਰੀ ਸਿੰਘ, ਜੋ ਸਣੇ ਆਪਣੀ ੮੦੦੦ ਫ਼ੌਜ ਦੇ ਛੱਛ ਦੇ ਇਲਾਕੇ ਦਾ ਦੌਰਾ ਕਰ ਰਹੇ ਸਨ, ਸਰਦਾਰ ਬੁੱਧ ਸਿੰਘ ਨੇ ਉਸੀ ਵਕਤ ਸਰਦਾਰ ਹਰੀ ਸਿੰਘ ਜੀ ਨੂੰ ਇਹ ਸਾਰੀ ਵਿੱਥਿਆ ਲਿਖ ਦਿੱਤੀ। ਸਰਦਾਰ ਜੀ ਨੇ ਇਸ ਖ਼ਤ ਦੇ ਪਹੁੰਚਦੇ ਸਾਰ ਉਸੀ ਵਕਤ ਫ਼ੌਜ ਨੂੰ ਕੂਚ ਦਾ ਹੁਕਮ ਦੇ ਦਿੱਤਾ ਤੇ ਅਟਕ ਤੋਂ ਪਾਰ ਹੋ ਕੇ ਖ਼ੈਰਾਬਾਦ ਦੇ ਮੈਦਾਨ ਵਿੱਚ ਆ ਡੇਰੇ ਜਮਾਏ । ਅਗਲੀ ਸਵੇਰ ਨੂੰ ਜੁੰਮੇਂ ਦਾ ਦਿਨ ਸੀ। ਗ਼ਾਜ਼ੀ ਸਵੇਰ ਦੀ ਨਿਮਾਜ਼ ਸੈਦੂ ਦੇ ਖੁਲ੍ਹੇ ਮੈਦਾਨ ਵਿੱਚ ਪੜ੍ਹ ਕੇ ਅਜੇ ਹਟੇ ਹੀ ਸਨ ਕਿ ਸਰਦਾਰ ਹਰੀ ਸਿੰਘ ਨੇ ਉਨ੍ਹਾਂ ਪਰ ਅਚਾਨਕ ਸ਼ੇਰ ਦੀ ਤਰ੍ਹਾਂ ਹੱਲਾ ਕਰ ਦਿੱਤਾ।

---

1. ਸੱਯਦ ਅਹਿਮਦ ਅਲੀ ਸ਼ਾਹ ਸੱਯਦ ਅਹਿਮਦ ਦਾ ਭਾਣਜਾ ਸੀ।

ਅੱਗੋਂ ਗਾਜ਼ੀਆਂ ਨੇ ਭੀ ਆਪਣੀਆਂ ਤਿੱਖੀਆਂ ਤਲਵਾਰਾਂ ਧੂਹ ਕੇ ਮਿਆਨ ਤੋਂ ਕੱਢ ਲਈਆਂ ਤੇ ਅੱਖ ਦੇ ਫੋਰ ਵਿੱਚ ਉਹ ਲੋਹੇ ਨਾਲ ਲੋਹਾ ਖੜਕਿਆ ਕਿ ਥੋੜ੍ਹੇ ਸਮੇਂ ਵਿੱਚ ਹੀ ਧਰਤੀ ਬਹਾਦਰਾਂ ਦੇ ਲਹੂ ਨਾਲ ਰੰਗਾਵਲੀ ਹੋ ਗਈ। ਲੌਢੇ ਪਹਿਰ ਤਕ ਬੜੀ ਲਹੂ ਡੋਲ੍ਹਵੀਂ ਲੜਾਈ ਹੋਈ। ਕਦੀ ਗ਼ਾਜ਼ੀਆਂ ਦਾ ਪਲੜਾ ਭਾਰੀ ਹੋ ਜਾਂਦਾ ਸੀ, ਕਦੇ ਖ਼ਾਲਸਾ ਫ਼ੌਜ ਇਨ੍ਹਾਂ ਨੂੰ ਪਿੱਛੇ ਧਕੇਲ ਖੜਦੀ ਸੀ । ਸਰਦਾਰ ਹਰੀ ਸਿੰਘ ਆਪਣੇ ਤੇਜ਼ ਰਫ਼ਤਾਰ ਘੋੜੇ ਪਰ ਸ਼ੇਰ ਦੀ ਤਰ੍ਹਾਂ ਜਿਥੇ ਜ਼ਰੂਰੀ ਸਮਝਦੇ ਸਨ, ਉੱਡਕੇ ਪਹੁੰਚਦੇ ਤੇ ਆਪਣੇ ਜੁਵਾਨਾਂ ਦੇ ਜੋਸ਼ ਨੂੰ ਵਧਾਉਂਦੇ ਸਨ। ਇਸ ਤਰ੍ਹਾਂ ਲਗਪਗ ਸਾਰਾ ਦਿਨ ਰਣ ਤੱਤਾ ਰਿਹਾ। ਮਲੂਮ ਹੁੰਦਾ ਸੀ ਕਿ ਇਨ੍ਹਾਂ ਨੌਜੁਆਨਾਂ ਤੇ ਭੋਲੇ ਗ਼ਾਜ਼ੀਆਂ ਨੂੰ ਖ਼ਾਲਸੇ ਦੀਆਂ ਲੰਮੀਆਂ ਤਲਵਾਰਾਂ ਅੱਗੇ ਕਈ ਕਈ ਟੁਕੜੇ ਹੁੰਦੇ ਦੇਖ ਕੇ ਸੂਰਜ ਦੇਵਤਾ ਨਾ ਸਹਾਰ ਸਕਿਆ, ਉਸ ਨੂੰ ਉਸ ਸਮੇਂ ਐਸਾ ਤਰਸ ਆਇਆ ਕਿ ਉਸ ਦਿਨ ਉਸ ਨੇ ਆਪਣੇ ਰੋਜ਼ਾਨਾ ਨਿਯਮ ਛੱਡ ਕੇ ਹੋਰ ਦਿਨਾਂ ਤੋਂ ਇੱਕ ਪਹਿਰ ਪਹਿਲਾਂ ਹੀ ਆਪਣਾ ਪਰਕਾਸ਼ ਵਾਲਾ ਮੁਖੜਾ ਛੁਪਾ ਲੈਣ ਵਿੱਚ ਗ਼ਾਜ਼ੀਆਂ ਦੀ ਭਾਰੀ ਮਦਦ ਸਮਝੀ, ਅਰਥਾਤ ਤੀਸਰੇ ਪਹਿਰ ਲਹਿੰਦੇ ਵੱਲੋਂ ਇਕਾਇਕ ਘਨਘੋਰ ਕਾਲੀਆਂ ਘਟਾਂ ਆਕਾਸ਼ ਪਰ ਛਾ ਗਈਆਂ, ਜਿਨ੍ਹਾਂ ਵਿਚ ਸੂਰਜ ਦੇਵਤਾ ਨੇ ਆਪਣੇ ਆਪ ਨੂੰ ਛੇਤੀ ਤੋਂ ਛੇਤੀ ਲੁਕਾ ਲਿਆ। ਹੁਣ ਇਨ੍ਹਾਂ ਦੋਹਾਂ ਜੋਸ਼ੀਲੀਆਂ ਫ਼ੌਜਾਂ ਦੇ ਵਿਚਾਲੇ ਇੱਕ ਹੋਰ ਤੀਜੀ ਹਨੇਰ ਦੀ ਸਜਰਸਾਹ ਫ਼ੌਜ ਨੇ ਬੜੀ ਤੇਜ਼ੀ ਨਾਲ ਆ ਕੇ ਐਸਾ ਬੰਨਾ ਪਾ ਦਿੱਤਾ ਕਿ ਲੋਹੇ ਦੇ ਖੜਕਣੇ ਦੀ ਆਵਾਜ਼ ਹੁਣ ਕੁਝ ਧੀਮੀਂ ਪੈ ਗਈ; ਧੀਮੀਂ ਹੀ ਨਹੀਂ ਸਗੋਂ ਰੁਕਦੀ ਦਿੱਸੀ, ਬੱਸ ਇਹ ਘੜੀ ਗ਼ਾਜ਼ੀਆਂ ਲਈ ਵੱਡਮੁੱਲੀ ਸਾਬਤ ਹੋਈ, ਅਰਥਾਤ ਸੂਰਜ ਦੇ ਲੋਪ ਹੋਣ ਨਾਲ ਸੱਯਦ ਸਾਹਿਬ ਸਣੇ ਬਚੇ ਖੁਚੇ ਗ਼ਾਜ਼ੀਆਂ ਦੇ ਮੈਦਾਨ ਵਿਚੋਂ ਛਾਈਂ ਮਾਈਂ ਹੋ ਗਏ। ਪਰ ਇਸ ਸਮੇਂ ਇਸ ਨੇ ਹਿੰਮਤ ਹੱਥੋਂ ਨਾ ਛੱਡੀ। ਇਸ ਅਕੋੜੇ ਦੇ ਪੱਤਣੋਂ ਪਾਰ ਹੋ ਕੇ ਤੋਰੂ ਤੇ ਹੋਤੀ ਮਰਦਾਨ ਤੋਂ ਹੁੰਦਾ ਹੋਇਆ ਸਿੱਧਾ ਲੁੰਦ ਖੁਵੜ ਪਹੁੰਚ ਕੇ ਆਪਣੀ ਕੀਮਤੀ ਜਾਨ ਬਚਾ ਲਈ। ਇਹ ਗੱਲ ਮੰਨੀ ਹੋਈ ਸੀ ਕਿ ਇਸ ਲੜਾਈ ਵਿੱਚ ਗ਼ਾਜ਼ੀਆਂ ਦੀ ਗਿਣਤੀ ਬਹੁਤ ਵਧੀਕ ਸੀ ਅਤੇ ਉਹ ਲੜੇ ਭੀ ਬੜੀ ਬਹਾਦਰੀ ਨਾਲ ਸਨ, ਪਰ ਖ਼ਾਲਸੇ ਨੇ ਜੋ ਤੇਗਾਂ ਅੱਜ ਦੇ ਦਿਨ ਮੈਦਾਨ ਵਿੱਚ ਮਾਰੀਆਂ ਸਨ, ਬਿਰਧ ਦਸਦੇ ਸਨ ਕਿ ਇਸ ਲੜਾਈ ਵਿੱਚ ਖ਼ਾਲਸੇ ਦੀ ਫ਼ੌਜ ਨਾਲੋਂ ਗ਼ਾਜ਼ੀਆਂ ਦੇ ਲਸ਼ਕਰ ਦੀ ਗਿਣਤੀ ਵੀਹ ਗੁਣਾਂ ਵਧੇਰੀ ਸੀ। ਪਰ ਅਲੈਗਜ਼ੈਂਡਰ ਬਾਰਨਸ ਇਸ ਲੜਾਈ ਦੇ ਥੋੜ੍ਹੇ ਸਮੇਂ ਬਾਅਦ ਸੈਦੂ ਦੇ ਮੈਦਾਨ ਜੰਗ ਵਿਚੋਂ ਲੰਘਿਆ ਤਾਂ ਇਸ ਨੂੰ ਮੁਕਾਮੀ ਖੋਜ ਤੋਂ ਪਤਾ ਲੱਗਾ ਸੀ ਕਿ ਸਰਦਾਰ ਹਰੀ ਸਿੰਘ ਨੇ ਆਪਣੀ ਕੇਵਲ ੮੦੦੦ ਖ਼ਾਲਸਾ ਫ਼ੌਜ ਨਾਲ ਗ਼ਾਜ਼ੀਆਂ ਦੇ ੧੫੦੦੦੦ ਲਸ਼ਕਰ ਤੇ ਕਿਲ੍ਹਾ ਸ਼ੈਰਾਬਾਦ ਜਾ ਕੇ ਫ਼ਤਹ ਪਾਈ ਸੀ। ਸਰ ਅਲੈਗਜ਼ੈਂਡਰ ਬਾਰਨਸ ਦੀ ਅਸਲ ਲਿਖਤ, ਜੋ ਉਸ ਸੰਨ ੧੮੩੧ ਈ: ਵਿੱਚ ਲਿਖੀ, ਬਾਰਨਸ ਟਰੈਵਲਜ਼ ਇਨਬੁਖਾਰਾ ਜਿਲਦ ੨, ਸਫ਼ਾ ੧੩੦ ਪੁਰ ਦਰਜ ਹੈ।

ਬਾਰਨਸ ਦੇ ਬਾਅਦ ਲੈਫਟੀਨੈਂਟ ਵਿਲੀਅਮ ਬਾਰ ਸਰ ਕਲੇਡ ਵੈਂਡ ਨਾਲ ਸੈਦੂ ਦੀ ਇਸ ਜੰਗ-ਭੂਮੀ ਵਿਚੋਂ ਗੁਜ਼ਰਿਆ। ਉਹ ਆਪਣੀ ਡਾਇਰੀ ਵਿਚ ਲਿਖਦਾ ਹੈ ਕਿ ਇਥੇ ਕੋਹਾਂ ਵਿਚ ਕਬਰਾਂ ਹੀ ਕਬਰਾਂ ਹਨ। ਜਿਧਰ ਨਿਗਾਹ ਕਰੋ ਕਬਰਸਤਾਨ ਹੀ ਨਜ਼ਰ ਆਉਂਦਾ ਹੈ। ਇਹ ਉਹ ਰਣ-ਖੇਤਰ ਹੈ ਜਿਥੇ ਖ਼ਾਲਸੇ ਨੇ ਕੇਵਲ ਆਪਣੀ ੮੦੦੦ ਫ਼ੌਜ ਨਾਲ ਅਫ਼ਗਾਨਾਂ ਦੀ ੧,੫੦੦੦੦ ਫ਼ੌਜ ਪਰ ਸਫਲਤਾ ਪ੍ਰਾਪਤ ਕੀਤੀ। ਬਾਰਨਸ ਲਿਖਦਾ ਹੈ ਕਿ ਇਹ ਗੱਲ ਮੈਨੂੰ ਜਰਨੈਲ ਕੋਰਟ ਦੀ ਫ਼ੌਜ ਦੇ ਇੱਕ ਮੁਸਲਮਾਨ ਨਜੀਬ ਜਮਾਂਦਾਰ ਨੇ ਦੱਸੀ ਸੀ, ਜਿਹੜਾ ਆਪ ਇਸ ਲੜਾਈ ਵਿਚ ਸ਼ਾਮਲ ਸੀ[1] ।

ਇਸ ਭਾਰੀ ਫ਼ਤਹ ਦੇ ਬਾਅਦ ਸਰਦਾਰ ਹਰੀ ਸਿੰਘ ਤੇ ਸਰਦਾਰ ਬੁੱਧ ਸਿੰਘ ਨੇ ਆਪਣੇ ਫ਼ੌਜੀ ਸਰਦਾਰਾਂ ਨੂੰ ਇਕੱਠਾ ਕਰਕੇ ਵਿਚਾਰ ਕੀਤੀ ਕਿ ਇਸ ਲੜਾਈ ਨੂੰ ਇਥੇ ਹੀ ਨਹੀਂ ਮੁਕਾਣਾ ਚਾਹੀਦਾ, ਸਗੋਂ ਸੱਯਦ ਅਹਿਮਦ ਸ਼ਾਹ ਦਾ ਪਿੱਛਾ ਕਰਨਾ ਚਾਹੀਦਾ ਹੈ, ਤਾਂਕਿ ਉਹ ਮੁੜ ਕਿਤੇ ਆਪਣੇ ਪੈਰ ਨਾ ਜਮਾ ਸਕੇ। ਇਸ ਫ਼ੈਸਲੇ ਅਨੁਸਾਰ ਸਰਦਾਰ ਹਰੀ ਸਿੰਘ ਨੇ ਸਣੇ ੬੦੦੦ ਫ਼ੌਜ ਦੇ ਦਰਿਆ ਲੁੰਡੇ ਤੋਂ ਪਾਰ ਹੋ ਕੇ ਸੱਯਦ ਸਾਹਿਬ ਦਾ ਪਿੱਛਾ ਭੀ ਕੀਤਾ। ਉਸ ਨੂੰ ਜਦ ਸਰਦਾਰ ਹਰੀ ਸਿੰਘ ਦੇ ਪਹੁੰਚ ਪੈਣ ਦੀ ਖ਼ਬਰ ਪਹੁੰਚੀ ਤਾਂ ਉਹ ਲੁੰਦਖ਼ੁਵੜ ਤੋਂ ਭੀ ਨੱਠਾ। ਹੁਣ ਅੱਗੇ-ਅੱਗੇ ਸੱਯਦ ਸਾਹਿਬ ਭੱਜੇ ਜਾਂਦੇ ਸਨ ਤੇ ਪਿੱਛੇ ਪਿੱਛੇ ਸ: ਹਰੀ ਸਿੰਘ ਵਧਦਾ ਚਲਾ ਆ ਰਿਹਾ ਸੀ। ਹੁਣ ਜਦ ਇਸ ਗ਼ਾਜ਼ੀ ਨੂੰ ਖ਼ਾਲਸੇ ਤੋਂ ਆਪਣਾ ਪਿੱਛਾ ਛੁੱਟਦਾ ਨਾ ਦਿਸਿਆ ਤਾਂ ਇਸ ਨੇ ਤੁਲਾਦੀ ਨਾਮੀ ਪਿੰਡ ਦੇ ਲਾਗੇ ਮੌਲਵੀ ਇਸਮਾਈਲ ਜੀ ਦੀ ਸਰਕਰਦਗੀ ਵਿੱਚ ਚੌਦਾਂ ਹਜ਼ਾਰ ਗਾਜ਼ੀਆਂ ਨਾਲ ਸਰਦਾਰ ਹਰੀ ਸਿੰਘ ਦਾ ਰਾਹ ਰੋਕ ਲਿਆ ਅਤੇ ਸ਼ਾਹ ਸਾਹਿਬ ਨੇ ਮੁੜ ਪੰਜਤਾਰ ਦੀਆਂ ਪਹਾੜੀਆਂ ਵਿੱਚ ਜਾ ਸਿਰ ਲੁਕਾਇਆ। ਨਲੂਏ ਸਰਦਾਰ ਨੂੰ ਇਸ ਗੱਲ ਦਾ ਚੰਗੀ ਤਰ੍ਹਾਂ ਪਤਾ ਸੀ ਕਿ ਪਠਾਣ ਘੋੜਿਆਂ ਦੇ ਹੱਲੇ ਤੋਂ ਬਹੁਤਾ ਡਰਦੇ ਹਨ, ਸੋ ਆਪ ਨੇ ਇਸ ਸਮੇਂ ਆਪਣੇ ਦੋ ਰਸਾਲਿਆਂ ਨੂੰ ਹੱਲਾ ਕਰਨ ਦਾ ਹੁਕਮ ਦਿੱਤਾ ਅਤੇ ਹੁਣ ਬੜੇ ਜ਼ੋਰ ਦਾ ਚਾਰਜ ਧਾਵਾ ਕੀਤਾ ਗਿਆ। ਇਨ੍ਹਾਂ ਸਵਾਰਾਂ ਦੀ ਸਰਦਾਰ ਜੀ ਆਪ ਅਗਵਾਈ ਕਰ ਰਹੇ ਸਨ, ਅੱਗੋਂ ਗ਼ਾਜ਼ੀਆਂ ਨੇ ਭੀ ਬੜੀ ਬਹਾਦਰੀ ਅਤੇ ਜੋਸ਼ ਦਾ ਸਬੂਤ ਦਿੱਤਾ। ਦੋਹਾਂ ਧਿਰਾ ਵੱਲੋਂ ਖ਼ੂਬ ਸ਼ਸਤ੍ਰ ਖੜਕੇ। ਸਿੰਘ ਸਵਾਰਾਂ ਨੇ ਆਪਣੇ ਲੰਮੇ ਨੇਜ਼ਿਆਂ ਨਾਲ ਗ਼ਾਜ਼ੀਆਂ ਨੂੰ ਐਸਾ ਵਿੰਨ੍ਹਿਆ ਕਿ ਉਹ ਬਹੁਤ ਦੇਰੀ ਤੱਕ ਹੌਸਲਾ ਨਾ ਰੱਖ ਸਕੇ ਅਤੇ ਆਪਣੀਆਂ ਸਫ਼ਾਂ ਛੱਡਕੇ ਬੜੇ ਅਧੀਰਜ ਨਾਲ ਭੱਜ ਨਕਲੇ । ਖ਼ਾਲਸੇ ਨੇ ਦੂਰ ਤੱਕ ਇਹਨਾਂ ਦਾ ਪਿੱਛਾ ਕਰਕੇ ਇਹਨਾਂ ਨੂੰ ਖਿੰਡਾ ਦਿੱਤਾ ਤੇ ਮੈਦਾਨ ਖ਼ਾਲਸੇ ਦੇ ਹੱਥ ਰਿਹਾ। ਇਸ ਲੜਾਈ ਬਾਬਤ ਖ਼ਾਲਸੇ ਦੇ ਨੇਜ਼ਿਆਂ ਦੀ ਵਡਿਆਈ ਦਰਸਾਉਂਦਾ ਹੋਇਆ ਇੱਕ ਪਸ਼ਤੋ ਕਵੀ ਬੜੇ ਜ਼ੋਰਦਾਰ ਸ਼ਬਦਾਂ ਵਿੱਚ ਇੱਕ ਟੱਪੇ ਵਿੱਚ ਇਸ ਤਰ੍ਹਾਂ ਦਸਦਾ ਹੈ :—

'ਦ ਸੀਕਾਨੋਂ ਨੇਜ਼ੇ ਦਾਸੇ ਤਲੇ 5 ਅਜਗਰੋ

ਲਕਾ ਇਤੰਨ ਪਖੇਮਾ ਦੂਰਮੀ ਦਾ ਖਿਆਮ ।'

---

1. ਜਨਰਲ ਔਫ਼ ਏ ਮਾਰਚ ਫਰਾਮ ਦਿਹਲੀ ਟੂ ਪਿਸ਼ਾਵਰ, ਲੈਫਟੀਨੈਂਟ ਵਿਲੀਅਮ ਬਾਰ, ਸਫ਼ਾ ੨੦੩।

(ਉਲਥਾ) 'ਸਿੱਖਾਂ' ਦੇ ਸੇਲੇ ਗ਼ਾਜ਼ੀਆਂ ਦੀਆਂ ਸੰਜੋਆਂ ਨੂੰ ਇਸ ਤਰ੍ਹਾਂ ਦੁਸਾਰ ਵਿੰਨ੍ਹਦੇ ਸਨ, ਜਿਸ ਤਰ੍ਹਾਂ ਖੇਮਾਸਾਜ਼ ਦੀ ਸੂਈ ਖੇਮੇ ਵਿਚੋਂ ਆਰਪਾਰ ਨਿਕਲ ਜਾਂਦੀ ਹੈ। ਇਸ ਲੜਾਈ ਵਿੱਚ ਸਰਦਾਰ ਹਰੀ ਸਿੰਘ ਦਾ ਇੱਕ ਪਠਾਣ ਖ਼ਾਨ ਦੋਸਤ ਜਿਸ ਦਾ ਨਾਮ ਇਸਮਾਈਲ ਖ਼ਾਨ, ਜੋ ਮੌਜਾ ਅਸਮਾਈਲੋਂ ਦਾ ਨਾਮੀ ਖ਼ਾਨ ਸੀ, ਸਰਦਾਰ ਜੀ ਵਲੋਂ ਪਠਾਣਾਂ ਨਾਲ ਲੜਦਾ ਲੜਦਾ ਮਾਰਿਆ ਗਿਆ[1] ।

ਇਥੋਂ ਕੂਚ ਕਰਕੇ ਬਿਜਈ ਖ਼ਾਲਸੇ ਨੇ ਸਿੱਧਾ ਪੰਜਤਾਰ ਦਾ ਰਾਹ ਲਿਆ। ਇਥੇ ਜਦ ਸੱਯਦ ਅਹਿਮਦ ਸ਼ਾਹ ਸਾਹਿਬ ਨੂੰ ਸਰਦਾਰ ਜੀ ਦੇ ਪਹੁੰਚ ਪੈਣ ਦੀ ਖ਼ਬਰ ਪੁੱਜੀ ਤਾਂ ਉਹ ਆਪ ਤਾਂ ਬੁਨੇਰ ਦੇ ਪਹਾੜਾਂ ਵਿੱਚ ਭੱਜ ਗਿਆ, ਪਰ ਆਪਣੇ ਜੋਸ਼ੀਲੇ ਮੁਰੀਦ ਮੁਕਰਬ ਖ਼ਾਨ ਨੂੰ ਦੋ ਹਜ਼ਾਰ ਲਸ਼ਕਰ ਨਾਲ ਸਿੱਖਾਂ ਦਾ ਰਾਹ ਰੋਕਣ ਲਈ ਪਿੱਛੇ ਛੱਡ ਗਿਆ। ਸਰਦਾਰ ਜੀ ਨੇ ਪੰਜਤਾਰ ਪਹੁੰਚਦਿਆਂ ਹੀ ਇਹਨਾਂ ਨੂੰ ਆਪਣੇ ਸਵਾਰਾਂ ਨਾਲ ਘੇਰ ਲਿਆ ਅਤੇ ਮੁੜ ਤਲਵਾਰ ਤੇ ਨੇਜ਼ਾ ਖਟਾਖਟ ਚਲ ਪਿਆ। ਇਸ ਸਮੇਂ ਇਹ ਸਿਲਸਿਲਾ ਬਹੁਤ ਲੰਮਾ ਨਾ ਰਹਿ ਸਕਿਆ ਤੇ ਛੇਤੀ ਹੀ ਗ਼ਾਜ਼ੀਆਂ ਦੇ ਹੌਸਲੇ ਟੁੱਟ ਗਏ। ਇਥੋਂ ਨਾ ਤਾਂ ਸੈਦੂ ਦੇ ਮੈਦਾਨ ਵਾਲਾ ਜੋਸ਼ ਸੀ ਅਤੇ ਨਾ ਹੀ ਉਹ ਦਲੇਰੀ। ਵਜ੍ਹਾ ਸਾਫ ਸੀ। ਚੂੰਕਿ ਗ਼ਾਜ਼ੀ ਖ਼ਾਲਸੇ ਦੇ ਹੱਥੋਂ ਦੋ ਵੱਡੀਆਂ ਭਾਂਜਾਂ ਖਾ ਚੁੱਕੇ ਸਨ, ਇਸ ਕਰਕੇ ਤੀਜੀ ਵਾਰ ਡਟਕੇ ਲੜਨਾ ਜਹਾਦੀਆਂ ਲਈ ਖਰਾ ਕਠਿਨ ਹੋ ਗਿਆ ਸੀ। ਹਾਂ, ਇਹਨਾਂ ਗ਼ਾਜ਼ੀਆਂ ਵਿਚੋਂ ਪੰਜਤਾਰ ਦਾ ਮੁਕਰਬ ਖ਼ਾਨ ਹੀ ਇੱਕ ਐਸਾ ਬਹਾਦਰ ਨਿਤਰਿਆ, ਜਿਸ ਨੇ ਜਾਨ ਤੋਂ ਹੱਥ ਧੋਕੇ ਖ਼ਾਲਸਾ ਫ਼ੌਜਾਂ ਦਾ ਟਾਕਰਾ ਕੀਤਾ। ਇਸ ਦਲੇਰ ਪਠਾਣ ਨੇ ਗਾਜ਼ੀਆਂ ਦੇ ਟੁੱਟੇ ਹੋਏ ਹੌਸਲਿਆਂ ਨੂੰ ਵਧਾਉਣ ਲਈ ਬੜਾ ਯਤਨ ਕੀਤਾ, ਪਰ ਅਫ਼ਸੋਸ ਕਿ ਇਸ ਵਿਚ ਉਹ ਪੂਰਾ ਨਾਕਾਮਯਾਬ ਰਿਹਾ। ਇੱਧਰ ਖ਼ਾਲਸੇ ਨੂੰ ਅਜੇ ਲਾਲੀਆਂ ਚੜ੍ਹੀਆਂ ਹੀ ਸਨ ਕਿ ਪਠਾਣਾਂ ਨੇ ਭੱਜਣਾ ਆਰੰਭ ਕਰ ਦਿੱਤਾ; ਨਤੀਜਾ ਇਹ ਹੋਇਆ ਕਿ ਨਿਡਰ, ਮੁਕਰਬ ਖ਼ਾਨ ਭੀ ਬਹਾਦਰੀ ਨਾਲ ਲੜਦਾ ਹੋਇਆ ਸਖ਼ਤ ਫਟੜ ਹੋ ਗਿਆ। ਬੱਸ ਹੁਣ ਪਿਛੇ ਕੀਹ ਸੀ, ਸਾਰੇ ਗ਼ਾਜ਼ੀ ਮੈਦਾਨ ਤੋਂ ਲੋਪ ਹੋ ਗਏ ਅਤੇ ਖ਼ਾਲਸਾ ਨੇ ਪੰਜਤਾਰ ਪਰ ਕਬਜ਼ਾ ਕਰ ਲਿਆ। ਇਥੇ ਪਹੁੰਚ ਕੇ ਸਰਦਾਰ ਹਰੀ ਸਿੰਘ ਨੇ ਆਖਿਆ ਕਿ "ਲੋਕ ਆਖਦੇ ਸਨ ਕਿ 'ਇਹ ਪੰਜਤਾਰ ਹੈ' ਇਥੇ ਤਾਂ 'ਇਕ ਤਾਰ' ਭੀ ਨਹੀਂ" । ਸਾਰਾ ਪਿੰਡ ਭਾਂ-ਭਾਂ ਕਰਦਾ ਉੱਜੜਿਆ ਪਿਆ ਸੀ।

---

1. ਇਸਮਾਈਲ ਖ਼ਾਨ ਦੇ ਮੈਦਾਨ ਜੰਗ ਵਿੱਚ ਮਾਰੇ ਜਾਣੇ ਪਰ ਸਰਦਾਰ ਹਰੀ ਸਿੰਘ ਨੇ (੨੫੦੦) ਰੁਪਏ ਸਾਲਾਨਾ ਦੀ ਜਾਗੀਰ ਅਤੇ ਖ਼ਾਨ ਦੀ ਪਗ ਉਸਦੇ ਭਾਈ ਖਾਦੀ ਖ਼ਾਨ ਨੂੰ ਬੰਨ੍ਹਵਾਕੇ ਉਸ ਨੂੰ ਇਸ ਤਪੇ ਦਾ ਹਾਕਮ ਥਾਪਿਆ। (ਕਰਨੈਲ ਮੈਸੀ, ਸ: ੪੯੨)

ਇਸ ਲੜਾਈ ਵਿੱਚ ਮੁਕਰਬ ਖ਼ਾਨ ਪੰਜਤਾਰ ਨੇ ਬੜੀ ਬਹਾਦਰੀ ਦੱਸੀ ਸੀ, ਜਿਸ ਕਰਕੇ ਇਸ ਦਾ ਹੁਜਰਾ ਤੇ ਘਰ ਸਾੜਨ ਤੋਂ ਸ: ਹਰੀ ਸਿੰਘ ਨੇ ਬਚਾ ਲਿਆ, ਇਥੇ ਦੋ ਹਲਕੀਆਂ ਤੋਪਾਂ ਜੋ ਬਾਰਕਜ਼ਈ ਨੇ ਸੱਯਦ ਅਹਿਮਦ ਨੂੰ ਦਿੱਤੀਆਂ ਸਨ, ਖ਼ਾਲਸੇ ਦੇ ਹੱਥ ਆਈਆਂ । ਇਸ ਦੇ ਨਾਲ ਅਨਾਜ ਦੇ ਬਹੁਤ ਸਾਰੇ ਜ਼ਖੀਰੇ ਪਰ ਭੀ ਖ਼ਾਲਸੇ ਨੇ ਕਬਜ਼ਾ ਕਰ ਲਿਆ। ਹੁਣ ਇਲਾਕੇ ਦਾ ਯੋਗ ਪ੍ਰਬੰਧ ਕਰਕੇ ਇਸ ਮਹੀਨੇ ਦੇ ਬਾਅਦ ਸਰਦਾਰ ਹਰੀ ਸਿੰਘ ਹਜ਼ਾਰੇ ਵੱਲ ਪਰਤ ਆਇਆ। ਇਹਨਾਂ ਲੜਾਈਆਂ ਵਿਚ ਸੋਢੀ ਜਵਾਹਰ ਸਿੰਘ ਨੇ ਬੜੀ ਬਹਾਦਰੀ ਦੱਸੀ¹ ।

ਮਹਾਰਾਜਾ ਸਾਹਿਬ ਨੂੰ ਜਦ ਸਰਦਾਰ ਹਰੀ ਸਿੰਘ ਦੀਆਂ ਇਨ੍ਹਾਂ ਫ਼ਤਹਯਾਬੀਆਂ ਦਾ ਸਵਿਸਥਾਰ ਪਤਾ ਲੱਗਾ ਤਾਂ ਆਪ ਨੇ ਬੜੀ ਹੀ ਖ਼ੁਸ਼ੀ ਪ੍ਰਗਟ ਕੀਤੀ ਅਤੇ ਸਰਦਾਰ ਜੀ ਨੂੰ ਬਹੁਮੁੱਲੀ ਖ਼ਿਲਤ ਭੇਜੀ। ਇਹ ਘਟਨਾ ਸੰਨ ੧੮੨੯ ਦੀ ਹੈ।

## ਸਰਦਾਰ ਹਰੀ ਸਿੰਘ ਦਾ ਸ਼ਿਮਲੇ ਜਾਣਾ

ਸੰਨ ੧੮੩੧ ਵਿਚ ਅਲੈਗਜ਼ੈਂਡਰ ਬਾਰਨਸ, ਸ਼ਹਿਨਸ਼ਾਹ ਇੰਗਲਸਤਾਨ ਵੱਲੋਂ ਪੰਜ ਘੋੜੇ ਅਤੇ ਹੋਰ ਤੋਹਫ਼ੇ ਦਰਿਆ ਸਿੰਧ (ਅਟਕ) ਦੇ ਰਸਤੇ ਮਹਾਰਾਜਾ ਸਾਹਿਬ ਲਈ ਲਾਹੌਰ ਲਿਆ ਰਿਹਾ ਸੀ। ਹੁਣ ਇਸ ਨਵੇਂ ਰਸਤੇ ਦੇ ਖੁਲ੍ਹ ਜਾਣ ਨਾਲ ਰਾਜਸੀ ਨੁਕਤਾ-ਨਿਗਾਹ ਨਾਲ ਵਿਚਾਰਿਆਂ ਕਈ ਨਵੇਂ ਮਾਮਲੇ ਫ਼ੈਸਲੇ ਗੋਚਰੇ ਹੋ ਗਏ ਸਨ। ਇਸ ਤੋਂ ਛੁੱਟ ਸ਼ੇਰਿ ਪੰਜਾਬ ਅਤੇ ਸਰਦਾਰ ਹਰੀ ਸਿੰਘ ਹੁਣ ਇਹ ਭੀ ਚਾਹੁੰਦੇ ਸਨ ਕਿ ਅਟਕ ਤੋਂ ਪਾਰ ਦਾ ਉਤਰੀ ਅਫ਼ਗ਼ਾਨੀ ਇਲਾਕਾ ਸਣੇ ਪਿਸ਼ਾਵਰ ਦੇ ਛੇਤੀ ਤੋਂ ਛੇਤੀ ਖ਼ਾਲਸਾ ਰਾਜ ਨਾਲ ਮਿਲਾ ਲਿਆ ਜਾਏ, ਇਸ ਦੇ ਨਾਲ ਹੀ ਅਫ਼ਗ਼ਾਨਿਸਤਾਨ ਦੀਆਂ ਖੁਫ਼ੀਆਂ ਖ਼ਬਰਾਂ ਤੋਂ ਪਤਾ ਲੱਗਦਾ ਸੀ ਕਿ ਅਮੀਰ ਦੋਸਤ ਮੁਹੰਮਦ ਖ਼ਾਨ ਅਤੇ ਉਸ ਦੇ ਦਰਬਾਰੀਆਂ ਵਿੱਚ ਇਕ ਗ਼ਲਤ ਫ਼ਹਿਮੀ ਪਸਰੀ ਹੋਈ ਸੀ ਕਿ ਮਹਾਰਾਜਾ ਰਣਜੀਤ ਸਿੰਘ ਅਤੇ ਅੰਗਰੇਜ਼ੀ ਸਰਕਾਰ ਦੇ ਵਿਚਾਲੇ ਅੰਦਰੋ ਅੰਦਰ ਸਖ਼ਤ ਵਿਰੋਧਤਾ ਭਰੀ ਹੋਈ ਹੈ ਤੇ ਬਾਹਰੋਂ ਦਿਖਲਾਵੇ ਮਾਤਰ ਮਿੱਤਰਤਾ ਜ਼ਾਹਰ ਕੀਤੀ ਜਾਂਦੀ ਹੈ। ਇਸ ਭੁਲੇਖੇ ਨੇ ਅਮੀਰ ਦੋਸਤ ਮੁਹੰਮਦ ਖ਼ਾਨ

---

1. ਸੋਢੀ ਜਵਾਹਰ ਸਿੰਘ ਬਾਬੇ ਬਿਸ਼ਨ ਸਿੰਘ ਦੇ ਸਪੁੱਤਰ ਸਨ। ਆਪ ਨੇ ਖ਼ਾਲਸਾ ਰਾਜ ਦੇ ਵਾਧੇ ਲਈ ਕਰੜੀਆਂ ਮੁਹਿੰਮਾਂ ਵਿਚ ਸਿਰ ਤਲੀ 'ਤੇ ਰੱਖ ਕੇ ਹਿੱਸਾ ਲੀਤਾ ਸੀ । ਖ਼ਾਸ ਕਰਕੇ ਮੁਲਤਾਨ ਅਤੇ ਪੰਜਤਾਰ (ਪਿਸ਼ਾਵਰ) ਦੀ ਲੜਾਈ ਵਿੱਚ ਆਪ ਨੇ ਇੰਨਾ ਵੱਧ ਕੇ ਹਿੱਸਾ ਲਿਆ ਕਿ ਸਰਦਾਰ ਹਰੀ ਸਿੰਘ ਆਪ ਦੀ ਇਸ ਬਹਾਦਰੀ ਤੇ ਨਿਰਭੈਤਾ ਪਰ ਬਹੁਤ ਹੀ ਰੀਝੇ ਅਤੇ ਨਲੂਏ ਸਰਦਾਰ ਨੇ ਆਪ ਦੀ ਭਰ ਕੇ ਸਫ਼ਾਰਸ਼ ਲਿਖੀ, ਜਿਸ ਪਰ ਸ਼ੇਰਿ ਪੰਜਾਬ ਨੇ ਸੋਢੀ ਸਾਹਿਬ ਨੂੰ ਮੌਜ਼ਾ ਮਾਨਾਵਾਲ ਤਸੀਲ ਜ਼ੀਰੇ ਵਿੱਚ ਅਤੇ ਦੁਸਾਂਝ ਮੋਗੇ ਵਿਚ ਜਾਗੀਰ ਵਜੋਂ ਬਖ਼ਸ਼ਿਆ। ਇਸ ਘਰਾਣੇ ਦੀਆਂ ਹੋਰ ਖ਼ਿਦਮਤਾਂ ਭੀ ਬੜੀਆਂ ਸ਼ਲਾਘਾਯੋਗ ਸਨ।

ਅਤੇ ਅਫ਼ਗਾਨਾਂ ਦਾ ਹੌਂਸਲਾ ਵਧਾ ਦਿੱਤਾ ਸੀ, ਸੋ ਪਿਸ਼ਾਵਰ ਦੀ ਚੜ੍ਹਾਈ ਤੋਂ ਪਹਿਲਾਂ ਇਸ ਗਲਤ ਫ਼ਹਿਮੀ ਨੂੰ ਦੂਰ ਕਰਨਾ ਅਤਿ ਜ਼ਰੂਰੀ ਸੀ। ਇਸੇ ਤਰ੍ਹਾਂ ਦੇ ਕੁਝ ਹੋਰ ਮਾਮਲੇ ਭੀ ਸਨ ਜਿਨ੍ਹਾਂ ਦੇ ਠੀਕ ਫ਼ੈਸਲੇ ਗਵਰਨਰ ਜਨਰਲ ਨਾਲ ਮਿਲ ਕੇ ਹੀ ਹੋ ਸਕਦੇ ਸਨ। ਸੋ ਇਨ੍ਹਾਂ ਸਾਰੀਆਂ ਗੱਲਾਂ ਨੂੰ ਮੁੱਖ ਰੱਖ ਕੇ ਮਹਾਰਾਜਾ ਸਾਹਿਬ ਨੇ ਆਪਣੇ ਪਤਵੰਤੇ ਸਰਦਾਰਾਂ ਦਾ ਇਕ ਇਕੱਠ ਕੀਤਾ, ਜਿਸ ਵਿੱਚ ਇਹ ਵਿਚਾਰ ਪੇਸ਼ ਹੋਈ ਕਿ ਗਵਰਨਰ ਜਨਰਲ ਹਿੰਦ ਨਾਲ ਮੁਲਾਕਾਤ ਕੀਤੀ ਜਾਵੇ ਕਿ ਨਾ ? ਕਿਹਾ ਜਾਂਦਾ ਹੈ ਕਿ ਕਈ ਇੱਕ ਦਰਬਾਰੀ ਮੁਲਾਕਾਤ ਦੇ ਵਿਰੁੱਧ ਸਨ, ਪਰ ਇਸ ਸਮੇਂ ਸਰਦਾਰ ਹਰੀ ਸਿੰਘ ਨੇ ਇਸ ਮਾਮਲੇ ਨੂੰ ਐਸੀ ਸੁਚੱਜਤਾ ਨਾਲ ਇਨ੍ਹਾਂ ਦਰਬਾਰੀਆਂ ਦੇ ਸਾਹਮਣੇ ਪੇਸ਼ ਕੀਤਾ ਤੇ ਉਨ੍ਹਾਂ ਨੂੰ ਦੱਸਿਆ ਕਿ ਉੱਪਰ ਲਿਖੀਆਂ ਗੱਲਾਂ ਤੋਂ ਛੁੱਟ ਸਭ ਤੋਂ ਵੱਡਾ ਲਾਭ ਇਸ ਮਿਲਣੀ ਤੋਂ ਇਹ ਹੋਵੇਗਾ ਕਿ ਜਿਹੜੀ ਅੰਗਰੇਜ਼ੀ ਹਕੂਮਤ ਇਸ ਵਕਤ ਤੱਕ ਖ਼ਾਲਸਾ ਰਾਜ ਨੂੰ ਹੋਰਨਾਂ ਰਿਆਸਤਾਂ ਦੀ ਤਰ੍ਹਾਂ ਇੱਕ ਸਾਧਾਰਨ ਜਿਹੀ ਰਿਆਸਤ ਸਮਝੀ ਬੈਠੀ ਸੀ, ਉਸ ਪਰ ਚੰਗਾ ਅਸਰ ਪਵੇਗਾ ਅਤੇ ਦਸਿਆ ਕਿ ਜੋ ਪ੍ਰਭਤਾ ਸਤਿਗੁਰੂ ਜੀ ਨੇ ਖ਼ਾਲਸਾ ਫ਼ੌਜਾਂ ਨੂੰ ਬਖ਼ਸ਼ੀ ਹੈ, ਉਸ ਨੂੰ ਕਿਉਂ ਨਾ ਆਪਣੀ ਗੁਆਂਢੀ ਤਾਕਤ ਪਰ ਆਪਣੇ ਅਸਲ ਰੂਪ ਵਿੱਚ ਜ਼ਾਹਰ ਕੀਤਾ ਜਾਏ, ਤਾਂ ਕਿ ਉਨ੍ਹਾਂ ਦੇ ਦਿਲਾਂ ਵਿੱਚ ਖ਼ਾਲਸੇ ਦੀ ਸਲਤਨਤ ਲਈ ਵਧੇਰਾ ਸਤਿਕਾਰ ਪੈਦਾ ਹੋ ਜਾਏ ਅਤੇ ਸਾਨੂੰ ਹਿੰਦ ਵਿਚ ਸਭ ਤੋਂ ਸ਼ਰੋਮਣੀ ਤਾਕਤ ਮੰਨਿਆ ਜਾਏ। ਸਰਦਾਰ ਜੀ ਦੀਆਂ ਇਨ੍ਹਾਂ ਜੁਗਤੀਆਂ ਨੂੰ ਸੁਣ ਕੇ ਵਿਰੋਧੀ ਸੱਜਣਾਂ ਨੇ ਭੀ ਮਹਾਰਾਜਾ ਦੀ ਇਸ ਤਜਵੀਜ਼ ਨਾਲ ਇਤਫ਼ਾਕ ਕੀਤਾ ।

ਹੁਣ ਇਸ ਕਾਰਜ ਨੂੰ ਅਮਲੀ ਸ਼ਕਲ ਵਿਚ ਲਿਆਉਣ ਲਈ ਇਕ ਮਿਸ਼ਨ ਸਰਦਾਰ ਹਰੀ ਸਿੰਘ ਨਲੂਆ, ਫ਼ਕੀਰ ਅਜ਼ੀਜ਼ੁਦੀਨ, ਦੀਵਾਨ ਮੋਤੀ ਰਾਮ, ਸਰਦਾਰ ਧੰਨਾ ਸਿੰਘ ਮਲਵਈ, ਸਰਦਾਰ ਅਜੀਤ ਸਿੰਘ ਸੰਧਾਂਵਾਲੀਆ ਅਤੇ ਸਰਦਾਰ ਲਹਿਣਾ ਸਿੰਘ ਮਜੀਠੀਆ ਦਾ ਸ਼ੁਰੂ ਅਪਰੈਲ ਸੰਨ ੧੮੩੧ ਨੂੰ ਲਾਹੌਰ ਤੋਂ ਸ਼ਿਮਲੇ ਲਾਰਡ ਵਿਲੀਅਮ ਬਿਨਟਿਕ ਗਵਰਨਰ ਜਨਰਲ ਹਿੰਦ ਨੂੰ ਮਿਲਣ ਲਈ ਭੇਜਿਆ ਗਿਆ, ਜਿਹੜਾ ਪੰਜ ਦਿਨਾਂ ਵਿੱਚ ਸ਼ਿਮਲੇ ਪਹੁੰਚ ਗਿਆ। ਇਸ ਸਮੇਂ ਇਨ੍ਹਾਂ ਉਪਰ ਲਿਖੇ ਛੇ ਸਰਦਾਰਾਂ ਤੋਂ ਛੁੱਟ ਕੁੱਝ ਹੋਰ ਪਤਵੰਤੇ ਫ਼ੌਜੀ ਸਰਦਾਰ ਤੇ ਲੋੜਵੰਦੀ ਫ਼ੌਜ ਭੀ ਇਨ੍ਹਾਂ ਦੇ ਨਾਲ ਸੀ, ਜਿਨ੍ਹਾਂ ਨੇ ਆਪਣੇ ਫ਼ੌਜੀ ਕਰਤੱਬ ਸ਼ਿਮਲੇ ਦੇ ਯੂਰਪੀਨਾਂ ਨੂੰ ਦੱਸ ਕੇ ਪਹਿਲੀ ਵਾਰ ਹੈਰਾਨ ਕਰ ਦਿੱਤਾ। ਇਸ ਤਰ੍ਹਾਂ ਕਈ ਦਰਬਾਰ ਲੱਗੇ, ਜਿਨ੍ਹਾਂ ਵਿੱਚ ਸਰਦਾਰ ਹਰੀ ਸਿੰਘ ਅਤੇ ਗਵਰਨਰ ਜਨਰਲ ਦੀ ਆਪਸ ਵਿੱਚ ਵਿਚਾਰ ਹੁੰਦੀ ਰਹੀ। ਮਹਾਰਾਜਾ ਸਾਹਿਬ ਨਾਲ ਮਿਲਣੀ ਦੇ ਖ਼ਿਆਲ ਨੂੰ ਲਾਰਡ ਬਿਨਟਿਕ ਨੇ ਬਹੁਤ ਖ਼ੁਸ਼ੀ ਨਾਲ ਪ੍ਰਵਾਨ ਕੀਤਾ। ਮੁਲਾਕਾਤ ਸੰਬੰਧੀ ਸਾਰੇ ਪ੍ਰਬੰਧਾਂ

---

1. ਹਿਸਟਰੀ ਔਫ ਦੀ ਸਿਖ਼ਜ਼, ਕਨਿੰਘਮ, ਸਫ਼ਾ ੨੦੪ ।

ਦਾ ਇੱਥੇ ਹੀ ਫ਼ੈਸਲਾ ਹੋ ਗਿਆ। ਹੁਣ ਗਵਰਨਰ ਜਨਰਲ ਵੱਲੋਂ ਮਹਾਰਾਜਾ ਸਾਹਿਬ ਦੀ ਸੇਵਾ ਵਿੱਚ ਧੰਨਵਾਦਾਂ ਲਈ ਕਪਤਾਨ ਵੈੱਡ ਤੇ ਮੈਕਗ੍ਰੀਗਰ ਇਸ ਮਿਸ਼ਨ ਦੇ ਨਾਲ ਸ਼ਿਮਲੇ ਤੋਂ ਲਾਹੌਰ ਲਈ ਕੂਚ ਕਰ ਆਏ।

ਲਾਹੌਰ ਪਹੁੰਚ ਕੇ ਕਪਤਾਨ ਵੈੱਡ ਨੇ ਲਾਰਡ ਵਿਲੀਅਮ ਬਿਨਟਿੰਕ ਦੀ ਪ੍ਰੇਮ ਪੱਤ੍ਰਕਾ ਮਹਾਰਾਜਾ ਸਾਹਿਬ ਦੀ ਸੇਵਾ ਵਿਚ ਪੇਸ਼ ਕੀਤੀ, ਅੱਗੋਂ ਮਹਾਰਾਜਾ ਨੇ ਭੀ ਧੰਨਵਾਦ ਕੀਤਾ। ਬਹੁਤ ਕੁਝ ਵਿਚਾਰਨ ਦੇ ਉਪਰੰਤ ੧੬ ਅਕਤੂਬਰ ਦਾ ਦਿਨ ਅਤੇ ਰੋਪੜ ਦਾ ਮੈਦਾਨ ਦੋਹਾਂ ਹਕੂਮਤਾਂ ਦੇ ਹੁਕਮਰਾਨਾਂ ਦੀ ਮਿਲਣੀ ਲਈ ਨੀਯਤ ਹੋਇਆ। ਚੂੰਕਿ ਹਜ਼ਾਰੇ ਵਿਚ ਸੱਯਦ ਅਹਿਮਦ ਸ਼ਾਹ ਦੇ ਮੁੜ ਸਿਰ ਉਠਾਉਣ ਦੀਆਂ ਖ਼ਬਰਾਂ ਪਹੁੰਚ ਗਈਆਂ ਸਨ, ਇਸ ਲਈ ਸ: ਹਰੀ ਸਿੰਘ, ਸਣੇ ਸ਼ਾਹਜ਼ਾਦਾ ਸ਼ੇਰ ਸਿੰਘ ਦੇ, ਡਬਲ ਕੂਚ ਕਰਦੇ ਹੋਏ ਹਜ਼ਾਰੇ ਵਿਚ ਪਹੁੰਚ ਗਏ।

ਬਰਖਾ ਰੁੱਤ ਦੇ ਬੀਤਦਿਆਂ ਹੀ ਰੋਪੜ ਜਾਣ ਦੀਆਂ ਤਿਆਰੀਆਂ ਆਰੰਭ ਹੋ ਗਈਆਂ। ਮਹਾਰਾਜਾ ਸਾਹਿਬ ਨਾਲ ਜਾਣ ਲਈ ੧੦੦੦ ਕਵਾਇਦਦਾਨ ਸਵਾਗਤ ਅਤੇ ੬੦੦੦ ਪੈਦਲ ਜੁਵਾਨ ਅਤੇ ਦੋ ਤੋਪਖਾਨਿਆਂ ਨੂੰ ਤਿਆਰ ਰਹਿਣ ਦਾ ਹੁਕਮ ਦਿੱਤਾ। ਸਰਦਾਰ ਹਰੀ ਸਿੰਘ ਜੀ ਨਲੂਏ ਨੂੰ ਇਹਨਾਂ ਸਾਰੇ ਕਾਰਜਾਂ ਦਾ ਮੁੱਖ ਪ੍ਰਬੰਧਕ ਨੀਯਤ ਕੀਤਾ ਗਿਆ<sup>1</sup>।

ਸੰਨ ੧੮੩੬ ਈ: ਦਾ ਦੁਸਹਿਰਾ ੧੬ ਅਕਤੂਬਰ ਨੂੰ ਆਇਆ ਸੀ। ਦੁਸਹਿਰੇ ਦੇ ਦਰਬਾਰ ਦੇ ਬਾਅਦ ਸ੍ਰੀ ਅੰਮ੍ਰਿਤਸਰ ਤੋਂ ਮਹਾਰਾਜਾ ਸਾਹਿਬ ਨੇ ਰੋਪੜ ਲਈ ਕੂਚ ਕਰ ਦਿੱਤਾ ਅਤੇ ੨੫ ਦੀ ਦੁਪਹਿਰ ਨੂੰ ਦੋਵੇਂ ਹੁਕਮਰਾਨ ਆਪੋ ਆਪਣੇ ਕੈਂਪਾਂ ਡੇਰਿਆਂ ਵਿਚ ਪਹੁੰਚ ਗਏ। ਪਹਿਲੋਂ ਲਾਰਡ ਬਿਨਟਿੰਗ ਵੱਲੋਂ ਮੇਜਰ ਜਨਰਲ ਰਮਜ਼ੀ ਅਤੇ ਗਵਰਨਰ ਜਨਰਲ ਦਾ ਚੀਫ਼ ਸਕੱਤਰ ਮਹਾਰਾਜਾ ਸਾਹਿਬ ਦੀ ਮਿਜ਼ਾਜ ਪੁਰਸੀ ਲਈ ਸ਼ੇਰਿ ਪੰਜਾਬ ਦੇ ਕੈਂਪ ਵਿੱਚ ਆਏ। ਜਿਸ ਦੇ ਥੋੜ੍ਹਾ ਚਿਰ ਬਾਅਦ ਮਹਾਰਾਜਾ ਸਾਹਿਬ ਵੱਲੋਂ ਸ਼ਾਹਜ਼ਾਦਾ ਖੜਗ ਸਿੰਘ, ਸਰਦਾਰ ਹਰੀ ਸਿੰਘ ਨਲੂਆ ਤੇ ਸਰਦਾਰ ਅਤਰ ਸਿੰਘ ਸੰਧਾਵਾਲੀਆ ਆਦਿ ਗਵਰਨਰ ਜਨਰਲ ਦੇ ਕੈਂਪ ਵਿਚ ਇਸੇ ਰਸਮ ਲਈ ਗਏ। ਜਦ ਇਹ ਕੈਂਪ ਵਿੱਚ ਪਹੁੰਚੇ ਤਾਂ ਅੱਗੋਂ ਗਵਰਨਰ ਜਨਰਲ ਨੇ ਸ਼ਾਮਿਆਨੇ ਦੇ ਦਰਵਾਜ਼ੇ ਤੱਕ ਆ ਕੇ ਇਹਨਾਂ ਦੀ ਅਗਵਾਈ ਕੀਤੀ ਤੇ ਬੜੇ ਸਤਿਕਾਰ ਨਾਲ ਇਹਨਾਂ ਨੂੰ ਆਪੋ ਆਪਣੀ ਥਾਂ ਪਰ ਬੈਠਾਇਆ। ਹੁਣ ਸ਼ਾਹਜ਼ਾਦਾ ਖੜਕ ਸਿੰਘ ਤੇ ਸਰਦਾਰ ਹਰੀ ਸਿੰਘ ਨੇ ਗਵਰਨਰ ਜਨਰਲ ਦੀ ਮਿਜ਼ਾਜ ਪੁਰਸੀ ਕੀਤੀ। ਇਸ ਸਮੇਂ ਸ਼ਾਹਜ਼ਾਦੇ ਦੀ ਬੋਲਚਾਲ ਦੀ ਸੁਚੱਜਤਾ ਦੇਖਕੇ ਲਾਟ ਸਾਹਿਬ ਬਹੁਤ ਪ੍ਰਸੰਨ ਹੋਏ। ਅਗਲੇ ਦਿਨ ੨੬ ਅਕਤੂਬਰ ਦੀ ਸਵੇਰ ਨੂੰ ਅੱਠ ਸੌ ਸਵਾਰਾਂ, ਜਿਨ੍ਹਾਂ ਦੀਆਂ ਵਰਦੀਆਂ ਬੜੀਆਂ ਸ਼ਾਨਦਾਰ ਸਨ, ਸਤਲੁਜ ਤੋਂ ਪਾਰ ਦੋਤਰਫ਼ਾ ਕਤਾਰ ਬੰਨ੍ਹੀ

---

1. ਹਿਸਟਰੀ ਔਫ਼ ਦੀ ਪੰਜਾਬ, ਸ: ਮੁ: ਲਤੀਫ਼, ਸਫ਼ਾ ੪੫੧ ।

2. ਅਥਾਰਟੀ, ਔਨਰੇਬਲ ਈਡਨ ।

ਖੜੇ ਹੋ ਗਏ। ਫਿਰ ਸ਼ੇਰਿ ਪੰਜਾਬ ਸਣੇ ਆਪਣੇ ਦਰਬਾਰੀਆਂ ਦੇ, ਜਿਨ੍ਹਾਂ ਦੇ ਪੁਸ਼ਾਕਿਆਂ ਦੀ ਚਮਕ-ਦਮਕ ਅੱਗੇ ਅੱਖ ਨਾ ਸੀ ਟਿਕ ਸਕਦੀ, ਹਾਥੀਆਂ ਦੇ, ਲੰਮੇ ਜਲੂਸ ਵਿਚ ਗਵਰਨਰ ਜਨਰਲ ਦੇ ਕੈਂਪ ਵੱਲ ਵਧੇ। ਅੱਗੇ ਗਵਰਨਰ ਜਨਰਲ ਸਣੇ ਕਮਾਂਡਰ ਇਨ ਚੀਫ਼ ਦੇ ਤੇ ਸਕੱਤਰਾਂ ਦੇ ਮਹਾਰਾਜਾ ਸਾਹਿਬ ਦੀ ਅਗਵਾਈ ਲਈ ਆਏ। ਹੁਣ ਜਦ ਗਵਰਨਰ ਜਨਰਲ ਦਾ ਹਾਥੀ ਮਹਾਰਾਜਾ ਸਾਹਿਬ ਦੇ ਹਾਥੀ ਦੇ ਲਾਗੇ ਆਇਆ ਤਾਂ ਦੋਹਾਂ ਹੁਕਮਰਾਨਾਂ ਨੇ ਬੜੇ ਤਪਾਕ ਨਾਲ ਆਪਸ ਵਿਚ ਦਸਤ ਪੰਜਾ ਲਿਆ ਅਤੇ ਇੱਕ ਦੂਜੇ ਦਾ ਸੁੱਖ ਆਨੰਦ ਪੁੱਛਿਆ। ਫਿਰ ਮਹਾਰਾਜਾ ਸਾਹਿਬ ਆਪਣੇ ਹਾਥੀ ਤੋਂ ਉੱਠ ਕੇ ਲਾਰਡ ਬਿਨਟਿਕ ਦੇ ਓਧਜ ਵਿੱਚ ਜਾ ਬੈਠੇ। ਇਸ ਦੇ ਉਪਰੰਤ ਇਹ ਸਾਰਾ ਜਲੂਸ ਗਵਰਨਰ ਜਨਰਲ ਦੇ ਡੇਰੇ ਵਿੱਚ ਪਹੁੰਚ ਗਿਆ। ਇਹ ਦੋਵੇਂ ਹੁਕਮਰਾਨ ਹਾਥੀ ਤੋਂ ਉਤਰ ਕੇ ਇੱਕ ਬਹੁਤ ਬੜੇ ਸ਼ਾਮਿਆਨੇ ਵੱਲ ਵਧੇ, ਜਿਹੜਾ ਬੜਾ ਹੀ ਸਜਾਇਆ ਗਿਆ ਸੀ। ਗਵਰਨਰ ਜਨਰਲ ਨੇ ਮਹਾਰਾਜ ਦੇ ਹੱਥ ਵਿੱਚ ਹੱਥ ਦਿੱਤੇ, ਸਟੇਜ ਪਰ ਆਏ, ਅੱਗੋਂ ਸਾਰੇ ਦਰਬਾਰੀਆਂ ਨੇ ਖੜ ਕੇ ਸਤਿਕਾਰ ਕੀਤਾ ਤੇ ਉਹ ਦੋਵੇਂ ਸੁਨਹਿਰੀ ਕੁਰਸੀਆਂ ਪਰ ਸੱਜ ਗਏ। ਇਸ ਸਮੇਂ ਗਵਰਨਰ ਜਨਰਲ ਨੇ ਅਤਿ ਮਿਠੇ ਸ਼ਬਦਾਂ ਵਿੱਚ ਮਹਾਰਾਜਾ ਸਾਹਿਬ ਦਾ ਧੰਨਵਾਦ ਕੀਤਾ, ਅੱਗੋਂ ਮਹਾਰਾਜਾ ਸਾਹਿਬ ਨੇ ਭੀ ਯੋਗ ਲਫ਼ਜ਼ਾਂ ਵਿਚ ਉੱਤਰ ਦਿੱਤਾ । ਅਗਲੇ ਦਿਨ ਇਸੇ ਤਰ੍ਹਾਂ ਗਵਰਨਰ ਜਨਰਲ ਮਹਾਰਾਜਾ ਸਾਹਿਬ ਦੇ ਕੈਂਪ ਵਿੱਚ ਆਏ ਅਤੇ ਕੱਲ੍ਹ ਦੀ ਤਰ੍ਹਾਂ ਇੱਥੇ ਵੀ ਲਾਟ ਸਾਹਿਬ ਦੀ ਖ਼ਾਤਰਦਾਰੀ ਕੀਤੀ ਗਈ; ਇਸ ਤੋਂ ਅਗਲੇ ਦਿਨ ਅੰਗਰੇਜ਼ੀ ਫ਼ੌਜਾਂ ਤੇ ਤੋਪਖ਼ਾਨੇ ਦੀ ਕਵਾਇਦ ਮਹਾਰਾਜ ਨੂੰ ਦੱਸੀ ਗਈ। ਦੂਜੇ ਦਿਨ ਖ਼ਾਲਸਾ ਫ਼ੌਜਾਂ ਨੇ ਆਪਣੇ ਜੰਗੀ ਕਰਤੱਬ ਗਵਰਨਰ ਜਨਰਲ ਨੂੰ ਦੱਸੇ। ਇਸ ਸਮੇਂ ਸਰਦਾਰ ਹਰੀ ਸਿੰਘ ਨਲੂਏ ਦੀ ਸ਼ਾਹ-ਸਵਾਰੀ ਤੇ ਸ਼ਮਸ਼ੇਰ ਜ਼ਨੀ ਆਦਿ ਦੇ ਕਮਾਲਾਤ ਦੇਖ ਕੇ ਗਵਰਨਰ ਜਨਰਲ ਤੇ ਕਮਾਂਡਰ ਇਨ-ਚੀਫ ਆਦਿ ਵੱਡੇ-ਵੱਡੇ ਅਫ਼ਸਰ ਹੈਰਾਨ ਰਹਿ ਗਏ ਤੇ ਸਭ ਪਾਸਿਆਂ ਤੋਂ ਵਾਹ-ਵਾਹ ਦੇ ਅਕਾਸ਼-ਤੋੜ ਜੈਕਾਰੇ ਗਜਾਏ ਗਏ। ਖ਼ਾਲਸਾ ਤੋਪਖ਼ਾਨੇ ਦੀ ਗੋਲਾਬਾਰੀ ਹੈਰਾਨ ਕਰ ਦੇਣ ਵਾਲੀ ਸੀ। ਵਾਰੋ ਵਾਰੀ ਦੋਹਾਂ ਧਿਰਾਂ ਵਲੋਂ ਪ੍ਰੀਤੀ ਭੋਜਨ ਹੋਏ, ਇਕ ਦੂਜੇ ਨਾਲੋਂ ਵੱਧ-ਵੱਧ ਕੇ ਤੋਹਫੇ ਦਿੱਤੇ ਗਏ। ਇਸ ਮਿਲਣੀ ਵਿੱਚ ਕਈ ਜ਼ਰੂਰੀ ਰਾਜਸੀ ਮਾਮਲੇ ਨਿਬੇੜੇ ਗਏ। ਇਨ੍ਹਾਂ ਵਿਚੋਂ ਇਕ ਗੱਲ ਇਹ ਕਿ ਸ਼ਾਹਜ਼ਾਦਾ ਖੜਗ ਸਿੰਘ ਨੂੰ ਮਹਾਰਾਜ ਦਾ ਵਲੀਅਹਿਦ ਭੀ ਮੁਕੱਰਰ ਕਰਨਾ ਸੀ, ਜਿਸ ਦੀ ਬਹੁਤ ਸਾਰਿਆਂ ਦਰਬਾਰੀਆਂ ਤਾਈਦ ਕੀਤੀ, ਪਰ ਇਨ੍ਹਾਂ ਵਿਚੋਂ ਕੇਵਲ ਇੱਕ ਬੀਰ ਬਹਾਦਰ ਜੁਰਤ ਵਾਲਾ ਸਰਦਾਰ ਹਰੀ ਸਿੰਘ ਹੀ ਸੀ ਜੋ ਐਸਾ ਨਿਕਲਿਆ ਜਿਸਨੇ ਇਸ ਦੀ ਵਿਰੋਧਤਾ ਕੀਤੀ[1] । ਆਪ ਨੇ ਦਸਿਆ ਕਿ ਜ਼ਾਤੀ ਤੌਰ ਪਰ ਮੇਰੇ ਦਿਲ ਵਿਚ ਸ਼ਾਹਜ਼ਾਦਾ ਖੜਗ ਸਿੰਘ ਲਈ ਭਾਰੀ ਸਤਿਕਾਰ ਹੈ ਅਤੇ ਇਹ ਗੱਲ ਸਮੂਹ ਖ਼ਾਲਸੇ ਪਰ ਸੂਰਜਵਤ ਰੋਸ਼ਨ ਹੈ ਕਿ ਮੇਰੀ ਸ਼ਾਹਜ਼ਾਦਾ ਖੜਗ ਸਿੰਘ ਨਾਲ ਗੂੜ੍ਹੀ ਮਿੱਤ੍ਰਤਾਈ ਹੈ ਪਰ ਮੈਂ

1. ਹਿਸਟਰੀ ਔਫ਼ ਦੀ ਸਿਖਜ਼, ਕਨਿੰਘਮ, ਸਫ਼ਾ ੨੦੪ ।

ਖ਼ਾਲਸਾ ਰਾਜ ਨੂੰ ਸਾਰੇ ਪੰਥ ਖ਼ਾਲਸੇ ਦੀ ਇੱਕ ਅਮਾਨਤ ਸਮਝਦਾ ਹਾਂ। ਇਸ ਦੀ ਵਾਗਡੋਰ ਕਿਸੇ ਦੇ ਹੱਥ ਸੌਂਪਣ ਲੱਗਿਆਂ ਕੁਝ ਹੋਰ ਵਧੇਰੇ ਸੋਚਣ ਦੀ ਲੋੜ ਹੈ। ਅਫ਼ਸੋਸ ਹੈ ਕਿ ਇਸ ਸਮੇਂ ਮਹਾਰਾਜਾ ਬਹੁਸੰਮਤੀ ਵੱਲ ਝੁਕ ਗਿਆ, ਜਿਸ ਦੇ ਭਿਆਨਕ ਨਤੀਜੇ ਸ਼ਾਹਜ਼ਾਦਾ ਖੜਗ ਸਿੰਘ ਦੇ ਤਖ਼ਤ 'ਤੇ ਬੈਠਦਿਆਂ ਹੀ ਜ਼ਾਹਰ ਹੋਣ ਲੱਗ ਪਏ। ਸੁੱਖ ! ਇਸ ਮੁਲਾਕਾਤ ਦੇ ਛੇਕੜਲੇ ਦਿਨ ਇੱਕ ਮਿੱਤ੍ਰਤਾ ਦਾ ਅਹਿਦਨਾਮਾ ਲਿਖਿਆ ਗਿਆ, ਜਿਸ ਵਿੱਚ ਵਧੇਰਾ ਜ਼ਿਕਰ ਦਰਿਆ ਅਟਕ ਦੇ ਰਾਹ ਬਾਰੇ ਸੀ। ਨਵੇਂ ਅਹਿਦਨਾਮੇ ਵਿਚ ਸ਼ੇਰਿ ਪੰਜਾਬ ਲਈ ਬੜੇ ਸਤਿਕਾਰ ਭਰੇ ਸ਼ਬਦ ਵਰਤੇ ਗਏ ਸਨ। ਇਸ ਤਰ੍ਹਾਂ ੧ ਨਵੰਬਰ ਸੰਨ ੧੮੩੧ ਈ: ਨੂੰ ਦੋਵੇਂ ਧਿਰਾਂ ਆਪੋ ਆਪਣੇ ਇਲਾਕਿਆਂ ਵਿੱਚ ਪਰਤ ਗਈਆਂ[1] ।

## ਸਰਦਾਰ ਹਰੀ ਸਿੰਘ ਮੁੜ ਹਜ਼ਾਰੇ ਵਿਚ

ਪੰਜਤਾਰ ਤੋਂ ਭਾਂਜ ਖਾ ਕੇ ਸੱਯਦ ਅਹਿਮਦ ਸ਼ਾਹ ਕੁਝ ਸਮੇਂ ਲਈ ਬੁਨੇਰ ਦੇ ਪਹਾੜਾਂ ਵਿਚ ਛੁਪਿਆ ਰਿਹਾ। ਸੰਨ ੧੮੩੦ ਈ. ਦੇ ਅਖ਼ੀਰ ਪਰ ਖ਼ਲੀਫ਼ਾ ਸਾਹਿਬ ਮੁੜ ਸਣੇ ਕਈ ਹਜ਼ਾਰ ਮੁਰੀਦਾਂ ਦੇ ਕਾਗਾਨ ਦੀ ਸਰਹਦ ਪਰ ਆ ਪ੍ਰਗਟਿਆ। ਇਥੇ ਪਹੁੰਚਦਿਆਂ ਹੀ ਉਸਨੇ ਲੱਗਦੇ ਹੱਥ 'ਕੋਸ਼' ਅਤੇ 'ਭੋਗਰਮੰਗ' ਨਾਮੀ ਪਿੰਡਾਂ ਪਰ ਆਪਣਾ ਕਬਜ਼ਾ ਕਰ ਲਿਆ। ਇਸ ਸਮੇਂ ਕਾਗਨੀ ਸੱਯਦ ਅਤੇ ਸੁਵਾਤੀ ਭੀ ਖ਼ਲੀਫ਼ਾ ਸਾਹਿਬ ਨਾਲ ਮਿਲ ਗਏ ਸਨ। ਅਸੀਂ ਪਿਛੇ ਦੱਸ ਆਏ ਹਾਂ ਕਿ ਸਰਦਾਰ ਹਰੀ ਸਿੰਘ ਸ਼ਿਮਲੇ ਤੋਂ ਜਦ ਲਾਹੌਰ ਪਹੁੰਚੇ ਸਨ ਤਾਂ ਓਥੇ ਸੱਯਦ ਅਹਿਮਦ ਸ਼ਾਹ ਦੇ ਰੌਲੇ ਗੌਲੇ ਦੀਆਂ ਖ਼ਬਰਾਂ ਪਹੁੰਚ ਗਈਆਂ ਸਨ। ਆਪ ਚੰਦ ਦਿਨਾਂ ਲਈ ਮਹਾਰਾਜਾ ਸਾਹਿਬ ਦੀ ਆਗਿਆ ਅਨੁਸਾਰ ਹਜ਼ਾਰੇ ਵੱਲ ਆ ਗਏ ਸਨ, ਤਾਂਕਿ ਸੱਯਦ ਸਾਹਿਬ ਨੂੰ ਤਾਕਤ ਪਕੜਨ ਤੋਂ ਪਹਿਲਾਂ ਹੀ ਦਬਾ ਦਿੱਤਾ ਜਾਏ। ਇਸ ਭਾਵ ਨੂੰ ਮੁੱਖ ਰੱਖ ਕੇ ਸਰਦਾਰ ਹਰੀ ਸਿੰਘ ਸਾਹਿਬ, ਸ਼ਾਹਜ਼ਾਦਾ ਸ਼ੇਰ ਸਿੰਘ ਜੀ, ਸਰਦਾਰ ਰਤਨ ਸਿੰਘ ਜੀ ਘਰਜਾਖੀਆ, ਸਰਦਾਰ ਪਰਤਾਪ ਸਿੰਘ ਜੀ ਅਟਾਰੀ ਵਾਲੇ, ਸਰਦਾਰ ਅਤਰ ਸਿੰਘ ਜੀ ਕਾਲਿਆਂ ਵਾਲਾ, ਸਰਦਾਰ ਜਵਾਲਾ ਸਿੰਘ ਜੀ ਪਧਾਣੀਆ, ਸਰਦਾਰ ਸ਼ਾਮ ਸਿੰਘ ਜੀ ਨਿਹੰਗ[2] ਸਣੇ ੧੦੦੦ ਖ਼ਾਲਸਾ ਫ਼ੌਜ ਦੇ ਵਾਹੋਦਾਹੀ ਹਜ਼ਾਰੇ ਪਹੁੰਚ ਗਏ। ਇਸ ਤਰ੍ਹਾਂ ਬਹੁਤ ਛੇਤੀ ਸਾਰੀਆਂ ਜੰਗੀ ਤਿਆਰੀਆਂ ਪੂਰੀਆਂ ਕਰਕੇ ੩ ਮਈ ੧੮੩੧ ਈ: ਦੀ ਸਵੇਰ ਨੂੰ ਬਾਲਾਕੋਟ ਦੇ ਲਾਗੇ ਗ਼ਾਜ਼ੀਆਂ ਦੇ ਡੇਰੇ ਪਰ ਸ਼ਹਿਜ਼ਾਦਾ ਸ਼ੇਰ ਸਿੰਘ ਤੇ ਨਲੂਏ ਸਰਦਾਰ ਨੇ ਧਾਵਾ ਕਰ ਦਿੱਤਾ। ਅੱਗੋਂ ਮੁਜਾਹਦੀਨਾਂ ਨੇ ਮਜ਼ਹਬੀ ਜੋਸ਼ ਵਿਚ ਬੜੀ ਬੀਰਤਾ ਨਾਲ ਖ਼ਾਲਸੇ ਦੇ ਹੱਲੇ ਨੂੰ ਰੋਕਣ ਦਾ ਯਤਨ ਕੀਤਾ, ਬੱਸ ਫੇਰ ਕੀ ਸੀ,

---

1. ਇਸ ਮਿਲਣੀ ਦਾ ਸਵਿਸਥਾਰ ਹਾਲ ਪੜ੍ਹਨਾ ਚਾਹੋ ਤਾਂ ਮੇਰਾ ਲਿਖਤੀ ਜੀਵਨ ਬਿਰਤਾਂਤ ਮਹਾਰਾਜਾ ਰਣਜੀਤ ਸਿੰਘ ਵਿਚੋਂ ਪੜ੍ਹੋ । (ਲੇਖਕ)
2. ਜ਼ਫਰਨਾਮਾ ਮਹਾਰਾਜਾ ਰਣਜੀਤ ਸਿੰਘ ਲਿਖਤ ਦੀਵਾਨ ਅਮਰਨਾਥ, ਸਫ਼ਾ ੧੯੩ ।

ਦੋਹਾਂ ਪਾਸਿਆਂ ਤੋਂ ਉਹ ਕਹਿਰ ਦੀ ਤਲਵਾਰ ਚੱਲੀ ਕਿ ਮੈਦਾਨ ਸੂਰਮਿਆਂ ਦੇ ਲਹੂ ਨਾਲ ਲਾਲੋ ਲਾਲ ਹੋ ਗਿਆ ਅਤੇ ਲੋਥਾਂ ਤੇ ਲੋਥਾਂ ਚੜ੍ਹ ਗਈਆਂ । ਇਸ ਸਮੇਂ ਸ਼ਾਹਜ਼ਾਦਾ ਸ਼ੇਰ ਸਿੰਘ ਦੀ ਨਿਡਰਤਾ ਨੂੰ ਦੇਖ ਕੇ ਲੋਕ ਹੈਰਾਨ ਰਹਿ ਗਏ ਸਨ। ਆਪ ਹਰ ਥਾਂ ਆਪਣੇ ਸਿਪਾਹੀਆਂ ਦੀ ਮੂਹਰਲੀ ਕਤਾਰ ਵਿਚ ਲੜਦੇ ਰਹੇ, ਇਸ ਦੀ ਤਲਵਾਰ ਦੇ ਕਮਾਲਾਤ ਨੂੰ ਦੇਖਕੇ ਸਰਦਾਰ ਹਰੀ ਸਿੰਘ ਦੇ ਜੋਸ਼ ਨੇ ਉਹ ਹੁਲਾਰਾ ਖਾਧਾ ਕਿ ਆਪ ਜਿਧਰ ਘੋੜੇ ਦੀ ਵਾਗ ਮੋੜਦੇ ਸਨ ਉਧਰ ਲੋਥਾਂ ਦੇ ਸੱਥਰ ਦੇ ਸੱਥਰ ਲਾਹੀ ਜਾਂਦੇ ਸਨ, ਸਾਰਾ ਦਿਨ ਲੋਹੇ ਨਾਲ ਲੋਹਾ ਖੜਕਦਾ ਰਿਹਾ। ਮੁਜਾਹਦੀਨਾਂ ਨੇ ਭੀ ਆਪਣੇ ਵੱਲੋਂ ਮਜ਼ਹਬੀ ਜੋਸ਼ ਤੇ ਬਹਾਦਰੀ ਦੀ ਕੋਈ ਕਸਰ ਪਿੱਛੇ ਨਾ ਛੱਡੀ, ਪਰ ਫ਼ਤਹ ਅਤੇ ਹਾਰ ਕਰਤਾਰ ਨੇ ਆਪਣੇ ਹੱਥ ਰੱਖੀ ਹੈ; ਇਸ ਤਰ੍ਹਾਂ ਤੁਲਵੀਂ ਲੜਾਈ ਹੋ ਰਹੀ ਸੀ ਕਿ ਇਕਾਇਕ ਖ਼ਲੀਫ਼ਾ ਸੱਯਦ ਅਹਿਮਦ ਸਾਹਿਬ ਸ਼ਾਹਜ਼ਾਦਾ ਸਾਹਿਬ ਦੇ ਸਾਹਮਣੇ ਆ ਗਿਆ। ਬੱਸ ਫੇਰ ਕੀ ਸੀ, ਦੇਵਕਦ ਸ਼ਾਹਜ਼ਾਦਾ ਐਸਾ ਗਰਜ ਕੇ ਖ਼ਲੀਫ਼ਾ ਸਾਹਿਬ ਪਰ ਟੁੱਟ ਕੇ ਪਿਆ ਕਿ ਅੱਖ ਦੇ ਫੁਰਕਾਰੇ ਵਿੱਚ ਸੱਯਦ ਅਹਿਮਦ ਸ਼ਾਹ ਸਾਹਿਬ ਦਾ ਸਿਰ ਤਨ ਤੋਂ ਵੱਖ ਕਰ ਦਿੱਤਾ। ਬੱਸ ਇਸ ਦੇ ਮੁਰੀਦਾਂ ਨੇ ਜਦ ਆਪਣੇ ਖ਼ਲੀਫ਼ਾ ਸਾਹਿਬ ਦਾ ਇਹ ਹਾਲ ਡਿੱਠਾ ਤਾਂ ਉਹਨਾਂ ਦੇ ਲੱਕ ਟੁੱਟ ਗਏ ਤੇ ਮੈਦਾਨ ਤੋਂ ਉੱਠ ਨੱਠੇ। ਦੂਜੇ ਪਾਸੇ ਸਰਦਾਰ ਹਰੀ ਸਿੰਘ ਅਤੇ ਮੌਲਵੀ ਇਸਮਾਈਲ ਸਾਹਿਬ ਆਮ੍ਹੋ-ਸਾਹਮਣੇ ਹੋਏ ਅਤੇ ਬੜੇ ਕਮਾਲ ਦੇ ਹੱਥ ਪਲੱਥੇ ਦੇ ਦਾਉ ਕੀਤੇ, ਪਰ ਇੱਥੇ ਵੀ ਮੌਲਵੀ ਸਾਹਿਬ ਦਾ ਉਹੀ ਅੰਤ ਹੋਇਆ, ਜੋ ਸ਼ਾਹਜ਼ਾਦੇ ਦੇ ਹੱਥੋਂ ਖ਼ਲੀਫ਼ੇ ਦਾ ਹੋਇਆ ਸੀ। ਹੁਣ ਜਦ ਇਹ ਦੋਵੇਂ ਪੀਰ—ਜੋ ਇਸ ਜਹਾਦੀ ਲੜਾਈ ਦੇ ਦੇਹ ਪ੍ਰਾਣ ਸਨ, ਸ਼ਹੀਦ ਹੋ ਗਏ ਤਾਂ ਮੁਰੀਦਾਂ ਕੀ ਮੈਦਾਨ ਵਿੱਚ ਠਹਿਰਨਾ ਸੀ, ਗ਼ਾਜ਼ੀ ਜਦ ਮੈਦਾਨੋਂ ਨੱਸੇ ਤਾਂ ਸ਼ਾਹਜ਼ਾਦੇ ਦੀ ਫ਼ੌਜ ਨੇ ਦੂਰ ਤਕ ਉਹਨਾਂ ਦਾ ਪਿੱਛਾ ਕੀਤਾ ਤੇ ਅਣਗਿਣਤ ਹੀ ਤਲਵਾਰ ਦੀ ਧਾਰ ਤੋਂ ਪਾਰ ਕੀਤੇ ਗਏ। ਹੁਣ ਖ਼ਾਲਸੇ ਦੀ ਪੂਰੀ-ਪੂਰੀ ਫ਼ਤਹ ਹੋ ਗਈ। ਇਸ ਲੜਾਈ ਵਿੱਚ ਸੱਯਦ ਅਹਿਮਦ ਸਾਹਿਬ ਸਣੇ ਆਪਣੇ ਨਾਇਬੁਲ ਸਲਤਨਤ ਮੌਲਵੀ ਇਸਮਾਈਲ[1] ਸਾਹਿਬ ਦੇ ਤੇ ਅਰਤਾਬ ਬੈਹਰਾਮ ਖ਼ਾਨ ਖਲੀਲ ਦੇ, ਜੋ ਸੱਯਦ ਸਾਹਿਬ ਦਾ ਬੜਾ ਸਹਾਇਕ ਸੀ, ਮਾਰੇ ਗਏ[2] । ਇਹਨਾਂ ਤੋਂ ਛੁੱਟ ਤਿੰਨ ਹਜ਼ਾਰ ਟਿਕਾਣਾ ਖ਼ਲੀਫ਼ਾ ਸਾਹਿਬ ਦੇ ਮੁਰੀਦ ਭੀ ਸ਼ਹੀਦ ਹੋਏ, ਖ਼ਾਲਸੇ ਦਾ ਨੁਕਸਾਨ ਭੀ ਅੱਠ ਸੌ ਦੇ ਲਗਭਗ ਫਟੜ ਅਤੇ ਸ਼ਹੀਦਾਂ ਦਾ ਸੀ। ਸ਼ਹੀਦਾਂ ਵਿੱਚ ਸਰਦਾਰ ਪ੍ਰਤਾਪ ਸਿੰਘ ਅਟਾਰੀ ਵਾਲਾ ਗਾਜ਼ੀਆਂ ਨਾਲ ਹੱਥੋ ਹਥ ਸਿਰੀ ਸਾਹਿਬ ਚਲਾਂਦਾ ਹੋਇਆ ਸਖਤ ਫਟੜ

---

1. ਮੌਲਵੀ ਇਸਮਾਈਲ ਉਹ ਆਦਮੀ ਸੀ ਜਿਸ ਨੇ ਪਿਛੇ ਜਿਹੇ ਪਿਸ਼ਾਵਰ ਵਿਚ ਖ਼ੁਦਮੁਖ਼ਤਾਰ ਹਕੂਮਤ ਕਾਇਮ ਕਰ ਲਈ ਸੀ। ਇਹ ਚੰਗਾ ਵਿਦਵਾਨ ਸੀ, ਇਸ ਦੀ ਲਿਖਤ 'ਤਕਵੀਉਤੁਲਈਮਾਨ' ਪੁਸਤਕ ਵਹਾਬੀਆਂ ਵਿਚ ਪ੍ਰਸਿੱਧ ਹੈ।

2. ਪਿਸ਼ਾਵਰ ਡਿਸ਼ਟ੍ਰਿਕਟ ਗਜ਼ਟੀਅਰ, ਸਫ਼ਾ ੬੪ ।

ਹੋ ਕੇ ਚੜ੍ਹਾਈ ਕਰ ਗਿਆ ਸੀ। ਇਹ ਬਹਾਦਰ ਖ਼ਾਲਸਾ ਰਾਜ ਦੇ ਸੰਗਰਾਮਾਂ ਵਿਚ ਬੜੀ ਬਹਾਦਰੀ ਨਾਲ ਲੜਦਾ ਰਿਹਾ ਸੀ।

ਸ਼ਾਹਜ਼ਾਦਾ ਸ਼ੇਰ ਸਿੰਘ ਤੇ ਸਰਦਾਰ ਹਰੀ ਸਿੰਘ ਨੇ ਖ਼ਲੀਫ਼ਾ ਸਾਹਿਬ ਤੇ ਮੌਲਵੀ ਇਸਮਾਈਲ ਦੀਆਂ ਲਾਸ਼ਾਂ ਨੂੰ ਬੜੀ ਇੱਜ਼ਤ ਨਾਲ ਹੋਰਨਾਂ ਲਾਸ਼ਾਂ ਵਿਚੋਂ ਵੱਖ ਕਰਕੇ ਆਪਣੇ ਚਾਤ੍ਰ ਚਿਤ੍ਰਕਾਰ ਨੂੰ ਹੁਕਮ ਦਿੱਤਾ ਕਿ ਇਹਨਾਂ ਦੋਹਾਂ ਬਹਾਦਰਾਂ ਦੇ ਚਿਤ੍ਰ ਤਿਆਰ ਕੀਤੇ ਜਾਣ, ਸੋ ਇਹ ਦੋਵੇਂ ਚਿਤ੍ਰ ਤਿਆਰ ਹੋ ਜਾਣ ਉਪਰੰਤ ਮਹਾਰਾਜਾ ਰਣਜੀਤ ਸਿੰਘ ਪਾਸ ਲਾਹੌਰ ਭਿਜਵਾਏ ਗਏ। ਫਿਰ ਇਹਨਾਂ ਦੋਹਾਂ ਦੀਆਂ ਲਾਸ਼ਾਂ ਨੂੰ ਯੋਗ ਸਤਿਕਾਰ ਸਹਿਤ ਦਫ਼ਨਾ ਦੇਣ ਦਾ ਹੁਕਮ ਦਿੱਤਾ ਜੋ ਮੌਜਾਂ ਤਲਟ[1] ਵਿਚ ਦਫ਼ਨ ਕੀਤੀਆਂ ਗਈਆਂ। ਇਨ੍ਹਾਂ ਦੀਆਂ ਜ਼ਿਆਰਤਾਂ ਅੱਜ ਤਕ ਉਪ੍ਰੋਕਤ ਪਿੰਡ ਵਿੱਚ ਮੌਜੂਦ ਹਨ। ਇਸ ਲੜਾਈ ਦੀ ਫ਼ਤਹ ਪਰ ਮਹਾਰਾਜਾ ਸਾਹਿਬ ਇੰਨੇ ਪ੍ਰਸੰਨ ਹੋਏ ਕਿ ਬਹੁਮੁੱਲੀਆਂ ਖ਼ਿਲਤਾਂ ਤੋਂ ਛੁੱਟ ਸਰਕਾਰ ਨੇ ੫੦੦੦੦) ਰੁਪਿਆ ਰੋਕ ਸ਼ਾਹਜ਼ਾਦਾ ਸ਼ੇਰ ਸਿੰਘ ਅਤੇ ਸਰਦਾਰ ਹਰੀ ਸਿੰਘ ਨਲੂਏ ਨੂੰ ਇਨਾਮ ਦਿੱਤਾ, ਇਸ ਬਾਰੇ ਸਰ ਕਲੇਡ ਵੈੱਡ ਸਰਕਾਰੀ ਰਿਪੋਟ ਵਿਚ ਇਸ ਤਰ੍ਹਾਂ ਲਿਖਦਾ ਹੈ :—

'Ranjit Singh sent a prize of Rs. 50,000 to Sher Singh and Hari Singh for his victory over the Seyyed[2].'

ਸੱਯਦ ਅਹਿਮਦ ਦੀ ਇਸ ਹਾਰ ਦੇ ਨਾਲ ਮੁਜਾਹਦੀਨਾਂ ਦੀ ਹਕੂਮਤ ਅਤੇ ਜ਼ਿੰਦਗੀ ਦਾ ਕਤਈ ਅੰਤ ਹੋ ਗਿਆ[3]।

## ਸ੍ਰੀ ਪੰਜਾ ਸਾਹਿਬ ਦੀ ਸੇਵਾ

ਸਰਦਾਰ ਹਰੀ ਸਿੰਘ ਨਲੂਏ ਨੇ ਸੰਨ ੧੮੩੨ ਈ: ਦੇ ਆਰੰਭ ਵਿਚ ਗੁਰਧਾਮ ਸ੍ਰੀ ਪੰਜੇ ਸਾਹਿਬ ਜੀ ਦੀ ਸੇਵਾ ਆਪਣੇ ਆਪ ਨੂੰ ਵਡਭਾਗੀ ਸਮਝ ਕੇ ਆਰੰਭ ਦਿੱਤੀ।

---

1. ਸੱਯਦ ਮੁਹੰਮਦ ਲਤੀਫ਼ ਅਤੇ ਮੌਲਵੀ ਅਮੀਰੋ ਦੀਨ ਦਾ ਇਹ ਲਿਖਣਾ ਕਿ ਸਿੱਖਾਂ ਨੇ ਸਯੱਦ ਅਹਿਮਦ ਅਤੇ ਉਸ ਦੇ ਨਾਇਬ ਦੀਆਂ ਲਾਸ਼ਾਂ ਨੂੰ ਦਰਿਆ ਘਨਾਰ ਵਿਚ ਰੋਹੜ ਦਿੱਤਾ, ਠੀਕ ਨਹੀਂ । ਇਸ ਬਾਰੇ ਦੀਵਾਨ ਅਮਰ ਨਾਥ ਲਿਖਤ ਜ਼ਫ਼ਰਨਾਮਾ ਮਹਾਰਾਜਾ ਰਣਜੀਤ ਸਿੰਘ ਦੇ ਸਫ਼ਾ ੧੯੫ ਦੇ ਆਧਾਰ ਪਰ ਸਾਡੀ ਉਪਰ ਦਿੱਤੀ ਲਿਖਤ ਵਧੇਰੀ ਮੰਨਣਯੋਗ ਹੈ, ਕਿਉਂਕਿ ਇਹ ਲਿਖਤ ਉਹਨਾਂ ਦਿਨਾਂ ਵਿੱਚ ਹੀ ਲਿਖੀ ਗਈ ਸੀ। ਦੂਸਰੀ ਇਹਨਾਂ ਦੋਹਾਂ ਆਗੂਆਂ ਖ਼ਾਨਗਾਹਾਂ ਅੱਜ ਤੀਕ ਸ਼ੋਜ਼ਾ ਨੂੰ ਤਲਹਾਰ ਵਿੱਚ ਮੌਜੂਦ ਹਨ ।
2. Punjab Record, Book No. 137, Letter No. 177 (Wide to Principle).
3. ਸੱਯਦ ਮੁਹੰਮਦ ਲਤੀਫ, ਹਿਸਟਰੀ ਔਫ਼ ਦੀ ਪੰਜਾਬ, ਸਫ਼ਾ ੪੪੩ ।

ਸਿੱਖ ਇਤਿਹਾਸ ਦੀ ਖੋਜ ਦੱਸਦੀ ਹੈ ਕਿ ਅਗਿਆਨ ਅੰਧਕਾਰ ਦੇ ਵਿਨਾਸ਼ਕ ਸੂਰਜ ਰੂਪ ਸ੍ਰੀ ਗੁਰੂ ਨਾਨਕ ਜੀ ਨੇ ੨੪ ਹਾੜ ਸੰਮਤ ੧੫੭੧ ਬਿ: ਨੂੰ ਇੱਥੇ ਆਪਣੇ ਪਾਵਨ ਚਰਨ ਪਾਕੇ ਇਸ ਧਰਤੀ ਨੂੰ ਨਿਵਾਜ਼ਿਆ । ਇਥੇ ਜੋ ਕੁਝ ਚੋਜ ਵਰਤਿਆ ਇਸ ਤੋਂ ਕਿਹੜਾ ਸਿੱਖ ਯਾ ਪੰਜਾਬੀ ਹੈ ਜਿਹੜਾ ਜਾਣੂ ਨਹੀਂ ਹੈ, ਇਸ ਲਈ ਇੱਥੇ ਵਧੇਰੇ ਵਿਸਥਾਰ ਦੀ ਗੁੰਜਾਇਸ਼ ਨਹੀਂ, ਕੇਵਲ ਘਟਨਾ ਦੇ ਸਿਲਸਿਲੇ ਨੂੰ ਜਾਰੀ ਰੱਖਣ ਲਈ ਇੰਨਾ ਸੰਕੇਤ ਮਾਤਰ ਲਿਖਦੇ ਹਾਂ ਕਿ ਸਾਡੇ ਸੱਚੇ ਪਾਤਸ਼ਾਹ ਜਦ ਇੱਥੇ (ਹਸਨ ਅਬਦਾਲ) ਪਹੁੰਚੇ ਤਾਂ ਵਲੀ ਕੰਧਾਰੀ ਨੂੰ ਫਕੀਰੀ ਭੇਸ ਵਿੱਚ ਤੱਕ ਕੇ ਇਸ ਤੋਂ ਸਾਂਝ ਭਾਵ ਦੇ ਮਾਣ ਨਾਲ ਮਰਦਾਨੇ ਦੀ ਰਾਹੀਂ ਪਾਣੀ ਮੰਗਿਆ। ਅੱਗੋਂ ਪੱਥਰ ਦਿਲ ਵਲੀ ਨੇ ਬਜਾਏ ਕਟੋਰਾ ਪਾਣੀ ਦੇਣ ਦੇ ਕਈ ਮਣਾਂ ਦਾ ਪੱਥਰ ਪਿਆਰ ਦੇ ਪੁੰਜ ਪਰ ਰੋੜ੍ਹ ਦਿੱਤਾ, ਤਾਕਿ ਪਾਣੀ ਮੰਗਣ ਦੀ ਖੇਚਲ ਦੇਣ੍ਹ ਵਾਲਾ ਇਸ ਥੱਲੇ ਕੁਚਲਿਆ ਜਾਏ। ਅੱਗੋਂ ਅਜ਼ਮਤਾਂ ਦੇ ਮਾਲਕ ਨੇ ਆਪਣਾ ਬਰਕਤ ਵਾਲਾ ਸੱਜਾ ਹੱਥ ਅੱਗੇ ਕੀਤਾ ਤੇ ਖੁਲ੍ਹੇ ਪੰਜੇ ਨਾਲ ਇਸ ਭਾਰੀ ਗਟ ਨੂੰ ਇੱਥੇ ਹੀ ਠੱਲ੍ਹ ਲਿਆ। ਉਹ ਪੰਜਾ ਜਿਹੜਾ ਇਸ ਪੱਥਰ ਨਾਲ ਲੱਗਾ ਸੀ, ਪੱਥਰ ਦੇ ਵਿੱਚ ਧਸ ਕੇ ਇਕ ਅਮਿੱਟ ਪੰਜੇ ਦਾ ਰੂਪ ਬਣ ਗਿਆ ਸੀ। ਇਸ ਪਾਵਨ ਨਿਸ਼ਾਨ ਨੂੰ ਆਪਣੇ ਅਤਿ ਪਿਆਰੇ ਤੇ ਮਿੱਠੇ ਸਤਿਗੁਰੂ ਜੀ ਦੀ ਯਾਦਗਾਰ ਜਾਣ ਕੇ ਸਿੱਖ ਮਾਤਰ ਪਿਆਰਦਾ ਤੇ ਸਤਿਕਾਰਦਾ ਹੈ। ਰੱਬ ਦੇ ਪਾਣੀ ਦੀ ਵਰਤੋਂ ਇਸ ਵਲੀ ਨੇ ਬੜੀ ਕ੍ਰਿਪਨਤਾ ਤੇ ਅਯੋਗਤਾ ਨਾਲ ਕੀਤੀ ਸੀ, ਉਸੇ ਦਾਤਾ ਨੇ ਉੱਥੋਂ ਆਪਣੀ ਦਾਤ ਨੂੰ ਖਿੱਚ ਕੇ ਪਿਆਰ ਦੀ ਛੋਹ ਨਾਲ ਪਾਵਨ ਹੋ ਚੁੱਕੇ ਪੱਥਰ ਦੇ ਥੱਲਿਓਂ ਅਨੰਤ ਸਮਿਆਂ ਦੇ ਰੂਪ ਵਿੱਚ ਵਹਾ ਦਿੱਤਾ ਜਿਸ ਨੂੰ ਹੁਣ ਜੀਵ ਮਾਤਰ ਪਾਨ ਕਰਕੇ ਆਪਣੀ ਤ੍ਰਿਖਾ ਨੂੰ ਬੁਝਾਂਵਦਾ ਹੈ ਅਤੇ ਆਤਮਕ ਤੇ ਸਰੀਰਕ ਸੀਤਲਤਾ ਪ੍ਰਾਪਤ ਕਰਦਾ ਹੈ ।

ਇਸ ਸਰਹੱਦੀ ਦੇਸ਼ ਵਿੱਚ ਆਪਣੇ ਮੁਕਤੀ ਦਾਤਾ ਦੀ ਇਸ ਮਹਾਨ ਯਾਦਗਾਰ ਨੂੰ ਸਦਾ ਵਾਸਤੇ ਅਟੱਲ ਰੱਖਣ ਲਈ ਅਤੇ ਯਾਤਰੂਆਂ ਦੇ ਸੁੱਖ ਲਈ ਸਰਦਾਰ ਹਰੀ ਸਿੰਘ ਜੀ ਨੇ ਇਸ ਗੁਰਦਵਾਰੇ ਦੀ ਸੇਵਾ ਕਰਨੀ ਆਰੰਭ ਕਰਵਾ ਦਿੱਤੀ। ਇਸ ਪਾਵਨ ਪੱਥਰ ਦੇ ਉੱਪਰ ਇੱਕ ਗੁੰਬਜ਼ਨੁਮਾ ਇਮਾਰਤ ਬਣਵਾ ਕੇ ਉਸ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਸਥਾਪਿਨ ਕਰਵਾ ਦਿੱਤਾ ਅਤੇ ਇਸ ਦੇ ਸਾਹਮਣੇ ਆਮ ਸੰਗਤਾਂ ਲਈ ਪ੍ਰਖ਼ਤਾ ਗੁਰਦਵਾਰਾ ਉਸਾਰਿਆ[2] । ਉਸ ਨਿਰਮਲ ਤੇ ਸੀਤਲ ਜਲ ਦੇ ਸੋਮੇ ਦੇ ਦੁਆਲੇ ਜਿਹੜਾ ਇਸ ਪੰਜੇ ਦੇ ਹੇਠੋਂ ਧਾਰਾਂ ਮਾਰ ਕੇ ਨਿਕਲਦਾ ਹੈ—ਇੱਕ ਖੂਬਸੂਰਤ ਤਲਾ ਬਣਾਇਆ, ਜਿਸ ਦੇ ਚੋਵੱਲੀ

---

1. ਨਾਨਕ ਪ੍ਰਕਾਸ਼, ਤਵਾਰੀਖ਼ ਖ਼ਾਲਸਾ, ਮਿਸਟਰ ਮੈਕਾਲਫ ਦਾ ਸਿੱਖ ਰਿਲੀਜਨ ਤੇ ਮਹਿਮਾ ਪਰਕਾਸ਼ ਆਦਿ ਵਿੱਚ ਪੰਜਾ ਸਾਹਿਬ ਦੀਆਂ ਮੁੱਢਲੀਆਂ ਸਾਖੀਆਂ ਆਉਂਦੀਆਂ ਹਨ।
2. ਦੀ ਸਿਖਜ਼ ਐਂਡ ਅਫ਼ਗ਼ਾਨਜ਼, ਮੁਨਸ਼ੀ ਸ਼ਾਹਾਮਤ ਅਲੀ, ਸਫ਼ਾ ੧੫੯ । ਸ਼ਾਹਾਮਤ ਅਲੀ ਸਰ ਕਲੇਡ ਵੇੱਡ, ਪੁਲੀਟੀਕਲ ਏਜੰਟ ਲੁਧਿਆਣਾ ਦਾ ਮੀਰ ਮੁਨਸ਼ੀ ਸੀ। ਇਹ ਸੰਨ ੧੮੩੯ ਈ: ਵਿਚ ਵੇੱਡ ਦੇ ਮਿਸ਼ਨ ਨਾਲ ਪਿਸ਼ਾਵਰ ਤੋਂ ਅਫ਼ਗ਼ਾਨਿਸਤਾਨ ਗਿਆ ਸੀ, ਇਸ ਸਫ਼ਰ ਵਿੱਚ ਇਸ ਨੇ ਪੰਜਾ ਸਾਹਿਬ ਜੀ ਦੇ ਦਰਸ਼ਨ ਕੀਤੇ।

ਪਉੜੀਆਂ ਬਣਵਾਈਆਂ ਤੇ ਬਹੁਤ ਸਾਰਾ ਧਨ ਖ਼ਰਚ ਕੇ ਰਾਜਪੂਤਾਨੇ ਤੋਂ ਸੰਗਮਰਮਰ ਮੰਗਵਾਕੇ ਇਸ ਤਲਾ ਦੀਆਂ ਪੌੜੀਆਂ ਪਰ ਲੁਆਇਆ[1] ।

ਜਦ ਗੁਰਧਾਮ ਅਤੇ ਸਰੋਵਰ ਦੀ ਸੇਵਾ ਸੰਪੂਰਣ ਹੋ ਗਈ ਤਾਂ ਇਸ ਗੁਰਦਵਾਰੇ ਦੇ ਯਾਤਰੂਆਂ ਤੇ ਸੇਵਾਦਾਰਾਂ ਲਈ ੫੦੦) ਪੰਜ ਸੌ ਰੁਪਏ ਦੀ ਪੱਕੀ ਜਾਗੀਰ ਮੌਜ਼ਾ ਖੁਰੇ ਕੋਲ ਜ਼ਿਲ੍ਹਾ ਅਟਕ ਵਿਚ ਖ਼ਾਲਸਾ ਰਾਜ ਵੱਲੋਂ ਇਸ ਨਾਲ ਲੁਵਾ ਦਿੱਤੀ[2] । ਜਦ ਜਨਵਰੀ ਸੰਨ ੧੯੩੩ ਈ: ਨੂੰ ਗੁਰਦਵਾਰੇ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਖੰਡ ਪਾਠ ਦਾ ਭੋਗ ਪਿਆ—ਜੋ ਇਸ ਗੁਰਦਵਾਰੇ ਦੇ ਨਵੇਂ ਬਣਨ ਦੀ ਖ਼ੁਸ਼ੀ ਵਿਚ ਰੱਖਿਆ ਗਿਆ ਸੀ—ਤਾਂ ਇਸ ਸਮੇਂ ਗੁਰਧਾਮ ਲਈ ਸਰਦਾਰ ਹਰੀ ਸਿੰਘ ਜੀ ਨੇ ਕਈ ਹਜ਼ਾਰ ਰੁਪਏ ਦੀਆਂ ਸਤਰੰਗੀਆਂ ਗਿਲਮਾ, ਕਾਲੀਨ, ਲੰਗਰ ਲਈ ਭਾਂਡੇ ਅਤੇ ਬਿਸਤਰੇ ਆਦਿ ਸਣੇ ੩੫੦੦) ਰੁਪਏ ਨਕਦ ਦੇ ਭੇਟਾ ਕੀਤੇ। ਗੁਰਦਵਾਰੇ ਦੇ ਅੰਦਰੂਨੀ ਪ੍ਰਬੰਧ ਲਈ ਸਰਦਾਰ ਸਾਹਿਬ ਨੇ ਭਾਈ ਮਹਾਂ ਸਿੰਘ ਨੂੰ ਸਣੇ ਕੁਝ ਸੇਵਾਦਾਰਾਂ ਦੇ ਪ੍ਰਬੰਧਕ ਥਾਪਿਆ ਅਤੇ ਬਾਹਰਲੀ ਸੇਵਾ ਤੇ ਗੁਰਦਵਾਰੇ ਦੀ ਰਾਖੀ ਲਈ ਭਾਈ ਸਾਧੂ ਸਿੰਘ ਨਿਹੰਗ (ਅਕਾਲੀ) ਨੂੰ ਸਣੇ ਜਥੇ ਦੇ ਇਥੇ ਰੱਖਿਆ। ਇਨ੍ਹਾਂ ਦੇ ਗੁਜ਼ਾਰੇ ਲਈ ਇਨ੍ਹਾਂ ਨੂੰ ਗੁਰਦਵਾਰੇ ਤੋਂ ਵੱਖ ਜਾਗੀਰ ਦਿਤੀ ਤਾਕਿ ਗੁਰਦਵਾਰੇ ਦੀ ਚੜ੍ਹਤ ਆਦਿ ਪਰ ਦੋਹਾਂ ਜੱਥਿਆਂ ਦਾ ਆਪਸ ਵਿੱਚ ਦੁਪਿਆਰ ਨਾ ਪੈਦਾ ਹੋਣਾ ਪਾਏ, ਨਾਲ ਹੀ ਇਹ ਪੱਕਾ ਨਿਯਮ ਕਰ ਦਿੱਤਾ ਕਿ ਅੱਗੇ ਨੂੰ ਆਪ ਜਦ ਕਦੀ ਕਿਸੇ ਨਵੀਂ ਮੁਹਿਮ ਪਰ ਜਾਂਦੇ ਸਨ ਤਾਂ ਇਸ ਗੁਰਦਵਾਰੇ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੇ ਅਖੰਡ ਪਾਠਾਂ ਦਾ ਸਿਲਸਿਲਾ ਜਾਰੀ ਕਰਵਾ ਦਿੰਦੇ ਸਨ, ਇਸ ਤਰ੍ਹਾਂ ਇਸ ਅਸਥਾਨ ਦੀ ਇੰਨੀ ਸ਼ੋਭਾ ਤੇ ਰੌਣਕ ਵਧੀ ਕਿ ਜਿਹੜਾ ਇੱਥੇ ਆਇਆ ਸ਼ਲਾਘਾ ਹੀ ਕਰਦਾ ਗਿਆ।

ਆਨਰੇਬਲ ਅਲਫਿਨਸਟਨ ਇਸ ਸੁਹਾਵੀ ਧਰਤੀ ਦੀ ਮਹਿਮਾ ਕਰਦਾ ਰੱਜਦਾ ਨਹੀਂ। ਮੂਰਕ੍ਰਾਫਟ ਆਪਣੇ ਲਿਖਤੀ ਸਫ਼ਰਨਾਮੇ ਵਿਚ ਸ਼ਲਾਘਾ ਕਰਦਾ ਹੋਇਆ ਹੋਰ ਅੱਗੇ ਜਾਂਦਾ। ਸਰ ਅਲੈਗਜ਼ੈਂਡਰ ਬਾਰਨਸ ਅਤੇ ਮਿਸਟਰ ਬਾਰ ਗੁਣ ਗਾਂਦੇ ਹੋਏ ਹੱਦ ਹੀ ਮੁਕਾ ਦਿੰਦੇ ਹਨ। ਮੁਨਸ਼ੀ ਸ਼ਾਹਮਾਤ ਅਲੀ ਤੇ ਕੈਪਟਲ ਫੋਨ ਦੀਆਂ ਲਿਖਤਾਂ ਹੋਰ ਭੀ ਦਿਲ ਖਿੱਚਵੀਆਂ ਹਨ, ਮੁਕਦੀ ਗੱਲ ਇਹ ਕਿ ਜਿਸ ਕਿਸੇ ਨੇ ਭੀ ਇਸ ਪਾਵਨ ਧਰਤੀ ਦੇ ਦਰਸ਼ਨ ਕੀਤੇ ਉਸ ਦਾ ਮਨ ਮੋਹਿਆ ਗਿਆ[3]।

---

1. ਬੈਰਨ ਹੂਗਲਜ਼ ਟਰੈਵਲਜ਼ ਇਨ ਕਸ਼ਮੀਰ ਐਂਡ ਪੰਜਾਬ, ਸਫ਼ਾ ੨੨੬ । ਬੈਰਨ ਹੂਗਲ ਜਰਮਨ ਨਸਲ ਤੇ ਆਸਟਰੀਆ ਦਾ ਵਸਨੀਕ ਸੀ, ਇਸ ਨੇ ਸੰਨ ੧੮੩੪-੩੫ ਵਿਚ ਕਸ਼ਮੀਰ ਅਤੇ ਹਜ਼ਾਰੇ ਦਾ ਸਫ਼ਰ ਕੀਤਾ। ਇਸਨੇ ਕਸ਼ਮੀਰ ਦੇ ਸਫ਼ਰ ਤੋਂ ਵਾਪਸੀ ਸਮੇਂ ਪੰਜੇ ਸਾਹਿਬ ਦੇ ਦਰਸ਼ਨ ਕੀਤੇ, ਇਹ ਆਪਣੇ ਸਫ਼ਰਨਾਮੇ ਵਿਚ ਸਰੋਵਰ ਦੀਆਂ ਪਉੜੀਆਂ, ਸੰਗਮਰਮਰ ਦਾ ਹਾਲ ਲਿਖਦਾ ਹੈ।
2. ਇਹ ੫੦੦) ਰੁਪਏ ਦੀ ਜਾਗੀਰ ਹੁਣ ਹਸਨ ਅਬਦਾਲ ਦੇ ਮਾਲੀਏ ਵਿਚੋਂ ਗੁਰਦਵਾਰੇ ਨੂੰ ਦਿੱਤੀ ਜਾਂਦੀ ਹੈ।
3. ਦੀ ਸਿਖਜ਼ ਐਂਡ ਅਫ਼ਗਾਨਜ਼, ਸ਼ਾਹਾਮਤ ਅਲੀ, ਸਫ਼ਾ ੧੫੯ ।

## ਪੰਜਾ ਸਾਹਿਬ ਅੱਜ ਤੋਂ ੧੩੦ ਬਰਸ ਪਹਿਲਾਂ

ਆਨਰੇਬਲ ਅਲਫ਼ਿਨਸਟਨ ਨੇ ਸੰਨ ੧੮੦੮ ਈ: ਵਿਚ ਅਤੇ ਮਹਾਰਾਜਾ ਰਣਜੀਤ ਸਿੰਘ ਨੇ ੧੮੧੮ ਈ: ਵਿਚ ਪਹਿਲੀ ਵਾਰੀ ਸ੍ਰੀ ਪੰਜੇ ਸਾਹਿਬ ਦੇ ਦਰਸ਼ਨ ਕੀਤੇ। ਮੂਰਕ੍ਰਾਫ਼ਟ ਨੇ ੧੮੨੩ ਈ: ਵਿਚ ਇਸ ਪਾਵਨ ਧਰਤੀ ਦੀ ਯਾਤਰਾ ਕੀਤੀ। ਪਹਿਲਾਂ ਯਾਤਰੂ ਤਾਂ ਕੁਦਰਤੀ ਮਨਮੋਹਣੇ ਨਜ਼ਾਰੇ ਤੇ ਰਮਣੀਕਤਾ ਦਾ ਹੀ ਜ਼ਿਕਰ ਕਰਦਾ ਹੈ। ਸ਼ੇਰਿ ਪੰਜਾਬ ਦੀ ਯਾਤਰਾ ਬਾਰੇ ਮੁਨਸ਼ੀ ਸੋਹਣ ਲਾਲ ਰੋਜ਼ਨਾਮਚਾ, ਮਹਾਰਾਜਾ ਰਣਜੀਤ ਸਿੰਘ ਵਿਚ ਇਸ ਤਰ੍ਹਾਂ ਲਿਖਦਾ ਹੈ :—

بتاریخ بیست وسوم ماہ کاتک سمت ۱۸۷۵ مطابق سوم ماہ محرم الحرام ۱۲۳۴ در مکان حسن ابدال بہ درشن دیدار پنجہ گورو صاحب الاف الامی انفراح و انشراح حاصل فرمودہ دفتر دوئم صفحہ ۲۳۵

"ਭਾਵ ਅਰਥ-ਕਤਕ ਦੇ ਮਹੀਨੇ ਦੀ ੨੩ ਤਾਰੀਖ ਸੰਮਤ ੧੮੭੫ ਬਿਕ੍ਰਮੀ ਮੁਤਾਬਕ ਮੁਹਰਮ ਦੀ ੩ ਤਾਰੀਖ ਸੰਮਤ ੧੨੩੪ ਹਿਜਰੀ ਨੂੰ ਹਸਨ ਅਬਦਾਲ ਵਿਚ (ਸ਼੍ਰੀ ਮਹਾਰਾਜਾ ਸਾਹਿਬ ਨੇ) ਗੁਰੂ ਸਾਹਿਬ ਜੀ ਦੇ ਪੰਜੇ (ਸਾਹਿਬ) ਦੇ ਪਿਆਰ ਭਰੇ ਹਿਰਦੇ ਨਾਲ ਦਰਸ਼ਨ ਦੀਦਾਰ ਕਰਕੇ ਪ੍ਰਸੰਨਤਾ ਪ੍ਰਾਪਤ ਕੀਤੀ ਤੇ ਨਿਹਾਲ ਹੋਏ।" ਇਸ ਪੁਸਤਕ ਵਿਚ ਅੱਗੇ ਜਾ ਕੇ ਦਫ਼ਤਰ ਸੋਮ ਹਿੱਸਾ ਦੋਮ, ਸਫ਼ਾ ੨੪੪ ਪਰ ਇੱਕ ਹੋਰ ਲਿਖਤ ਮਿਲਦੀ ਹੈ, ਜਿਸ ਵਿੱਚ ਇਹ ਦਰਜ਼ ਹੈ :—

بتاریخ نوزدہم ماہ مذکور جیٹھ سمت ۱۸۹۳ اور پنجہ صاحب بدرشن دیدار پنجہ مبارک سرافراز شدہ جبیں طاری فرمودند دفتر سوئم صفحہ ۲۴۴

ਭਾਵ "ਉਪਰੋਕਤ ਮਹੀਨੇ ਦੀ ੧੯ ਤਾਰੀਕ ਨੂੰ (ਜੇਠ ਸੰਮਤ ੧੮੧੮ ਈ:) ਨੂੰ ਮਹਾਰਾਜਾ ਸਾਹਿਬ ਪੰਜਾ ਸਾਹਿਬ ਮੁਬਾਰਕ ਦੇ ਦਰਸ਼ਨ ਮੇਲੇ ਲਈ ਪਧਾਰੇ ਅਤੇ ਆਪਣਾ ਮਸਤਕ ਪਾਵਨ ਪੰਜੇ ਨਾਲ ਛੁਹਾ ਕੇ ਸਫਲ ਹੋਏ।" ਸ਼ੇਰਿ ਪੰਜਾਬ ਦੀ ਪਹਿਲੀ ਯਾਤਰਾ ਦੇ ਪੰਜ ਸਾਲ ਉਪਰੰਤ ਸੰਨ ੧੮੨੩ ਈ: ਵਿਚ ਮਿਸਟਰ ਮੂਰਕ੍ਰਾਫਟ ਇਥੇ ਆਇਆ। ਉਸ ਸਮੇਂ ਉਸ ਨੇ ਜੋ ਕੁਝ ਪੰਜੇ ਸਾਹਿਬ ਬਾਰੇ ਸੁਣਿਆ ਉਹ ਆਪਣੇ ਸਫ਼ਰਨਾਮੇ ਵਿਚ ਇਸ ਤਰ੍ਹਾਂ ਲਿਖਦਾ ਹੈ :—

Beyond the tomb was a spot on the edge of a rill. trickling from a block of a stone, supposed to have been sanctified by a miracel wrought there by nanak coming to the place fatigued and thirsty, though he had a claim upon the hospitality of his brother ascetic, and invoked the spirit of Baba Wali for a cup of a waer. The Mohammedan saint, indignant at the presumption of an on believer, replied, to his applicatin by

applicatin by throwing a stone at him of several tons weight. Nanak caught the missle in his hand, and the placed it on the ground, leaving the impression of his fingers upon its hard substance, at the same time he commanded water to flow from it, and this constituted the rill here observable, along which were a number of Sikh fanatics who had come on pilgrimage.

Travels in the Punjab, Ladakh, Kashmir.
P. 319-320 By Moorcraft[1].

ਇਸ ਦਾ ਭਾਵ ਅਰਥ :—

ਕਬਰ ਦੇ ਅਗਲੇ ਪਾਸੇ ਪਹਾੜੀ ਦੇ ਕਿਨਾਰੇ ਉੱਪਰ ਇੱਕ ਪੱਥਰ ਦੇ ਹੇਠੋਂ ਪਾਣੀ ਦਾ ਸੋਮਾ ਵਹਿ ਰਿਹਾ ਸੀ, ਜਿਹੜਾ ਸਿਖੀ ਧਰਮ ਦੇ ਬਾਨੀ (ਸ੍ਰੀ ਗੁਰੂ) ਨਾਨਕ ਸਾਹਿਬ ਦੀ ਕਰਾਮਾਤ ਨਾਲ ਪਾਵਨ ਹੋਇਆ ਹੋਇਆ ਹੈ। (ਗੁਰੂ) ਨਾਨਕ ਜਦ ਇਸ ਜਗ੍ਹਾ ਪਹੁੰਚੇ ਤਾਂ ਥਕਾਨ ਅਤੇ ਪਿਆਸ ਦੇ ਕਾਰਨ ਉਸਨੇ ਖਿਆਲ ਕੀਤਾ ਕਿ ਆਪਣੇ ਖ਼ੁਦਾ ਪਰਸਤ ਭਾਈ ਬਾਬਾ ਵਲੀ ਦੀ ਪ੍ਰਾਹੁਣਚਾਰੀ ਉੱਪਰ ਉਸ ਨੂੰ ਸਾਂਝੀਵਾਲਤਾ ਦਾ ਇਹ ਹੱਕ ਹਾਸਲ ਹੈ ਕਿ ਉਸ ਤੋਂ ਇੱਕ ਕਟੋਰਾ ਪਾਣੀ ਪ੍ਰਾਪਤ ਕਰੇ। ਮੁਸਲਮਾਨ ਵਲੀ ਨੇ ਇਕ ਗ਼ੈਰ ਮੁਸਲਮ ਦੀ ਮੰਗ ਨੂੰ ਸੁਣ ਕੇ ਖੁਣਸ ਖਾਧੀ ਅਤੇ ਉਸ (ਗੁਰੂ ਨਾਨਕ) ਦੀ ਪਾਣੀ ਦੀ ਮੰਗ ਦੇ ਉੱਤਰ ਵਿੱਚ ਵਲੀ ਨੇ ਕਈ ਮਣਾਂ ਦਾ ਭਾਰੀ ਪੱਥਰ ਉਸ ਉੱਪਰ ਰੇੜ੍ਹ ਦਿੱਤਾ । (ਗੁਰੂ) ਨਾਨਕ ਨੇ ਆਪਣੇ ਹੱਥ ਨਾਲ ਇਸ ਪੱਥਰ ਨੂੰ ਠੱਲ੍ਹ ਕੇ ਧਰਤੀ ਪਰ ਟਿਕਾ ਦਿੱਤਾ। ਜਿਹੜੇ ਹੱਥ ਦੇ ਪੰਜੇ

---

1. ਮਿਸਟਰ ਮੂਰਕ੍ਰਾਫਟ ਈਸਟ ਇੰਡੀਆ ਕੰਪਨੀ ਦੇ ਕੋਲ ਸ਼ੁਰੂ ਵਿਚ ਘੋੜਿਆਂ ਦਾ ਡਾਕਟਰ (ਸਲੋਤਰੀ) ਭਰਤੀ ਹੋਇਆ ਸੀ। ਕੁਝ ਸਮੇਂ ਦੇ ਬਾਅਦ ਕੰਪਨੀ ਨੇ ਇਸ ਨੂੰ ਬੰਗਾਲ ਦੇ ਵੱਡੇ ਘੋੜਿਆਂ ਦੇ ਸਟਡ (ਗੱਲੇ) ਦਾ ਡਾਇਰੈਕਟਰ ਥਾਪਿਆ। ਇਸ ਦੇ ਉਪਰੰਤ ਅਕਤੂਬਰ ੧੮੧੯ ਈ: ਵਿਚ ਇਸਨੇ ਕੰਪਨੀ ਲਈ ਘੋੜੇ ਖ਼ਰੀਦਣ ਦੇ ਭਾਵ ਨੂੰ ਮੁੱਖ ਰੱਖਕੇ ਪੰਜਾਬ, ਕਸ਼ਮੀਰ, ਲੱਦਾਖ਼, ਪਿਸ਼ਾਵਰ, ਕਾਬਲ, ਬਲਖ਼ ਤੇ ਬੁਖ਼ਾਰੇ ਤੱਕ ਛੇ ਸਾਲ ਵਿੱਚ ਸਫ਼ਰ ਕੀਤਾ। ਬੁਖ਼ਾਰੇ ਤੋਂ ਵਾਪਸੀ ਪਰ ਬਲਖ਼ ਦੇ ਕੋਲ ਐਰਕੋਹ ਨਾਮੀ ਸ਼ਹਿਰ ਵਿੱਚ ਅਕਤੂਬਰ ਸੰਨ ੧੮੨੫ ਈ: ਨੂੰ ਮਲੇਰੀਏ ਬੁਖ਼ਾਰ ਨਾਲ ਬੜੀ ਤਰਸਯੋਗ ਹਾਲਤ ਵਿਚ, ਜਦ ਕਿ ਇਸਦੇ ਕੋਲ ਨਾ ਕੋਈ ਡਾਕਟਰ ਤੇ ਨਾ ਹਕੀਮ ਸੀ ਅਤੇ ਨਾ ਹੀ ਕੋਈ ਸਾਥੀ ਤੇ ਸਹਾਇਕ ਸੀ, ਇਕੱਲਾ ਮਰ ਗਿਆ ਅਤੇ ਇਸਦਾ ਕਈ ਲੱਖ ਦਾ ਸਾਮਾਨ ਤੇ ਘੋੜੇ ਆਦਿ ਲੁੱਟ ਲੀਤੇ ਗਏ। ਇਸਦੇ ਦੋ ਹੋਰ ਸਾਥੀਆਂ ਵਿਚੋਂ ਇਕ ਅੰਗਰੇਜ਼ ਮਿਸਟਰ ਟਟੇਬਿਕ ਅਤੇ ਦੂਜਾ ਹਿੰਦੁਸਤਾਨੀ ਈਸਾਈ ਮਿਸਟਰ ਗੋਥਰੀ ਉਸਦੇ ਕੋਲ ਮਰਨ ਸਮੇਂ ਨਹੀਂ ਸਨ, ਉਹ ਪਿੱਛੇ ਰਹਿ ਗਏ ਸਨ। ਅਫ਼ਸੋਸ ਹੈ ਕਿ ਦੋਵੇਂ ਬੁਖ਼ਾਰ ਨਾਲ ਉੱਥੇ ਹੀ ਮਰ ਗਏ ਸਨ। ਮੂਰਕ੍ਰਾਫਟ ਦੇ ਸਫ਼ਰ ਦੇ ਕਾਗਜ਼ਾਤ ਲੁਧਿਆਣਾ ਏਜੰਸੀ ਪੁਲੀਟੀਕਲ ਅਫ਼ਸਰ ਨੂੰ ਬੜੇ ਯਤਨ ਨਾਲ ਮਿਲ ਗਏ, ਜਿਸ ਨੂੰ ਏਸ਼ਿਆਟਕ ਸੋਸਾਇਟੀ ਕਲਕੱਤਾ ਤੇ ਲੰਡਨ ਨੇ ਮਿਲ ਕੇ ਪ੍ਰੋਫ਼ੈਸਰ ਵਿਲਸਨ ਦੀ ਮਦਦ ਨਾਲ ਕਿਤਾਬ ਦੀ ਸ਼ਕਲ ਵਿੱਚ ਸੰਨ ੧੮੩੭ ਈ: ਵਿਚ ਪ੍ਰਕਾਸ਼ਤ ਕੀਤਾ।
2. ਲਾਲਾ ਰੁੱਖ ਦੀ ਕਬਰ ਤੋਂ ਮੁਰਾਦ ਹੈ।

ਨਾਲ (ਗੁਰੂ) ਨਾਨਕ ਨੇ ਪੱਥਰ ਰੋਕਿਆ ਸੀ ਉਸ ਹੱਥ ਦੀਆਂ ਉਂਗਲਾਂ ਦਾ ਨਕਸ਼ ਉਸ ਪੱਥਰ ਪਰ ਜੰਮ ਗਿਆ। ਇਸ ਦੇ ਨਾਲ ਹੀ ਉਸਨੇ (ਗੁਰੂ ਨਾਨਕ ਨੇ) ਪਾਣੀ ਨੂੰ ਹੁਕਮ ਦਿੱਤਾ ਕਿ ਇਥੇ ਵਗ ਪਵੇ। ਇਹ ਕੱਠਾ ਜਿਹੜਾ ਹੁਣ ਇੱਥੇ ਚਲ ਰਿਹਾ ਹੈ ਉਸ ਸੋਮੇ ਦੇ ਉਮਾਹ ਤੋਂ ਜਾਰੀ ਹੈ। ਇਸ ਚਸ਼ਮੇ ਦੇ ਕੰਢੇ ਪਰ ਕਈ ਭਰੋਸੇ ਵਾਲੇ ਸਿੱਖ ਬੈਠੇ ਹੋਏ ਸਨ ਜੋ ਯਾਤਰਾ ਲਈ ਆਏ ਸਨ।

ਇਸ ਦੇ ਬਾਅਦ ਪ੍ਰਸਿੱਧ ਅਸਟਰੀਅਨ ਯਾਤਰੂ ਬੈਰਨ ਹੂਗਲ ਸੰਨ ੧੮੩੫ ਈ: ਦੇ ਆਰੰਭ ਵਿੱਚ ਇੱਥੇ ਆਇਆ, ਜਦ ਕਿ ਇਸ ਗੁਰਦੁਆਰੇ ਦੀ ਨਵੀਂ ਨਵੀਂ ਸੇਵਾ ਸਰਦਾਰ ਹਰੀ ਸਿੰਘ ਨੇ ਕਰਵਾਈ ਸੀ। ਇਸ ਨੇ ਇਸ ਗੁਰਦੁਵਾਰੇ ਦੇ ਦਰਸ਼ਨ ਕੀਤੇ ਅਤੇ ਇਥੇ ਜੋ ਕੁਝ ਇਸ ਨਾਲ ਪਿਆਰ ਦਾ ਵਰਤਾਵ ਹੋਇਆ ਉਹ ਇਸ ਨੇ ਆਪਣੇ ਸਫ਼ਰਨਾਮੇ ਦੇ ਸਫ਼ਾ ੨੨ ਪਰ ਇਸ ਤਰ੍ਹਾਂ ਲਿਖਿਆ ਹੈ :—

I had appointed the morning for my visit to the Sikh Guru, at which ceremony the whole population of Hassan Abdal was present. When I came to the marble steps leading to his Darbar; which was held before the celebrated stone, and saw him there seated on carpets, I took off my shoes a courtesy which gained for me the loud praises of all present. The Guru received me with every mark of dignity and accepted a present, which was certainly well bestored, if only for the singh. of the stone on which the above named marvel still remains imprinted.

(Travels in Kashmir and the Punjab by Baron C. Hugel, Page 26)

ਭਾਵ ਅਰਥ–ਸਿੱਖ–ਗੁਰੂ ਦੀ ਜ਼ਿਆਰਤ ਲਈ ਮੈਂ ਸਵੇਰ ਦਾ ਸਮਾਂ ਨੀਯਤ ਕੀਤਾ ਸੀ, ਇਸ ਸਾਰੇ ਹਸਨ–ਅਬਦਾਲ ਦੇ ਵਸਨੀਕ ਉੱਥੇ ਇਕੱਠੇ ਹੋ ਗਏ। ਮੈਂ ਜਦ ਦਰਬਾਰ ਦੀਆਂ ਸੰਗਮਰਮਰ ਦੀਆਂ ਪੌੜੀਆਂ ਦੇ ਨੇੜੇ ਪਹੁੰਚਿਆਂ ਤਾਂ ਦੇਖਿਆ ਕਿ ਦੀਵਾਨ ਪ੍ਰਸਿੱਧ ਯਾਦਗਾਰੀ ਪੱਥਰ ਦੇ ਸਾਹਮਣੇ ਸਜਿਆ ਹੋਇਆ ਸੀ, ਇਥੇ ਦਾ ਗੁਰੂ (ਮਹੰਤ) ਕਾਲੀਨ ਪਰ ਬੈਠਾ ਸੀ। ਇਥੇ ਮੈਂ ਆਪਣੇ ਬੂਟ ਉਤਾਰ ਕੇ ਪੈਰ ਨੰਗੇ ਕਰ ਲਏ ਅਤੇ ਝੁਕ ਕੇ ਯਾਦਗਾਰ ਵੱਲ ਸਲਾਮ ਕੀਤੀ, ਜਿਸ ਨੂੰ ਦੇਖ ਕੇ ਸਾਰੀ ਸੰਗਤ ਨੇ ਜੈਕਾਰਾ ਗੁੰਜਾਇਆ ਅਤੇ ਮੇਰਾ ਯੋਗ ਸਤਿਕਾਰ ਕੀਤਾ ਗਿਆ। ਮੈਂ ਮੁਬਾਰਕ ਯਾਦਗਾਰ ਲਈ ਕੁਝ ਭੇਟਾ ਪੇਸ਼ ਕੀਤੀ। ਮੈਂ ਜਿਥੇ ਜੋ ਕੁਝ ਦਿੱਤਾ ਮੈਨੂੰ ਭਰੋਸਾ ਹੈ ਕਿ ਉਹ ਸਫ਼ਲ ਦਾਨ ਸੀ ਅਤੇ ਉਸ ਦੀ ਵਰਤੋਂ ਨਿਹਾਇਤ ਯੋਗ ਹੋਈ।

ਬੈਰਨ ਹੂਗਲ ਤੋਂ ੪ ਸਾਲ ਉਪਰੰਤ ਮੁਨਸ਼ੀ ਸ਼ਾਹਮਤ ਅਲੀ ਕਰਨਲ ਸਰ ਵੇਂਡ ਦੇ ਮਿਸ਼ਨ ਨਾਲ ਸੰਨ ੧੮੩੯ ਈ: ਵਿਚ ਪਿਸ਼ਾਵਰ ਜਾਂਦਾ ਹੋਇਆ ਪੰਜੇ ਸਾਹਿਬ ਆਇਆ,

ਇਸ ਨੇ ਆਪਣੀ ਪੁਸਤਕ 'ਦੀ ਸਿਖਜ਼ ਐਂਡ ਅਫ਼ਗਾਨਜ਼' ਵਿਚ ਹੇਠ ਲਿਖੀ ਲਿਖਤ ਲਿਖੀ ਹੈ :—

Hassan Abdal has a fine bazar where plenty of supplies can be procured. Water good.

To the eastward of the place is large spring situated in a grove of shady trees. Just above the spring is the impression of a hand which the Sikhs say is that of Baba Nanak, their first Guru, and hence Hassan Abdal is called Panja Sahib by the Sikh. This is another instance of the truth of the observention, that people appropriate traditions and legends to their own faith. They say that Nanak, when proceeding about the country, being wearied one day, asked the Faquir on the hill to give him a cup of water. The Faquir was surly and alteration enused between them when the Faqir told him Nanak was a man of any miracle he would supply his wants without any assistance and would even move the hills. Nanak put out his hand and stamped his fingers on the rock, were the mark still remains, and in commemoration of the Baba the late Sardar Hari Singh built a small temple, which he named Panja Sahib, from the five fingers.

(Shahmat Ali P. 158)

ਭਾਵ ਅਰਥ—

ਹਸਨ ਅਬਦਾਲ ਵਿਚ ਇਕ ਖ਼ੂਬਸੂਰਤ ਬਾਜ਼ਾਰ ਹੈ, ਜਿਸ ਵਿਚੋਂ ਸਭ ਲੋੜੀਂਦੀਆਂ ਚੀਜ਼ਾਂ ਮਿਲ ਸਕਦੀਆਂ ਹਨ। ਪਾਣੀ ਵੀ ਅੱਛਾ ਹੈ। ਸ਼ਹਿਰ ਦੇ ਪੂਰਬ ਵੱਲ ਛਾਂ-ਦਾਰ ਦਰੱਖ਼ਤਾਂ ਦੀ ਝੰਗੀ ਵਿੱਚ ਬੜਾ ਚਸ਼ਮਾ ਹੈ । ਇਸ ਚਸ਼ਮੇ ਦੇ ਠੀਕ ਉੱਪਰ ਪਰੇ ਪੱਥਰ ਪਰ ਪੰਜੇ ਦਾ ਨਿਸ਼ਾਨ ਹੈ, ਜਿਸ ਨੂੰ ਬਾਬਾ ਨਾਨਕ (ਸਾਹਿਬ) ਸਿੱਖਾਂ ਦੇ ਪਹਿਲੇ ਗੁਰੂ ਦੇ ਹੱਥ ਦਾ ਨਿਸ਼ਾਨ ਦੱਸਦੇ ਹਨ, ਇਸ ਕਰਕੇ ਸਿੱਖ ਹਸਨ ਅਬਦਾਲ ਨੂੰ 'ਪੰਜਾ ਸਾਹਿਬ' ਸੱਦਦੇ ਹਨ। ਇਹ ਅਮਰ ਉਸ ਸਦਾਕਤ ਦਾ ਜ਼ਾਹਿਰਾ ਸਬੂਤ ਹੈ ਕਿ ਲੋਕ ਆਪਣੀਆਂ ਧਾਰਮਿਕ ਰਵਾਇਤਾਂ ਤੇ ਵਿਥਿਆ ਨੂੰ ਸਦਾ ਜੀਊਂਦਾ ਰੱਖਦੇ ਹਨ। ਕਿਹਾ ਜਾਂਦਾ ਹੈ ਕਿ ਜਦ (ਸਤਿਗੁਰੂ) ਨਾਨਕ ਇਥੇ ਪਧਾਰੇ ਸਨ ਤਾਂ ਇੱਕ ਦਿਨ ਪਿਆਸ ਦੇ ਕਾਰਨ ਨਾਲ ਦੇ ਪਹਾੜ ਉੱਪਰ ਰਹਿਣ ਵਾਲੇ ਸਾਈਂ ਲੋਕ ਤੋਂ ਇੱਕ ਕਟੋਰਾ ਪਾਣੀ ਦਾ ਲੈ ਕੇ ਛੱਕਣ ਦੀ ਇੱਛਾ ਪਰਗਟ ਕੀਤੀ। ਇਸ ਪਰ ਵਲੀ ਚਿੜ੍ਹ ਗਿਆ ਅਤੇ ਤਾਅਨੇ ਨਾਲ ਆਖਿਆ ਕਿ "ਜੇਕਰ (ਗੁਰੂ) ਨਾਨਕ ਸਾਹਿਬ ਕਸਬ ਤੇ ਕਰਾਮਾਤੀ ਹੈ ਤਾਂ ਬਿਨਾਂ ਕਿਸੇ ਦੀ ਸਹਾਇਤਾ ਦੇ ਆਪਣੇ ਲਈ ਆਪਣੀਆਂ ਲੋੜਾਂ ਪੂਰੀਆਂ ਕਰਨ ਦਾ ਪ੍ਰਬੰਧ ਕਰ ਲਏ, ਫਿਰ ਇੱਕ

ਭਾਰੀ ਗਟ ਉਸ ਪਰ ਧਕੇਲ ਕੇ ਆਖਿਆ ਕਿ ਦੇਖਾਂ ਉਹ ਇਸ ਨੂੰ ਭੀ ਰੋਕ ਲਏਗਾ ?" (ਗੁਰੂ) ਨਾਨਕ ਨੇ ਆਪਣਾ ਹੱਥ ਅੱਗੇ ਕੀਤਾ ਤੇ ਉਸ ਗੱਟ ਨੂੰ ਰੋਕ ਲਿਆ, ਜਿਸ ਪਰ ਉਸ ਦੇ ਹੱਥ ਦੀਆਂ ਪੰਜਾਂ ਉਂਗਲਾਂ ਦਾ ਨਿਸ਼ਾਨ ਉਸ ਚੱਟਾਨ ਪਰ ਜੰਮ ਗਿਆ। ਇਹ ਪੰਜੇ ਦਾ ਨਿਸ਼ਾਨ ਉੱਥੇ ਅੱਜ ਤੀਕ ਮੌਜੂਦ ਹੈ। ਬਾਬੇ (ਜੀ) ਦੀ ਇਸ ਯਾਦਗਾਰ ਪਰ ਸਰਦਾਰ ਹਰੀ ਸਿੰਘ ਨੇ ਇਕ ਗੁਰਦੁਵਾਰਾ ਬਣਵਾਇਆ, ਜਿਸ ਨੂੰ ਪੰਜਾਂ ਉਂਗਲਾਂ ਦੇ ਨਿਸ਼ਾਨ ਦੇ ਕਾਰਨ ਪੰਜੇ ਸਾਹਿਬ ਦਾ ਗੁਰਦਵਾਰਾ ਸੱਦਦੇ ਹਨ। (ਮੁਨਸ਼ੀ ਸ਼ਾਹਾਮਤ ਅਲੀ, ਸਫ਼ਾ 158)।

ਇਨ੍ਹਾਂ ਲਿਖਤਾਂ ਤੋਂ ਛੁੱਟ ਬਾਅਦ ਦੇ ਕਈ ਇਤਿਹਾਸਕਾਰਾਂ ਨੇ ਸ੍ਰੀ ਪੰਜਾ ਸਾਹਿਬ ਜੀ ਦੀ ਉਪਮਾ ਵਿਚ ਕਈ-ਕਈ ਵਰਕੇ ਲਿਖੇ ਹਨ, ਇਸ ਲਿਖਤ ਨੂੰ ਲੰਬਾਈ ਤੋਂ ਬਚਾਉਣ ਦੀ ਖ਼ਾਤਰ ਅਸੀਂ ਉਹਨਾਂ ਨੂੰ ਇੱਥੇ ਛੱਡਦੇ ਹਾਂ।

ਮਾਲੂਮ ਹੁੰਦਾ ਹੈ ਕਿ ਖ਼ਾਲਸਾ ਰਾਜ ਚਲੇ ਜਾਣ ਦੇ ਨਾਲ ਹੀ ਇਥੋਂ ਦੇ ਗੁਰਦਵਾਰੇ ਦੇ ਉਸ ਪ੍ਰਬੰਧ ਵਿੱਚ—ਜਿਹੜਾ ਸਰਦਾਰ ਹਰੀ ਸਿੰਘ ਨੇ ਆਰੰਭ ਕਰਵਾਇਆ ਸੀ—ਕਾਫ਼ੀ ਤਬਦੀਲੀਆਂ ਹੋ ਗਈਆਂ। ਸਹਿਜੇ-ਸਹਿਜੇ ਇਹ ਮਹਾਨ ਗੁਰਦੁਆਰਾ ਇਕ ਜ਼ਾਤੀ ਜਾਇਦਾਦ ਦੇ ਰੂਪ ਵਿੱਚ ਵਲਦਾ ਗਿਆ; ਇਥੋਂ ਤਕ ਕਿ ਸੰਨ ੧੯੨੦ ਈ: ਦੇ ਲਗਭਗ ਮਹੰਤ ਸਾਹਿਬ ਵੱਲੋਂ ਭੀ ਖੁਲ੍ਹਮਖੁਲ੍ਹੀ ਇਹੋ ਗੱਲ ਕਹੀ ਜਾਣ ਲੱਗੀ। ਇਸ ਸਮੇਂ ਪੰਥ ਵਿੱਚ ਗੁਰਦੁਆਰਿਆਂ ਦੇ ਸੁਧਾਰ ਦੀ ਮੰਗ ਉਛਾਲੇ ਖਾ ਰਹੀ ਸੀ, ਸੋ ਇਥੋਂ ਦੀਆਂ ਕੁਰੀਤੀਆਂ ਨੂੰ ਸੁਰੀਤੀਆਂ ਵਿੱਚ ਪਲਟਾਉਣ ਲਈ ਪੰਥ ਦਰਦੀ ਜਾਨਾਂ ਹੂਲ ਕੇ ਮੈਦਾਨ ਵਿੱਚ ਆਏ ਅਤੇ ੮ ਮੱਘਰ ਸੰਮਤ ੧੯੭੯ ਬਿ: ਮੁਤਾਬਕ ੨੨ ਨਵੰਬਰ ਸੰਨ ੧੯੨੧ ਈ: ਨੂੰ ਸ੍ਰੀ ਪੰਜੇ ਸਾਹਿਬ ਜੀ ਦੇ ਗੁਰਦੁਆਰੇ ਦਾ ਪ੍ਰਬੰਧ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧ ਵਿੱਚ ਆਇਆ।

ਜ਼ਿਮੇਂਵਾਰਾਂ ਅਤੇ ਸੇਵਾਦਾਰਾਂ ਦੀਆਂ ਘਾਲਾਂ ਦੇ ਕਾਰਨ ਇਸ ਗੁਰਦੁਆਰੇ ਦਾ ਪ੍ਰਬੰਧ ਸਾਰੇ ਗੁਰਦੁਆਰਿਆਂ ਲਈ ਇੱਕ ਉੱਤਮ ਨਮੂਨਾ ਹੈ। ਇਸ ਵਕਤ ਸੰਗਤਾਂ ਰਾਹੀਂ ਗੁਰਦੁਆਰਾ ਪੰਜਾ ਸਾਹਿਬ ਦੀ ਸਾਲਾਨਾ ਆਮਦਨੀ ਲਗਭਗ ੧੨੫੦੦੦ ਰੁਪਿਆ ਹੈ ਅਤੇ ਖ਼ਰਚ ਦਾ ਅੱਟਾ ਸੱਟਾ ੧੦੦੫੦੦ ਰੁਪਏ ਦਾ ਟਿਕਾਣਾ ਹੈ। ਗੁਰਦੁਆਰੇ ਦੀਆਂ ਸ਼ਾਹਾਨਾ ਤੇ ਸ਼ਾਨਦਾਰ ਇਮਾਰਤਾਂ ਯਾਤਰੂਆਂ ਦੇ ਆਰਾਮ ਲਈ ਮੌਜੂਦ ਹਨ ਅਤੇ ਇਥੋਂ ਦਾ ਅਤੁੱਟ ਲੰਗਰ ਜੀਵ ਮਾਤਰ ਲਈ ਹਰ ਵਕਤ ਖੁਲ੍ਹਾ ਰਹਿੰਦਾ ਹੈ। ਯਾਤਰੂਆਂ ਦੇ ਆਰਾਮ ਲਈ ਸੇਵਕਾਂ ਵਲੋਂ ਹਰ ਯੋਗ ਯਤਨ ਕੀਤਾ ਜਾਂਦਾ ਹੈ। ਇਸ ਵਕਤ ਸ਼ਲਾਘਾਯੋਗ ਪ੍ਰਬੰਧ ਦੇ ਕਾਰਨ ਗੁਰਦੁਆਰੇ ਦੀ ਰੌਣਕ ਦਿਨੋਂ ਦਿਨ ਬੜੀ ਤੇਜ਼ੀ ਨਾਲ ਵੱਧ ਰਹੀ ਹੈ।

## ਗਖੜਾਂ ਦੀ ਸੁਧਾਈ

ਸੰਨ ੧੯੩੩ ਈ: ਦੇ ਆਰੰਭ ਵਿੱਚ ਸਰਦਾਰ ਹਰੀ ਸਿੰਘ ਨੇ ਗਖੜਾਂ ਦੀ ਸੁਧਾਈ ਵੱਲ ਧਿਆਨ ਦਿੱਤਾ। ਬਾਲਾਕੋਟ ਦੀ ਲੜਾਈ ਵਿੱਚ ਇਨ੍ਹਾਂ ਨੇ ਆਪਣੇ ਵਾਇਦੇ ਵਿਰੁੱਧ

ਮੁਜਾਹਦੀਨਾਂ ਨੂੰ ਆਦਮੀਆਂ ਤੇ ਅਨਾਜ ਆਦਿ ਸਮਾਨੇ ਜੰਗ ਦੀ ਬੜੀ ਭਾਰੀ ਮਦਦ ਦਿੱਤੀ ਸੀ, ਦੂਜੇ ਇਹ ਆਪਣੇ ਮਾਲੀਏ ਤੇ ਬਕਾਏ ਦੇ ਤਾਰਨ ਵਿੱਚ ਮੁੱਦਤ ਤੋਂ ਟਾਲਮਟੋਲਾ ਕਰਦੇ ਚਲੇ ਆਉਂਦੇ ਸਨ। ਇਸ ਬਗ਼ਾਵਤ ਦੇ ਜੁਰਮ ਵਿੱਚ ਸਰਦਾਰ ਹਰੀ ਸਿੰਘ ਜੀ ਨੇ ਗਖੜਾਂ ਦੇ ਇਲਾਕੇ ਨੂੰ ਘੇਰ ਲਿਆ ਅਤੇ ਦੋਸ਼ੀਆਂ ਨੂੰ ਚੁਣ-ਚੁਣ ਕੇ ਇਥੋਂ ਖ਼ਾਰਜ ਕਰ ਦਿੱਤਾ ਅਤੇ ਇਹ ਸਾਰਾ ਇਲਾਕਾ ਜ਼ਬਤ ਕਰਕੇ ਸਦਾ ਲਈ ਆਪਣੇ ਪ੍ਰਬੰਧ ਹੇਠ ਕਰ ਲਿਆ। ਖ਼ਾਨਪੁਰ ਵਿੱਚ—ਜੋ ਗਖੜਾਂ ਦੀ ਰਾਜਧਾਨੀ ਗਿਣੀ ਜਾਂਦੀ ਸੀ—ਇਕ ਕਿਲ੍ਹਾ ਤਿਆਰ ਕਰਵਾ ਕੇ ਇਥੇ ਖ਼ਾਲਸਾ ਫ਼ੌਜ ਨੂੰ ਰਹਿਣ ਦਾ ਹੁਕਮ ਦਿੱਤਾ।

ਇਸ ਤਰ੍ਹਾਂ ਕੁਝ ਸਮਾਂ ਇਹ ਲੋਕ ਭਟਕ ਕੇ ਅਤਿ ਤੰਗ ਹੋ ਗਏ ਤਾਂ ਇਹ ਮੁੜ ਸਰਦਾਰ ਹਰੀ ਸਿੰਘ ਦੀ ਹਜ਼ੂਰੀ ਵਿਚ ਹਾਜ਼ਰ ਹੋਏ ਅਤੇ ਆਪਣੇ ਕੀਤੇ ਪਰ ਦਿਲੋਂ ਪਸ਼ਚਾਤਾਪ ਕਰਦਿਆਂ ਹੋਇਆਂ ਨੇ ਮਾਫ਼ੀਆਂ ਮੰਗੀਆਂ ਤੇ ਅੱਗੇ ਨੂੰ ਅਮਨ ਨਾਲ ਰਹਿਣ ਦੀ ਜ਼ਮਾਨਤ ਦਿੱਤੀ। ਸਰਦਾਰ ਜੀ ਨੇ ਆਪਣੇ ਖੁਲ੍ਹੇ ਸੁਭਾਉ ਅਨੁਸਾਰ ਨਾ ਕੇਵਲ ਉਨ੍ਹਾਂ ਦਾ ਕਸੂਰ ਹੀ ਮਾਫ਼ ਕੀਤਾ, ਸਗੋਂ ਗੁਜ਼ਾਰੇ ਲਈ ਉਨ੍ਹਾਂ ਨੂੰ ਮਾਕੂਲ ਜਾਗੀਰਾਂ ਭੀ ਦਿੱਤੀਆਂ। ਇਥੇ ਇਹ ਗੱਲ ਲਿਖਣੀ ਜ਼ਰੂਰੀ ਹੈ ਕਿ ਉਪਰ ਲਿਖੀਆਂ ਸਜ਼ਾਵਾਰ ਮੁਹਿੰਮਾਂ ਵਿੱਚ ਪੈਂਦਾ ਖ਼ਾਨ ਤਨਾਵਲੀ[1] ਸਦੀਵ ਸਰਦਾਰ ਹਰੀ ਸਿੰਘ ਦੇ ਨਾਲ ਰਿਹਾ। ਇਸ ਵਫ਼ਾਦਾਰੀ ਦੇ ਕਾਰਨ ਤਨਾਵਲ ਦਾ ਬਹੁਤ ਬੜਾ ਇਲਾਕਾ ਸਰਦਾਰ ਜੀ ਨੇ ਪੈਂਦਾ ਖ਼ਾਨ ਨੂੰ ਜਾਗੀਰ ਦੇ ਤੌਰ ਪਰ ਦੇ ਦਿੱਤਾ ਸੀ ਜੋ ਹੁਣ ਰਿਆਸਤ ਅੰਬ ਦਰਬੰਦ ਦੇ ਨਾਮ ਪਰ ਪਰਸਿੱਧ ਹੈ।

ਹੁਣ ਹਜ਼ਾਰੇ ਵਿੱਚ ਖ਼ਾਲਸਾ ਰਾਜ ਦਾ ਪ੍ਰਬੰਧ ਬਹੁਤ ਪੱਕਾ ਹੋ ਗਿਆ ਸੀ ਅਤੇ ਕੋਈ ਸਿਰ ਉਠਾਉਣ ਵਾਲਾ ਬਾਕੀ ਨਹੀਂ ਸੀ ਰਿਹਾ । ਸ਼ੇਰਿ ਪੰਜਾਬ ਚਾਹੁੰਦੇ ਸਨ ਕਿ ਸਰਦਾਰ ਹਰੀ ਸਿੰਘ ਜੀ ਨੂੰ ਰੱਬ ਵਲੋਂ ਬਖ਼ਸ਼ੀ ਹੋਈ ਉੱਚੀ ਲਿਆਕਤ ਅਤੇ ਬੇਮਿਸਾਲ ਬਹਾਦਰੀ ਤੋਂ ਖ਼ਾਲਸਾ ਰਾਜ ਦੇ ਵਧਾਉਣ ਲਈ ਹਜ਼ਾਰੇ ਤੋਂ ਛੁੱਟ ਹੋਰ ਸੇਵਾ ਭੀ ਲਈ ਜਾਏ। ਇਨ੍ਹਾਂ ਦਿਨਾਂ ਵਿੱਚ ਹੀ ਸ਼ੇਰਿ ਪੰਜਾਬ ਨੇ ਸਰਦਾਰ ਹਰੀ ਸਿੰਘ ਨੂੰ ਉਸ ਦੀਆਂ ਫ਼ਤਹਯਾਬੀਆਂ ਦੇ ਬਦਲੇ ਇੱਜ਼ਤ ਅਫ਼ਜ਼ਾਈ ਲਈ ਲਾਹੌਰ ਬੁਲਾ ਭੇਜਿਆ ਅਤੇ ਇੱਕ ਭਾਰੀ ਦਰਬਾਰ ਵਿੱਚ ਆਪ ਦੀਆਂ ਹਜ਼ਾਰੇ ਦੀਆਂ ਖ਼ਿਦਮਤਾਂ ਤੇ ਕਾਮਯਾਬੀਆਂ ਦਾ ਜ਼ਿਕਰ ਬੜੇ ਜ਼ੋਰਦਾਰ ਸ਼ਬਦਾਂ ਵਿੱਚ ਕੀਤਾ ।

ਇਸ ਦੇ ਬਾਅਦ ਕੁਝ ਭਰੋਸੇਯੋਗ ਸਰਦਾਰਾਂ ਦਾ ਸ਼ੇਰਿ ਪੰਜਾਬ ਨੇ ਇੱਕ ਵੱਖ ਇਕੱਠ ਕੀਤਾ, ਜਿਸ ਵਿੱਚ ਅਟਕ ਤੋਂ ਪਾਰ ਦਾ ਇਲਾਕਾ ਪਿਸ਼ਾਵਰ ਅਤੇ ਜਲਾਲਾਬਾਦ ਆਦਿ ਨੂੰ ਖ਼ਾਲਸਾ ਰਾਜ ਨਾਲ ਪੱਕੇ ਤੌਰ ਪਰ ਮਿਲਾ ਲੈਣ ਦੀ ਸਕੀਮ ਪਰ ਬਹੁਤ ਦੇਰ ਤੀਕ ਵਿਚਾਰ ਹੁੰਦੀ ਰਹੀ। ਛੇਕੜ ਇਤਫ਼ਾਕ ਰਾਇ ਨਾਲ ਇਹ ਫ਼ੈਸਲਾ ਹੋਇਆ ਕਿ ਹੁਣ ਛੇਤੀ ਤੋਂ ਛੇਤੀ ਉਪਰੋਕਤ ਸਰਹੱਦੀ ਸੂਬਾ ਖ਼ਾਲਸਾ ਰਾਜ ਦਾ ਇੱਕ ਬਾਗ਼ ਬਣਾ ਲੈਣਾ ਚਾਹੀਦਾ ਹੈ।

---

1. ਪੈਂਦਾ ਖ਼ਾਨ ਮੌਜੂਦਾ ਨਵਾਬ ਸਾਹਿਬ ਅੰਬ ਦਰਬੰਦ ਦੇ ਬਜ਼ੁਰਗਾਂ ਵਿਚੋਂ ਸੀ ਜੋ ਹਮੇਸ਼ਾ ਸਰਦਾਰ ਜੀ ਦਾ ਵਫ਼ਾਦਾਰ ਰਿਹਾ ਸੀ।

# ਪਿਸ਼ਾਵਰ ਦਾ ਇਤਿਹਾਸ

ਪਿਸ਼ਾਵਰ ਦਾ ਪੁਰਾਤਨ ਇਤਿਹਾਸ, ਜੋ ਖੋਜਿਆਂ ਸਾਡੇ ਸਮੇਂ ਤਕ ਪਹੁੰਚਦਾ ਹੈ, ਅਸੀਂ ਇਥੇ ਇਸ ਭਾਵ ਨਾਲ ਲਿਖ ਰਹੇ ਹਾਂ ਤਾਕਿ ਪਾਠਕਾਂ ਨੂੰ ਮਾਲੂਮ ਹੋ ਜਾਏ ਕਿ ਪਿਸ਼ਾਵਰ ਦੀ ਇਤਿਹਾਸਕ ਅਤੇ ਪੋਲੀਟੀਕਲ ਗੌਰਵਤਾ ਕਿਨੀ ਮਹਾਨ ਹੈ, ਜਿਸ ਨੂੰ ਖ਼ਾਲਸੇ ਨੇ ਆਪਣੇ ਜ਼ੋਰ ਸ਼ਮਸ਼ੀਰ ਨਾਲ ਫ਼ਤਹ ਕਰਕੇ ਇਕ ਅਸੰਭਵ ਕੰਮ ਨੂੰ ਸੰਭਵ ਕਰ ਵਿਖਾਇਆ। ਪੁਰਾਤਨ ਲਿਖਤਾਂ ਵਿੱਚ ਲਿਖਿਆ ਹੈ ਕਿ ਇਸ ਪਰਗਣੇ ਦਾ ਨਾਮ 'ਗੰਧਾਰਾ' ਅਤੇ ਇਸ ਦੀ ਰਾਜਧਾਨੀ ਦਾ ਨਾਮ 'ਪੋਰਸ ਪੁਰ' ਸੀ। ਇਹ ਦੋਵੇਂ ਨਾਮ ਪੁਰਾਣੀ ਸੰਸਕ੍ਰਿਤ ਦੇ ਹਨ। ਮਾਲੂਮ ਹੁੰਦਾ ਹੈ ਕਿ 'ਪੋਰਸ ਪੁਰ' ਲਗਪਗ ੧੧੦੦ ਸਾਲ ਸੰਨ ਈਸਵੀ ਤੋਂ ਪਹਿਲਾਂ ਰਾਜਾ ਪੋਰਸ ਅੱਵਲ ਦੇ ਨਾਮ ਪੁਰ ਯਾ ਇਸ ਦੇ ਘਰਾਣੇ ਦੀ ਯਾਦਗਾਰ ਵਿੱਚ ਵਸਾਇਆ ਗਿਆ ਸੀ। ਖੋਜ ਇਹ ਭੀ ਦੱਸਦੀ ਹੈ ਕਿ ਇਸ ਸਮੇਂ ਦੇ ਨੇੜੇ-ਤੇੜੇ ਕੁਝ ਜਾਦੋਬੰਸੀ ਲੋਕ ਗੁਜਰਾਤ ਤੋਂ ਆਪਣੀ ਇੱਛਾ ਨਾਲ ਯਾ ਦੇਸ ਨਿਕਾਲੇ ਦੇ ਕਾਰਨ ਸੂਬਾ ਗੰਧਾਰਾ ਵਿੱਚ ਆ ਵੱਸੇ। ਇਹਨਾਂ ਬਾਰੇ ਸੰਕੋਚਵਾਂ ਹਾਲ ਇੰਨਾ ਹੀ ਮਿਲਦਾ ਹੈ ਕਿ ਇਹ ਚੰਗੇ ਕੱਦ ਕਾਠ ਵਾਲੇ ਲੋਕ ਸਨ ਤੇ ਤਕੜੇ ਲੜਾਕੂ ਅਤੇ ਸੁਤੰਤਰਤਾ ਦੇ ਚਾਹਵਾਨ ਮੰਨੇ ਗਏ ਸਨ। ਜਦ ੬੦੦ ਸਾਲ ਸੰਨ ਮਸੀਹ ਤੋਂ ਪਹਿਲਾਂ ਈਰਾਨ ਦੇ ਹੁਕਮਰਾਨ ਨੇ ਗੰਧਾਰਾ ਪਰ ਚੜ੍ਹਾਈ ਕੀਤੀ ਤਾਂ ਉਸ ਸਮੇਂ ਇਥੋਂ ਦੇ ਰਾਜਾ ਨੇ—ਜਿਸ ਦਾ ਨਾਮ ਸਿਨਕੋਲ ਸੀ—ਉਹਨਾਂ ਦਾ ਐਸੀ ਸੂਰਮਤਾਈ ਨਾਲ ਟਾਕਰਾ ਕੀਤਾ ਕਿ ਉਹ ਭਾਂਜ ਖਾ ਕੇ ਪਿਛੇ ਪਰਤ ਗਏ। ਕੁਝ ਸਮੇਂ ਦੇ ਬਾਅਦ ਜਾਦੋ ਸ਼ਬਦ ਵਿਗੜ ਕੇ 'ਜਾਦੂਨ' ਬਣ ਗਿਆ। ਇਸ ਕੌਮ ਦੇ ਬਹੁਤ ਸਾਰੇ ਲੋਕ ਅਜੇ ਭੀ ਇਲਾਕਾ ਯੂਸਫ਼ਜ਼ਈ ਦੇ ਪਹਾੜਾਂ ਵਿੱਚ ਤੇ ਦਰਿਆ ਸਿੰਧ ਦੇ ਕੰਢੇ ਵੱਸਦੇ ਹਨ ਅਤੇ ਕੁਝ ਜ਼ਿਲ੍ਹਾ ਹਜ਼ਾਰਾ ਤਸੀਲ ਐਬਟਾਬਾਦ ਵਿੱਚ ਧਮਧੌੜ ਦੇ ਲਾਗੇ ਭੀ ਜਾ ਵੱਸੇ ਹਨ। ਇਸ ਦੇ ਇੱਕ ਸੌ ਬਰਸ ਪਿਛੋਂ ਇੱਕ ਰਾਜਪੂਤ ਰਾਜਾ ਕੇਂਦਾ ਯਾ 'ਕਿਦਾਰ' ਨੇ ਗੰਧਾਰਾ ਪਰ ਚੜ੍ਹਾਈ ਕੀਤੀ ਅਤੇ ਇਥੋਂ ਦੇ ਵਸਨੀਕਾਂ ਨੇ ਇਸ ਨੂੰ ਹਾਰ ਦਿੱਤੀ।

ਇਸ ਦੇ ਉਪਰੰਤ ਸਾਲ ੩੨੬ ਸੰਨ ਈਸਵੀ ਤੋਂ ਪਹਿਲਾਂ ਅਸੀਂ ਪੜ੍ਹਦੇ ਹਾਂ ਕਿ ਇਥੇ ਦੇ ਬਹਾਦਰ ਵਸਨੀਕਾਂ ਨੇ ਆਪਣੇ ਨਾਮੀ ਆਗੂ 'ਹਾਸਤੀ' ਦੀ ਸਰਦਾਰੀ ਵਿਚ ਜਗਤ ਪ੍ਰਸਿਧ ਬਿਜਈ ਸਕੰਦਰ ਆਜ਼ਮ ਦੀ ਫ਼ੌਜ ਦੇ ਉਸ ਭਾਗ ਨੂੰ, ਜਿਹੜੀ ਜਲਾਲਾਬਾਦ ਤੋਂ ਦਰਾ ਖ਼ੈਬਰ[1] ਵਿਚੋਂ ਹੋ ਕੇ ਪੋਰਸ ਪੁਰ (ਪਿਸ਼ਾਵਰ) ਵੱਲ ਆ ਰਹੀ ਸੀ ਉਸ ਦਾ ਰਸਤਾ

1. ਪ੍ਰੋਫੈਸਰ ਓਲਡਰ, ਇੰਡੀਅਨ ਬਾਰਡਰਲੈਂਡ ਵਿਚ ਲਿਖਦਾ ਹੈ ਕਿ ਸਿਕੰਦਰ ਦੀ ਫ਼ੌਜ ਦੱਰਾ ਖ਼ੈਬਰ ਦੇ ਰਾਹ ਸ਼ਾਇਦ ਨਹੀਂ ਸੀ ਆਈ, ਹੋ ਸਕਦਾ ਹੈ ਕਿ ਉਹ ਦਰਿਆ ਕਾਬਲ ਦੇ ਰਸਤੇ ਇਧਰ ਆਈ ਹੋਵੇ। ਇਹ ਲਿਖਤ ਸਹੀ ਨਹੀਂ, ਕਿਉਂਕਿ ਇਸ ਫ਼ੌਜ ਨੂੰ ਗੰਧਾਰ ਦੇ ਲੋਕਾਂ ਨੇ ਰੋਕਣ ਦਾ ਯਤਨ ਇਸ ਦੱਰੇ ਵਿੱਚ ਹੀ ਕੀਤਾ ਸੀ। ਦੇਖੋ ਮੇਜਰ ਜੇਮਜ਼ ਦੀ ਰਿਪੋਰਟ-ਜ਼ਿਲ੍ਹਾ ਪਸ਼ੌਰ ਪਰ।

ਰੋਕਿਆ। ਇਹ ਲੜਾਈ ੩੦ ਦਿਨਾਂ ਤੱਕ ਬਰਾਬਰ ਜਾਰੀ ਰਹੀ ਅਤੇ ਮਸੇਂ ਕਿਤੇ ਸਕੰਦਰ ਦੇ ਜਰਨੈਲ 'ਪਰਡਿਕਸ' ਨੂੰ ਇਥੋਂ ਅੱਗੇ ਜਾਣ ਦਾ ਰਸਤਾ ਮਿਲਿਆ।

ਸੰਕਦਰ ਜੂਨ ੧੩੨੩ ਸਾਲ ਦੀ ਈਸਵੀ ਤੋਂ ਪਹਿਲਾਂ ਕਾਬਲ ਵਿੱਚ ਮਰ ਗਿਆ।

ਇਸ ਦੇ ਪਿਛੋਂ ੩੦੨ ਸਾਲ ਮਸੀਹ ਸੰਨ ਤੋਂ ਪਹਿਲਾਂ ਜਦ ਸਲੂਕਸ ਸਕੰਦਰ ਦੇ ਪ੍ਰਸਿੱਧ ਜਰਨੈਲ ਗੰਧਾਰਾ ਦੇ ਰਾਹ ਹਿੰਦ ਪਰ ਚੜ੍ਹਾਈ ਕੀਤੀ ਤਾਂ ਇਸ ਸਮੇਂ ਹਿੰਦ ਦੇ ਇਕ ਫ਼ਖ਼ਰ ਯੋਗ ਸਪੂਤ ਨੌਜੁਆਨ ਮਹਾਰਾਜਾ ਚੰਦਰਗੁਪਤ ਮੌਰੀਆ ਨੇ ਇਸ ਦੇ ਐਸੇ ਦੰਦ ਖੱਟੇ ਕੀਤੇ ਕਿ ਉਹ ਨਾ ਸਿਰਫ਼ ਹਿੰਦੁਸਤਾਨ ਦੀ ਹਕੂਮਤ ਤੋਂ ਹੀ ਸਦਾ ਲਈ ਨਿਰਾਸ਼ ਹੋ ਗਿਆ, ਸਗੋਂ ਦਰਿਆ ਸਿੰਧ ਦਾ ਪੱਛਮੀ ਇਲਾਕਾ ਸਣੇ ਸੂਬਾ ਗੰਧਾਰ ਦੇ— ਜਿਸ ਦਾ ਬੰਨਾ ਪੋਰਸ ਪੁਰ (ਪਿਸ਼ਾਵਰ) ਤੇ ਕੋਫੀਨ (ਕਾਬਲ) ਤੋਂ ਅੱਗੇ ਹਿਰਾਤ ਆਦਿ ਤਕ ਪਹੁੰਚਦਾ ਸੀ ਚੰਦਰਗੁਪਤ ਨੂੰ ਦੇ ਗਿਆ। ਇਥੇ ਹੀ ਬੱਸ ਨਹੀਂ, ਸਗੋਂ ਅੱਗੇ ਨੂੰ ਇਸ ਰਾਜ ਨਾਲ ਮਿੱਤਰਤਾ ਦਾ ਸੰਬੰਧ ਪੱਕਾ ਕਰਨ ਲਈ ਸਲੂਕਸ ਆਪਣੀ ਪਿਆਰੀ ਲੜਕੀ ਦਾ ਵਿਆਹ ਭੀ ਇਸ ਨਾਲ ਕਰ ਗਿਆ। ਇਸ ਤਰ੍ਹਾਂ ਮਹਾਰਾਜ ਚੰਦਰਗੁਪਤ ਨੇ ਅੱਜ ਤੋਂ ੨੨੦੦ ਸਾਲ ਪਹਿਲਾਂ ਹਿੰਦੁਸਤਾਨ ਦੀ ਉਹ ਕੁਦਰਤੀ ਸਰਹੱਦ ਕਾਇਮ ਕਰ ਲਈ, ਜਿਸ ਲਈ ਅੱਜ ਤੱਕ ਸੰਸਾਰ ਦੀਆਂ ਕਈ ਵੱਡੀਆਂ ਤਾਕਤਾਂ ਬਾਵਜੂਦ ਯਤਨ ਕਰਨ ਦੇ ਭੀ ਕਾਮਯਾਬ ਨਹੀਂ ਹੋ ਸਕੀਆਂ ।¹

---

1. ਮਹਾਰਾਜਾ ਰਣਜੀਤ ਸਿੰਘ ਤੇ ਸਰਦਾਰ ਹਰੀ ਸਿੰਘ ਨੇ ਪੰਜਾਬ ਦੀ ਸਰਹੱਦ ਠੀਕ ਉਥੇ ਹੀ ਕਾਇਮ ਕਰਨ ਦੀ ਇੱਕ ਅਜੀਬ ਸਕੀਮ ਤਿਆਰ ਕੀਤੀ ਸੀ। ਇਸ ਦਾ ਪਹਿਲਾ ਕਦਮ ਦਰਿਆ ਅਟਕ ਤੋਂ ਪਾਰ ਦਾ ਪੱਛਮੀ ਇਲਾਕਾ ਦੱਰਾ ਖ਼ੈਬਰ ਤੀਕ ਖ਼ਾਲਸਾ ਰਾਜ ਨਾਲ ਮਿਲਾਣਾ ਸੀ। ਇਸ ਤੋਂ ਅਗਲਾ ਕਦਮ ਕਾਬਲ ਪਹੁੰਚਣਾ ਸੀ। ਇਸ ਤਰ੍ਹਾਂ ਸਹਿਜੇ ਹਿਰਾਤ ਆਦਿ ਤਕ ਪਹੁੰਚ ਕੇ ਪੰਜਾਬ ਦੀ ਪੁਰਾਣੀ ਚੰਦਰਗੁਪਤ ਵਾਲੀ ਸਰਹੱਦ ਦਾ ਕਾਇਮ ਕਰਨਾ ਸੀ। ਸਰਦਾਰ ਹਰੀ ਸਿੰਘ ਅਤੇ ਮਹਾਰਾਜਾ ਰਣਜੀਤ ਸਿੰਘ ਦੇ ਬੇਵਕਤ ਚਲਾਣੇ ਦੇ ਕਾਰਨ ਇਹ ਕੰਮ ਅਧੂਰਾ ਰਹਿ ਗਿਆ। ਇਹ ਸਕੀਮ ਵਧੇਰੀ ਲੁੱਕੀ ਛੁਪੀ ਨਹੀਂ ਸੀ। ਇਸ ਤੋਂ ਉਸ ਸਮੇਂ ਦੇ ਅਫ਼ਗਾਨਿਸਤਾਨ ਦੇ ਬਾਰਕਜ਼ਈ ਹੁਕਮਰਾਨ ਅਤੇ ਅੰਗਰੇਜ਼ੀ ਹਕੂਮਤ ਦੋਵੇਂ ਚੰਗੀ ਤਰ੍ਹਾਂ ਜਾਣੂ ਸਨ, ਇਸ ਤਾਈਦ ਵਿੱਚ ਅਸੀਂ ਪੰਜਾਬ ਰੀਕਾਰਡਜ਼ ਵਿਚੋਂ ਕੈਪਟਨ ਵੇਡ ਪੁਲੀਟੀਕਲ ਏਜੰਟ ਲੁਧਿਆਣਾ ਦਾ ਖ਼ਤ ਗਵਰਨਰ ਜਨਰਲ ਦੇ ਨਾਮ ਹੇਠ ਦਿੰਦੇ ਹਾਂ। ਇਹ ਇਸ ਸਕੀਮ ਬਾਰੇ ਲਿਖਦਾ ਹੈ—

They may take the possession of the path of Khyber and gradully extend the Maharaja's authority to Cabul in the same manner as his occupation of the fort of Attack enabled him overawe and afterwards subvery the independence of Peshawar.

From Cap. Wade to the Governor General Punjab record Book No. 138 letter No. 27. dated July 1. 132.

(ਬਾਕੀ ਫੁਟਨੋਟ ਦੇਖੋ ਸਫ਼ਾ 158 ਦੇ ਹੇਠ)

ਚੰਦਰਗੁਪਤ ਮੌਰੀਆ—੨੯੮ ਸਾਲ ਮਸੀਹ ਦੇ ਸੰਨ ਤੋਂ ਪਹਿਲਾਂ ਮਰ ਗਿਆ। ਇਸ ਦੇ ਪਿਛੋਂ ਉਸ ਦਾ ਪੁੱਤਰ ਬੰਦੂਸਾਰ ਤਖ਼ਤ ਪਰ ਬੈਠਾ। ਇਹ ਰਾਜਾ ਭਾਵੇਂ ਆਪ ਵੀ ਬੜਾ ਪ੍ਰਤਾਪੀ ਸੀ, ਪਰ ਇਸ ਨੂੰ ਅਟੱਲ ਪ੍ਰਸਿੱਧਤਾ ਜਿਸ ਕਾਰਨ ਪ੍ਰਾਪਤ ਹੋਈ ਉਹ ਇਸ ਲਈ ਸੀ ਕਿ ਇਸ ਦੇ ਘਰ ਮਹਾਨ ਉੱਚ ਹਸਤੀ ਮਹਾਰਾਜਾ ਅਸ਼ੋਕ ਨੇ ਜਨਮ ਲਿਆ ਸੀ । ਬੰਦੂਸਾਰ ੨੫ ਸਾਲ ਰਾਜ ਕਰਕੇ ਇਸ ਸੰਸਾਰ ਤੋਂ ਕੂਚ ਕਰ ਗਿਆ।

## ਪਿਸ਼ਾਵਰ ਅਤੇ ਅਸ਼ੋਕ

ਰਾਜਾ ਬੰਦੂਸਾਰ ਦੇ ਉਪਰੰਤ ਉਸ ਦਾ ਜਗਤ ਪ੍ਰਸਿੱਧ ਸਪੁੱਤਰ ਸ੍ਰੀ ਮਹਾਰਾਜਾ ਅਸ਼ੋਕ—ਦਾ ਪੂਰਾ ਨਾਮ ਅਸ਼ੋਕ ਵਰਧਮਾਨ ਸੀ। ਸੰਨ ੨੩੭ ਸਾਲ ਮਸੀਹ ਤੋਂ ਪਹਿਲਾਂ ਆਪਣੇ ਪਿਤਾ ਦੇ ਤਖ਼ਤ ਪਰ ਬੈਠਾ। ਭਾਵੇਂ ਅਸ਼ੋਕ ਮਹਾਰਾਜਾ ਬੰਦੂਸਾਰ ਦੇ ਹੋਰਨਾਂ ਪੁੱਤਰਾਂ ਨਾਲੋਂ ਉਮਰ ਵਿੱਚ ਸਭ ਤੋਂ ਛੋਟਾ ਸੀ, ਪਰ ਆਪਣੇ ਦੈਵੀ ਗੁਣਾਂ ਕਰਕੇ ਉਹ ਸਭ ਤੋਂ ਵੱਡਾ ਸੀ, ਜਿਸ ਕਰਕੇ ਬੰਦੂਸਾਰ ਨੇ ਆਪਣੇ ਹੋਰਨਾਂ ਪੁੱਤਰਾਂ ਵਿਚੋਂ ਇਸੇ ਨੂੰ ਹੀ ਤਖ਼ਤ ਦੇ ਯੋਗ ਸਮਝ ਕੇ ਆਪਣੀ ਪਾਤਸ਼ਾਹਿਤ ਇਸ ਨੂੰ ਦੇ ਦਿੱਤੀ। ਅਸ਼ੋਕ ਦਾ ਨਾਮ ਜਿਸ ਤਰ੍ਹਾਂ ਉਸ ਸਮੇਂ ਆਪਣੀ ਪਰਜਾ ਵਿਚ ਪਿਆਰਿਆ ਜਾਂਦਾ ਸੀ, ਅੱਜ ਲਗਪਗ ੨੨੦੦ ਸਾਲ ਬੀਤ ਜਾਣ ਦੇ ਬਾਅਦ ਭੀ ਉਹ ਉਸੇ ਤਰ੍ਹਾਂ ਆਮ ਲੋਕਾਂ ਵਿਚ ਸਤਕਾਰਿਆ ਜਾਂਦਾ ਹੈ।

ਇਸ ਉਦਾਰ ਚਿਤ ਤੇ ਧਰਮੀ ਮਹਾਰਾਜੇ ਦੀਆਂ ਬਣਾਈਆਂ ਹੋਈਆਂ ਯਾਦਗਾਰਾਂ, ਮੰਦਰ, ਮੀਨਾਰ, ਕੀਰਤੀ-ਸਤੰਭ ਅਤੇ ਸ਼ਿਲਾਲੇਖ ਸਾਰੇ ਹਿੰਦ ਵਿੱਚ ਖਿਲਰੇ ਹੋਏ ਹਨ, ਪਰ ਇਹਨਾਂ ਵਿੱਚੋਂ ਬਹੁਤਾ ਹਿੱਸਾ ਇਸ ਨੇ ਪਿਸ਼ਾਵਰ ਨੂੰ ਦਿੱਤਾ ਸੀ । ਇਥੇ ਇਹਨਾਂ

---

(ਸਫ਼ਾ 157 ਦਾ ਬਾਕੀ ਫੁਟਨੋਟ)

ਭਾਵ ਉਹ (ਸਿੱਖ) ਦੱਰਾ ਖ਼ੈਬਰ ਨੂੰ ਫ਼ਤਹ ਕਰਕੇ ਆਪਣੇ ਕਬਜ਼ੇ ਵਿੱਚ ਰੱਖ ਸਕਦੇ ਹਨ ਅਤੇ ਸਹਿਜੇ ਮਹਾਰਾਜਾ ਦੀ ਹਕੂਮਤ ਨੂੰ ਉਹ ਉਸ ਤਰੀਕੇ ਨਾਲ ਕਾਬਲ ਤੱਕ ਪਹੁੰਚਾ ਦੇਣਗੇ ਜਿਸ ਤਰ੍ਹਾਂ ਉਹਨਾਂ ਨੇ ਕਿਲ੍ਹਾ ਅਟਕ ਪਰ ਆਪਣਾ ਕਬਜ਼ਾ ਕਰਕੇ ਪਿਸ਼ਾਵਰ ਦੀ ਖ਼ੁਦਮੁਖ਼ਤਾਰੀ ਨੂੰ ਆਪਣੇ ਕਬਜ਼ੇ ਵਿੱਚ ਕਰ ਲਿਆ ਹੈ। ਕਪਤਾਨ ਵੇਂਡ ਦਾ ਖ਼ਤ ਗਵਰਨਰ ਜਨਰਲ ਦੇ ਨਾਮ ਖ਼ਤ ਨੰਬਰ ੨੭ ਪੰਜਾਬ ਰੀਕਾਰਡ ਬੁਕ ਨੰਬਰ ੧੩੯ ।

ਇਸ ਬਾਰੇ ਕੈਪਟਨ ਕਨਿੰਘਮ ਹਿਸਟਰੀ ਔਫ਼ ਦੀ ਸਿਖਜ਼ ਵਿੱਚ ਲਿਖਦਾ ਹੈ ਕਿ ਸਰਦਾਰ ਹਰੀ ਸਿੰਘ ਇਹ ਗੱਲ ਖੁਲ੍ਹ ਮਖੁਲ੍ਹਾ ਕਹਿੰਦਾ ਹੁੰਦਾ ਸੀ ਕਿ ਪਿਸ਼ਾਵਰ ਦੀ ਫ਼ਤਹ ਤੋਂ ਬਾਅਦ ਹੁਣ ਖ਼ਾਲਸਾ ਇਸ ਤੋਂ ਅੱਗੇ (ਕਾਬਲ) ਪਹੁੰਚ ਕੇ ਆਪਣੀ ਸਕੀਮ ਨੂੰ ਪੂਰੀ ਕਰੇਗਾ।

ਕਨਿੰਘਮ ਦੀ ਹਿਸਟਰੀ ਔਫ਼ ਦੀ ਸਿਖਜ਼, ਸਫ਼ਾ ੨੧੨ । ਇਸ ਬਾਰੇ ਸੱਯਦ ਮੁਹੰਮਦ ਲਤੀਫ਼ ਹਿਸਟਰੀ ਔਫ਼ ਦੀ ਪੰਜਾਬ ਦੇ ਸਫ਼ਾ ੪੯੨ ਪਰ ਸਾਫ ਲਿੱਖਦਾ ਹੈ ਕਿ ਅਮੀਰ ਦੋਸਤ ਮੁਹੰਮਦ ਖ਼ਾਨ ਜਾਣਦਾ ਸੀ ਕਿ ਜਮਰੌਦ ਦੇ ਬਾਅਦ ਹੁਣ ਜਲਾਲਾਬਾਦ ਤੇ ਕਾਬਲ ਦੀ ਵਾਰੀ ਆਵਣੀ ਏ। ਡਾਕਟਰ ਚੋਪੜਾ ਸ: ੩੨ । ਚਾਰਲਸ ਮੇਸਨ ਜਿ: ੮, ਸ: ੩੯੨ ।

ਯਾਦਗਾਰਾਂ ਨੂੰ ਸ਼ਹਿਰ ਸ਼ਹਿਰ, ਪਿੰਡ ਪਿੰਡ ਤੇ ਗਰਾਮ-ਗਰਾਮ ਵਿਚ ਦੇਖਿਆਂ ਅਸ਼ੋਕ ਜੀ ਦਾ ਰਾਜ ਸਮਾਂ ਇਨ ਬਿਨ ਅੱਖਾਂ ਅੱਗੇ ਆ ਖਲੋਂਦਾ ਹੈ। ਆਪ ਜੀ ਦੇ ੨੪ ਫ਼ੁਰਮਾਨ ਸ਼ਿਲਾਲੇਖਾਂ ਦੀ ਸ਼ਕਲ ਵਿੱਚ ਜਗਤ ਪ੍ਰਸਿੱਧ ਹਨ, ਜਿਨ੍ਹਾਂ ਵਿਚੋਂ ਦੋ ਇਸੇ ਸੂਬੇ ਵਿੱਚ ਹਨ[1]। ਆਪ ਦੇ ਬਣਵਾਏ ਹੋਏ ਅਣਗਿਣਤ ਮੰਦਰਾਂ ਵਿਚੋਂ ਸਭ ਤੋਂ ਵੱਡੇ ਅਤੇ ਪ੍ਰਸਿੱਧ ਮੰਦਰ ਪਿਸ਼ਾਵਰ ਦੇ ਲਾਗੇ ਹਨ। ਇਹਨਾਂ ਵਿਚੋਂ 'ਪੁਸ਼ਕਾਲਾਵਾਤੀ' ਨਾਮੀ ਮੰਦਰ ਉਹ ਮੰਦਰ ਸੀ, ਜਿਸ ਵਿੱਚ ਮਹਾਤਮਾ ਬੁੱਧ ਜੀ ਨੇ ਆਪਣੀਆਂ ਪਿਆਰੀਆਂ ਅੱਖਾਂ ਕੱਢ ਕੇ ਭੇਟ ਚੜ੍ਹਾਈਆਂ ਸਨ। ਇਸ ਲਈ ਇਸ ਮੰਦਰ ਦੀ ਮਹਾਨਤਾ ਤੇ ਪ੍ਰਸਿੱਧਤਾ ਨਾ ਕੇਵਲ ਭਾਰਤਵਰਸ਼ ਤੱਕ ਹੀ ਸੀ, ਬਲਕਿ ਇਸ ਮੰਦਰ ਦੇ ਪਾਵਨ ਦਰਸ਼ਨਾਂ ਦੀ ਖਿੱਚ ਨਾਲ ਚੀਨ, ਤਿੱਬਤ, ਸਮਰਕੰਦ, ਬੁਖਾਰਾ ਤੇ ਲੱਦਾਖ਼ ਆਦਿ ਦੇਸ਼ਾਂ ਤੋਂ ਯਾਤਰੂ ਖਿੱਚੇ ਹੋਏ ਇਥੇ ਚਲੇ ਆਂਵਦੇ ਸਨ।

ਇਹ ਮੰਦਰ ਪਹਿਲੇ ਪਹਿਲ ਰਾਜਾ ਭਰਥ ਦੇ ਪੁੱਤਰ ਪੁਸ਼ਕਾਰਾ[2] ਨੇ ਇਸੇ ਥਾਂ ਪਰ ਦਰਿਆ ਸਵਾਤ ਦੇ ਪੂਰਬੀ ਤਟ ਪਰ ਬੜੀ ਰਮਣੀਕ ਜਗ੍ਹਾ ਦੇਖ ਕੇ ਬਣਾਇਆ ਸੀ[3]। ਇਹ ਦੇਵ ਅਸਥਾਨ ਮਹਾਤਮਾ ਬੁੱਧ ਜੀ ਦੇ ਜੀਵਨ ਸਮੇਂ ਹੀ ਬੁੱਧ ਮੰਦਰ ਦੀ ਸ਼ਕਲ ਵਿਚ ਪਲਟ ਗਿਆ ਸੀ। ਇਸ ਸਮੇਂ ਬੁੱਧ ਜੀ ਦੀਆਂ ਅੱਖਾਂ ਦੇ ਚੜ੍ਹਾਵੇ ਨੇ ਇਸ ਦੀ ਪਾਵਨਤਾ ਤੇ ਮਾਨਤਾ ਨੂੰ ਚਾਰ ਚੰਦ ਲਾ ਦਿੱਤੇ ਸਨ। ਮਹਾਰਾਜਾ ਅਸ਼ੋਕ ਜੀ ਨੇ ਆਪਣੇ ਅਤਿ ਪਿਆਰੇ ਮਹਿਬੂਬ ਦੀ ਇਸ ਯਾਦਗਾਰ ਨੂੰ ਸਦਾ ਲਈ ਕਾਇਮ ਰੱਖਣ ਦੇ ਭਾਵ ਨਾਲ ਇਸ ਮੰਦਰ ਨੂੰ ਕਈ ਲੱਖ ਰੁਪਏ ਦੀ ਲਾਗਤ ਨਾਲ ਮੁੜ ਬਣਵਾਇਆ, ਖਾਸ ਕਰ ਉਸ ਪਵਿਤਰ ਥਾਂ ਪਰ, ਜਿਥੇ ਅਸ਼ੋਕ ਦੇ 'ਨਿਰਵਾਨ-ਦਾਤਾ' ਜੀ ਨੇ ਆਪਣੀਆਂ ਅੱਖਾਂ ਭੇਟ ਚਾੜ੍ਹੀਆਂ ਸਨ, ਉੱਥੇ ਕੀਮਤੀ ਘੜਤੂ ਪੱਥਰਾਂ ਦਾ ਇੱਕ ਬੜਾ ਉੱਚਾ ਤੇ ਖ਼ੂਬਸੂਰਤ ਸਟੂਪਾ (ਮੀਨਾਰ) ਬਣਵਾਇਆ[4] ਅਤੇ ਉਸ ਪਰ ਸਣਵੇਰਵੇ ਇਸ ਘਟਨਾ ਦਾ ਹਾਲ ਉਕਰਵਾਇਆ।

ਇਸੇ ਤਰ੍ਹਾਂ ਪਿਸ਼ਾਵਰ ਦੇ ਲਾਗੇ ਇੱਕ ਹੋਰ ਬੜਾ ਅਦਭੁੱਤ ਮੰਦਰ ਹੈ, ਜਿਹੜਾ 'ਕਸ਼ਮੀਰ ਸਮਸ'[5] ਦੇ ਨਾਮ ਪਰ ਪ੍ਰਸਿੱਧ ਹੈ। ਇਹ ਮੰਦਰ ਸਾਕਰੀ ਪਹਾੜ, ਜਿਹੜਾ

---

1. ਇਕ ਫ਼ੁਰਮਾਨ ਹੋਤੀ ਮਰਦਾਨ ਦੇ ਲਾਗੇ ਸ਼ਾਹਬਾਜ਼ ਗੜੀ ਵਿੱਚ ਅਤੇ ਦੂਜਾ ਮਾਨਸੇਰ੍ਹੇ ਵਿੱਚ ਅਜ ਤੀਕ ਬੜੀ ਚੰਗੀ ਹਾਲਤ ਵਿੱਚ ਮੌਜੂਦ ਹਨ।
2. ਸ਼ਿਵ ਪੁਰਾਣ ਤੇ ਜਨਰਲ ਕਨਿੰਘਮ ਦਾ ਲਿਖਤ ਐਨਸ਼ੰਟ ਜੋਗਰਾਫੀ ਔਫ਼ ਇੰਡੀਆ, ਜਿ: ੧, ਸ: ੪੯ ।
3. ਪੁਸ਼ਕਾਲਾਵਤੀ ਮੰਦਰ ਚਾਰਸ ਦਾ ਤੇ ਪੜ੍ਹਾਂਗ ਨਾਮੀ ਨਗਰਾਂ ਦੇ ਵਿਚਾਲੇ ਸੀ। ਦੇਖੋ ਕਨਿੰਘਮ ਆਰਕੀਆਲੋਜੀਕਲ ਸਰਵੇ, ਜਿ: ੨, ਸ: ੯੭-੧੧੦, ਤੇ ਪੁਟਾਲਮੀ ਦਾ ਭੂਗੋਲ।
4. ਮੇਜਰ ਜੇਮਜ਼ ਦੀ ਰੀਪੋਰਟ ।
5. 'ਸਮਸ' ਪਸ਼ਤੋ ਵਿਚ 'ਗੁਫ਼ਾ' ਨੂੰ ਆਖਦੇ ਹਨ।

ਬਾਬੋਜ਼ਈ ਦੇ ਲਾਗੇ ਹੈ ਇਸਦੇ ਕਰੜੇ ਪੱਥਰਾਂ ਨੂੰ ਕੱਟਕੇ ਪਹਾੜ ਦੇ ਅੰਦਰ ਅਸ਼ੋਕ ਜੀ ਨੇ ਬਣਵਾਇਆ ਸੀ। ਇਸ ਨੂੰ ਤਿੰਨਾਂ ਭਾਗਾਂ ਵਿੱਚ ਵੰਡਿਆ ਹੋਇਆ ਹੈ। ਮੰਦਰ ਦਾ ਪਹਿਲਾ ਹਾਲ ਕਮਰਾ ੩੨੨ ਫੁਟ ਲੰਮਾ, ੯੪ ਫੁਟ ਚੌੜਾ ਅਤੇ ੧੦੦ ਫੁਟ ਉੱਚਾ ਹੈ, ਦੂਜਾ ਹਾਲ ੧੦੦ ਫੁਟ ਲੰਮਾ, ੯੬ ਫੁਟ ਚੌੜਾ ਅਤੇ ੮੦ ਫੁਟ ਉੱਚਾ ਹੈ, ਤੀਜਾ ਤਬਕਾਂ ੯੪ ਫੁਟ ਲੰਮਾ, ੯੨ ਫੁਟ ਚੌੜਾ ਅਤੇ ੯੦ ਫੁਟ ਉੱਚਾ ਹੈ। ਇਸ ਦੇ ਅੰਦਰ ਤਾਜ਼ੀ ਹਵਾ ਅਤੇ ਰੌਸ਼ਨੀ ਪਹੁੰਚਾਉਣ ਲਈ ਪਹਾੜ ਨੂੰ ਉਪਰੋਂ ਕੱਟ ਕੇ ਰੌਸ਼ਨਦਾਨ ਤੇ ਹਵਾਦਾਨ ਰਖੇ ਗਏ ਅਤੇ ਮੰਦਰ ਦੇ ਅੰਦਰ ਪੱਥਰ ਕੱਟਕੇ ਪਾਣੀ ਲਈ ਤਲਾਅ ਬਣਾਇਆ ਗਿਆ ਹੈ, ਜਿਹੜਾ ੨੦ ਫੁਟ ਲੰਮਾ, ੧੩ ਫੁਟ ਚੌੜਾ ਤੇ ੧੦ ਫੁਟ ਗਹਿਰਾ ਹੈ। ਮੰਦਰ ਦੇ ਯਾਤਰੂਆਂ ਦੀ ਰਾਖੀ ਲਈ ਪਹਾੜ ਦੇ ਉਪਰ ਇੱਕ ਕਿਲ੍ਹਾ ਅਤੇ ਪੁਜਾਰੀਆਂ ਦੇ ਵਸੇਬੇ ਲਈ ਇਕ-ਇਕ ਪਿੰਡ ਵਸਾਇਆ ਹੋਇਆ ਹੈ। ਮੰਦਰ ਵਿੱਚ ਵੜਦਿਆਂ ਪਹਿਲੇ ਹਾਲ ਵਿੱਚ ਇੱਕ ਲਕੜੀ ਦਾ ਮ੍ਰਿਤਯੂ ਦੇਹ ਰੱਖਣ ਦਾ ਤਾਬੂਤ Caffin ਛੇ ਫੁਟ ਲੰਮਾ ਪੱਥਰਾਂ ਵਿੱਚ ਪੂਰਿਆ ਹੋਇਆ ਹੈ। ਇਸ ਤੋਂ ਅਗਲੇ ਛੋਟੇ ਹਾਲ ਵਿੱਚ ਇੱਕ ਲੱਕੜੀ ਦੀ ਖ਼ੂਬਸੂਰਤ 'ਪ੍ਰਤਿਮਾ' ਧਰੀ ਹੋਈ ਸੀ, ਜਿਸ ਪਰ ਬੜੀ ਬਰੀਕ ਚਿਤ੍ਰਕਾਰੀ ਵਿੱਚ ਇੱਕ ਮਹਾਤਮਾ ਦਸੇ ਗਏ ਸਨ; ਜਿਸ ਅੱਗੇ ਕੁਝ ਇਸਤ੍ਰੀਆਂ ਕੁਝ ਭੇਟਾ ਕਰ ਰਹੀਆਂ ਸਨ[1] ।

ਇਸ ਤਰ੍ਹਾਂ ਜੋ ਪਿਸ਼ਾਵਰ ਦੇ ਇਲਾਕੇ ਵਿੱਚ ਮਹਾਰਾਜ ਅਸ਼ੋਕ ਦੀਆਂ ਬਣਵਾਈਆਂ ਹੋਈਆਂ ਯਾਦਗਾਰਾਂ—ਜੋ ਹਰ ਪਾਸੇ ਖਿਲਰੀਆਂ ਹੋਈਆਂ ਹਨ, ਸਾਰੀਆਂ ਲਿਖੀਏ ਤਾਂ ਇਹ ਵੱਖ ਪੁਸਤਕ ਬਣ ਜਾਂਦੀ ਹੈ, ਇਸ ਲਈ ਅਸੀਂ ਤਖਤਬਾਈ ਸਰੀਬਲੋਲ, ਜਮਾਲਗੜ੍ਹੀ, ਖਰਕੇ, ਸਵਾਲਢੇਰ, ਕਾਟ ਲੰਗ, ਸੰਗਾਊ, ਰਾਣੀਗਟ, ਮੈਨੀ, ਟੋਪੀ ਜ਼ੈਦਾ, ਗਹੇਲਾ ਅਤੇ ਹੰਡ ਦੀਆਂ ਯਾਦਗਾਰਾਂ ਦਾ ਜ਼ਿਕਰ ਲਿਖਣਾ ਇੱਥੇ ਛੱਡ ਜਾਂਦੇ ਹਾਂ[2] । ਮੁਕਦੀ ਗੱਲ ਇਹ ਹੈ ਕਿ ਅਸ਼ੋਕ ਦੇ ਸਮੇਂ ਇਸ ਦੇਸ਼ ਵਿੱਚ ਬੁੱਧ ਮਤ ਦਾ ਐਸੇ ਮਿੱਠੇ ਤੇ ਸੁਚੱਜਤਾ ਦੇ ਤਰੀਕੇ ਨਾਲ ਪਰਚਾਰ ਕੀਤਾ ਗਿਆ ਕਿ ਸਾਰਾ ਗੰਧਾਰਾ ਪਿਸ਼ਾਵਰ ਤੋਂ ਕਾਬਲ ਤੇ ਬੁਖਾਰਾ ਤੱਕ ਸਭ ਲੋਕ ਬੁੱਧ ਮਤ ਦੇ ਪੈਰੋਕਾਰ ਹੋ ਗਏ।

## ਪਿਸ਼ਾਵਰ ਤੇ ਕਨਿਸ਼ਕ

ਮਹਾਰਾਜਾ ਅਸ਼ੋਕ ਤੋਂ ਤਿੰਨ ਸੌ ਸਾਲ ਉਪਰੰਤ ਪਿਸ਼ਾਵਰ ਦੀ ਉੱਨਤੀ ਦੀ ਗੁੱਡੀ ਮੁੜ ਅਕਾਸ਼ ਪਰ ਉੱਡੀ । ਇਹ ਸਮਾਂ ਮਹਾਰਾਜਾ ਕਨਿਸ਼ਕ ਦਾ ਸੀ, ਜਦ ਕਿ ਉਹ ਸੰਨ

---

1. ਇਹ ਪ੍ਰਤਿਮਾ ਸੰਨ ੯੯੯ ਵਿਚ ਮੇਜਰ ਪਿਛੋਂ ਕਰਨਲ ਸਰ ਹਲਡ ਡੀਨ—ਜਦ ਕਿ ਉਹ ਮਰਦਾਨ ਵਿਚ ਐਸਿਸਟੈਂਟ ਕਮਿਸ਼ਨਰ ਸੀ—ਇਸ ਮੰਦਰ ਵਿਚੋਂ ਕਢਵਾ ਕੇ ਲੰਡਨ ਲੈ ਗਿਆ। ਇਹ ਪ੍ਰਤਿਮਾ ਅੱਜ ਕੱਲ੍ਹ ਲੰਡਨ ਦੇ ਅਜਾਇਬ ਘਰ ਵਿੱਚ ਮੌਜੂਦ ਹੈ।
2. ਇਹਨਾਂ ਯਾਦਗਾਰਾਂ ਦਾ ਸਵਿਸਥਾਰ ਹਾਲ ਡਾਕਟਰ ਬਿਲੇ ਦੀ 'ਯੂਸਫਜ਼ਈ' ਅਤੇ ਪੰਜਾਬ ਗਵਰਮੈਂਟ ਗਜ਼ਟ ੬ ਅਗਸਤ ਸੰਨ ੧੯੭੨ ਅਤੇ ਆਰਕੀਆਲੋਜੀਕਲ ਸਰਵੇ, ਜਿ: ੨ ਸਫ਼ਾ ੮-੨੩ ਪਰ ਮਿਲਦਾ ਹੈ।

੧੨੦ ਈ: ਵਿਚ ਤਖ਼ਤ ਪਰ ਬੈਠਾ ਤਾਂ ਉਸਨੇ ਪੁਰਸਪੁਰਾ ਮੌਜੂਦਾ ਪਿਸ਼ਾਵਰ ਨੂੰ ਆਪਣੀ ਰਾਜਧਾਨੀ ਬਣਾਇਆ। ਇਸ ਰਾਜਾ ਨੇ ਆਪਣੀ ਬੀਰਤਾ ਨਾਲ, ਕਸ਼ਮੀਰ, ਚੀਨੀ ਤੁਰਕਿਸਤਾਨ, ਕਾਸ਼ਗਰ, ਯਾਰਕੰਦ ਤੇ ਖੁਤਨ ਨੂੰ ਫ਼ਤਹ ਕਰਕੇ ਪਿਸ਼ਾਵਰ ਨਾਲ ਮਿਲਾ ਦਿੱਤਾ। ਇਹ ਮਹਾਰਾਜਾ ਅਸ਼ੋਕ ਦੀ ਤਰ੍ਹਾਂ ਬੁੱਧ ਮਤ ਦਾ ਭਾਰੀ ਸੰਚਾਰਕ ਸੀ। ਇਸ ਰਾਜਾ ਦੇ ਮਨ ਵਿੱਚ ਮਹਾਤਮਾ ਬੁੱਧ ਲਈ ਬੜੀ ਡੂੰਘੀ ਸ਼ਰਧਾ ਸੀ, ਇਥੋਂ ਤੱਕ ਕਿ ਆਪ ਨੇ ਬੇਓੜਕ ਧਨ ਖਰਚ ਕਰਕੇ ਮੁਬਾਰਕ ਬੁੱਧ ਜੀ ਦੇ ਫੁਲ (ਅਸਤੀਆਂ) ਨੈਪਾਲ ਤੋਂ ਸੁਵਰਣ ਦੀ ਪਾਲਕੀ ਵਿੱਚ ਰੱਖ ਕੇ ਮੰਗਵਾਏ ਤੇ ਆਪਣੀ ਰਾਜਧਾਨੀ ਪਿਸ਼ਾਵਰ ਦੇ ਪ੍ਰਸਿੱਧ ਮੰਦਰ ਸ਼ਾਹ-ਜੀ-ਦੀ ਢੇਰੀ ਵਿੱਚ ਸੰਨ ੧੩੫ ਈ: ਵਿੱਚ ਇਕ ਸੋਨੇ ਦੇ ਡੱਬੇ ਵਿੱਚ ਰੱਖਕੇ ਸਥਾਪਨ ਕੀਤੇ[1] । ਹੀਵਨ ਸਾਂਗ ਮਸ਼ਹੂਰ ਚੀਨੀ ਯਾਤਰੂ ਲਿਖਦਾ ਹੈ ਕਿ ਪਿਸ਼ਾਵਰ ਦੇ ਇਸ ਮੰਦਰ ਦਾ ਮੀਨਾਰ ਸਾਰੇ ਹਿੰਦੁਸਤਾਨ ਦੇ ਮੀਨਾਰਾਂ ਨਾਲੋਂ ਵੱਡਾ ਸੀ। ਇਸ ਤਰ੍ਹਾਂ ਰਾਜਾ ਕਨਿਸ਼ਕ ਨੇ ਆਪਣੇ ਸਮੇਂ ਪਿਸ਼ਾਵਰ ਦੀ ਰੌਣਕ ਬਹੁਤ ਹੀ ਵਧਾਈ।

## ਪਿਸ਼ਾਵਰ ਵਿਚ ਚੀਨੀ ਯਾਤਰੀਆਂ ਦੀ ਆਮਦ

ਅਸੀਂ ਪਿਛੇ ਦਸ ਆਏ ਹਾਂ ਕਿ ਪਿਸ਼ਾਵਰ ਦੇ ਇਲਾਕੇ ਵਿੱਚ ਬੁੱਧਮਤ ਦੀਆਂ ਇਨੀਆਂ ਯਾਦਗਾਰਾਂ ਤੇ ਇੰਨੇ ਸ਼ਾਨਦਾਰ ਨਾਮੀ ਮੰਦਰਾਂ ਦੀ ਖਿੱਚ ਦੂਰ-ਦੂਰ ਦੇਸ਼ਾਂ ਤੋਂ ਧਰਮੀਆਂ ਤੇ ਵਿਦਵਾਨਾਂ ਨੂੰ ਖਿੱਚ ਕੇ ਇੱਥੇ ਲਿਆਉਂਦੀ ਰਹੀ ਹੈ। ਇਹਨਾਂ ਵਿੱਚੋਂ ਸਭ ਤੋਂ ਪਹਿਲਾ ਯਾਤਰੂ ਚੀਨ ਦਾ ਬੋਧੀ ਪੰਡਤ ਫਾਹਿਆਨ (Fa Hiun)[2] ਸੀ, ਜਿਹੜਾ ਸੰਨ ੪੦੫ ਈ: ਵਿੱਚ ਕਾਬਲ ਤੇ ਕੁਰਮ ਦੇ ਰਸਤੇ ਬੰਨੂ ਤੋਂ ਪਾਰਾਸ਼ਾਵਾਰਾ (ਪਿਸ਼ਾਵਰ) ਪਹੁੰਚਿਆ ਸੀ[3] । ਇੱਥੇ ਇਸ ਨੇ ਆਪਣੀ ਪਰਸਿੱਧ ਪੁਸਤਕ 'ਫੋ-ਕੋ-ਕੀ' ਅਰਥਾਤ

---

1. ਇਹ ਫੁੱਲ ਸੰਨ ੧੯੦੯ ਈ: ਵਿਚ ਸਤਾਰਾਂ ਸੌ ਚੁਹੱਤਰ ਸਾਲ ਦੇ ਬਾਅਦ ਪਿਸ਼ਾਵਰ ਦੇ ਇਸ ਮੰਦਰ ਵਿਚੋਂ ਮਹਿਕਮਾ ਆਸਾਰੇ ਕਦੀਮਾਂ ਦੇ ਕਰਮਚਾਰੀ ਡਾਕਟਰ ਸਪੂਨਰ ਨੇ ਖੋਦ ਕੇ ਕਢਵਾਏ ਸਨ। ਸੋਨੇ ਦਾ ਡੱਬਾ ਉਸੇ ਤਰ੍ਹਾਂ ਸਹੀ ਸਲਾਮਤ ਸੀ, ਡੱਬੇ ਦੇ ਖੋਹਲਣ ਪਰ ਉਸ ਵਿਚੋਂ ਇਕ ਹੋਰ ਬਿਲੌਰ ਦੀ ਛੇ ਪਹਿਲੂ ਡਬੀਆ ਨਿਕਲੀ ਸੀ, ਜਿਸ ਵਿੱਚ ਮਹਾਤਮਾ ਬੁੱਧ ਦੇ ਦੋ ਅਗਲੇ ਦੰਦ ਅਤੇ ਇੱਕ ਹੱਥ ਦੀ ਉਂਗਲ ਦੀ ਪੋਟੇ ਦੀ ਹੱਡੀ ਅਤੇ ਕੁਝ ਵਿਭੂਤੀ ਨਿਕਲੀ ਸੀ। ਅਫਸੋਸ ਹੈ ਕਿ ਇਹ ਅਮੋਲਕ ਇਤਿਹਾਸਕ ਵਸਤੂ ਪਿਸ਼ਾਵਰ ਵਿੱਚ ਰੱਖਣ ਦੀ ਬਜਾਏ ਰੰਗੂਨ ਦੇ ਵੱਡੇ ਪਗੋਡਾ ਵਿੱਚ ਰੱਖਣ ਲਈ ਭੇਜ ਦਿੱਤੀ ਗਈ। ਇਸ ਤਰ੍ਹਾਂ ਪਿਸ਼ਾਵਰ ਨੂੰ ਇਸ ਮਹਾਨ ਯਾਦਗਾਰੀ ਤੋਹਫੇ ਤੋਂ ਵਾਂਝਿਆਂ ਹੀ ਰਖਿਆ ਗਿਆ।
2. ਚੀਨੀ ਨਾਵਾਂ ਨੂੰ ਕਿਸੇ ਦੂਜੀ ਬੋਲੀ ਵਿੱਚ ਲਿਖਿਆਂ ਬੜੀਆਂ ਔਕੜਾਂ ਪੇਸ਼ ਆਂਵਦੀਆਂ ਹਨ, ਇਹੀ ਕਾਰਨ ਹੈ ਕਿ ਹੀਵਨਸਾਂਗ ਦੇ ਨਾਮ ਦੇ ਸ਼ਬਦ ਜੋੜਾਂ ਬਾਰੇ ਸੈਮਤੀ ਭੇਦ ਦੀ ਤਰ੍ਹਾਂ ਫਾਹਿਆਨ ਦੇ ਸ਼ਬਦ ਜੋੜਾਂ ਵਿੱਚ ਭੀ ਵਿਦਵਾਨਾਂ ਵਿੱਚ ਭਾਰੀ ਵਖੇਜ ਚਲਾ ਆਂਵਦਾ ਹੈ। ਲੌਗ ਇਸ ਨੂੰ ਫਾਹੀਨ ਲਿਖਦਾ ਹੈ। ਲੇਡਲੇ ਤੇ ਬੀਲ ਇਸਦੇ ਨਾਮ ਦੇ ਸ਼ਬਦ-ਜੋੜ ਫਾਹਿਆਨ ਕਰਦੇ ਹਨ। ਗਾਇਲ ਤੇ ਵੇਟਰਸ ਇਸ ਨੂੰ ਫਹਸ਼ੀਨ ਲਿਖਦੇ ਹਨ, ਆਦਿ।
3. ਇਸ ਸਮੇਂ ਕੋਹਾਟ ਅਤੇ ਮੀਰਨਸ਼ਾਹ ਦਾ ਰਸਤਾ ਚਾਲੂ ਨਹੀਂ ਸੀ।

ਬੁੱਧ ਧਰਮ ਦੇ ਰਾਜਿਆਂ ਦੀ ਵਿਥਿਆ ਲਿਖਣੀ ਆਰੰਭੀ, ਜਿਸ ਵਿੱਚ ਇਸ ਨੇ ਇਥੋਂ ਦੇ ਸਣਵੇਰਵੇ ਹਾਲ ਲਿਖੇ ਹਨ। ਇਹ ਲਿਖਦਾ ਹੈ ਕਿ ਮੈਂ ਪੇਨੂੰ (ਬੰਨੂੰ) ਤੋਂ ਗੰਧਾਰਾ ਦੀ ਰਾਜਧਾਨੀ ਪਾਰਾਸ਼ਾਵਾਰਾ (ਪਿਸ਼ਾਵਰ) ਆਇਆ, ਇਥੋਂ ਫਿਰ ਅਸ਼ਟੀ ਨਗਰ (ਮੌਜੂਦਾ ਹਸਤ ਨਗਰ) ਦੇ ਪ੍ਰਸਿੱਧ ਬੁੱਧ ਮੰਦਰ ਪੁਸ਼ਕਾਲਾਵਾਤੀ ਵਿੱਚ ਪੁਹੇਚਿਆ। ਇਸ ਮੰਦਰ ਵਿੱਚ ੫੦੦੦ ਪੁਜਾਰੀ ਸੇਵਾ ਤੇ ਪਰਚਾਰ ਲਈ ਸਨ। ਇਹ ਯਾਤਰੂ ਛੇ ਸਾਲ ਹਿੰਦ ਵਿੱਚ ਰਹਿਕੇ ਮੁੜ ਆਪਣੇ ਦੇਸ਼ ਨੂੰ ਪਰਤ ਗਿਆ, ਇਸ ਦੀ ਲਿਖਤ ਉਪਰੋਕਤ ਨਾਮ ਦੀ ਪੁਸਤਕ ਇਤਿਹਾਸਕ ਨੁਕਤਾ ਨਿਗਾਹ ਤੋਂ ਬਹੁਮੁੱਲੀ ਚੀਜ਼ ਹੈ, ਇਸ ਦੇ ਕਈ ਉਲੱਥੇ ਜਰਮਨੀ, ਫਰੈਂਚ ਤੇ ਇੰਗਲਿਸ਼ ਵਿੱਚ ਹੋ ਚੁੱਕੇ ਹਨ।

ਫਾਹਿਆਨ ਨੇ ਇੱਕ ਸਦੀ ਬਾਅਦ ਇੱਕ ਹੋਰ ਚੀਨੀ ਯਾਤਰੂ ਪਿਸ਼ਾਵਰ ਆਇਆ, ਇਸ ਦਾ ਨਾਮ ਸੰਗਯੁਨ ਸੀ। ਇਹ ਯਾਤਰੂ ਸੰਨ ੫੦੨ ਈ: ਵਿੱਚ ਪਿਸ਼ਾਵਰ ਪਹੁੰਚਿਆ। ਇਹ ਲਿਖਦਾ ਹੈ ਕਿ ਇਸ ਸਮੇਂ ਗੰਧਾਰ ਦਾ ਰਾਜਾ ਕੋਫੀਨ (ਕਾਬਲ) ਦੇ ਹੁਕਮਰਾਨ ਨਾਲ ਲੜ ਰਿਹਾ ਸੀ। ਇਸ ਦੇ ਇਕ ਸੌ ਸਾਲ ਉਪਰੰਤ ਸੰਨ ੬੩੦ ਈ: ਵਿੱਚ ਇੱਕ ਹੋਰ ਬੜਾ ਵਿਦਵਾਨ ਅਤੇ ਧਰਮੀ ਯਾਤਰੂ ਇਥੇ ਪੁੱਜਾ, ਇਸ ਦਾ ਨਾਮ ਹੀਵਨ ਸਾਂਗ (Hwen-Thsang) ਹੈ। ਇਹ ਪਿਸ਼ਾਵਰ ਦਾ ਨਾਮ ਆਪਣੇ ਲਿਖਤੀ ਸਫ਼ਰਨਾਮੇ ਵਿੱਚ (Pu-Lu-sha-pu-Lu) ਪੋ-ਲੋ-ਸ਼ਾ-ਪੋਲੋ ਲਿਖਦਾ ਹੈ ਜਿਸ ਦਾ ਟੀਕਾ ਪ੍ਰਸਿੱਧ ਵਿਦਵਾਨ ਜਨਰਲ ਕਨਿੰਘਮ ਨੇ ਪਾਰਾਸ਼ਾਵਰ (ਪਿਸ਼ਾਵਰ) ਕੀਤਾ ਹੈ[1] । ਇਹ ਯਾਤਰੂ ਪਿਸ਼ਾਵਰ ਨੂੰ ਦੇਖ ਕੇ ਲਿਖਦਾ ਹੈ ਕਿ ਇਹ ਸ਼ਹਿਰ ਬੜਾ ਘੁੱਗ ਵੱਸਦਾ ਹੈ, ਇਹ ਸੂਬਾ ਗੰਧਾਰ ਦੀ ਰਾਜਧਾਨੀ ਹੈ, ਇਸ ਦੀ ਇੱਕ ਬਾਹੀ ਦੀ ਲੰਬਾਈ ੪੦ ਲੀ, ਅਰਥਾਤ 6 2/3 ਮੀਲ ਹੈ[2], ਆਦਿ। ਇਸ ਮਹਾਨ ਵਿਦਵਾਨ ਯਾਤਰੂ ਦੀ ਪੁਸਤਕ 'ਟਾ-ਨੰਗ-ਹਸ਼ੀ-ਯ-ਚੀ' ਅਰਥਾਤ ਰਾਜਾ ਟਾਂਗ ਸਮੇਂ ਦੇ ਪੱਛਮੀ ਦੇਸ਼ਾਂ ਦੀ ਵਿਦਿਆ ਹੈ, ਇਸ ਪੁਸਤਕ ਦੇ ਚਾਰ ਉਲਥੇ ਜਰਮਨੀ ਭਾਸ਼ਾ ਵਿੱਚ, ਦੋ ਫਰੈਂਚ ਅਤੇ ਤਿੰਨ ਇੰਗਲਿਸ਼ ਬੋਲੀ ਵਿੱਚ ਹੋ ਚੁੱਕੇ ਹਨ। ਇਹਨਾਂ ਤੋਂ ਛੁੱਟ ਹੀਵਨਸਾਂਗ ਦੇ ਸਵਿਸਥਾਰ ਜੀਵਨ ਵਿਰਤਾਂਤ ਦੇ ਸਫ਼ਰਨਾਮੇ ਦਾ ਟੀਕਾ ਫ਼ਰਾਂਸ ਦੇ ਪ੍ਰਸਿੱਧ ਵਿਦਵਾਨਾਂ ਪ੍ਰੋਫ਼ੈਸਰ ਜੂਲੀਅਨ ਤੇ ਬੀਲ ਨੇ ਬੜੀ ਯੋਗਤਾ ਨਾਲ ਕੀਤਾ ਹੈ।

## ਪੁਰਾਤਨ ਸਮੇਂ ਦੇ ਹੋਰ ਯਾਤਰੂ

ਉਪਰ ਲਿਖੇ ਤਿੰਨਾਂ ਚੀਨੀ ਯਾਤਰੂਆਂ ਤੋਂ ਛੁੱਟ ਪਿਸ਼ਾਵਰ ਅਤੇ ਗੰਧਾਰਾ ਦੇ ਹਾਲ ਇਕ ਹੋਰ ਬੜੇ ਵਿਦਵਾਨ ਭੂਗੋਲ ਲੇਖਕ ਨੇ ਸਣੇ ਵੇਰਵੇ ਲਿਖੇ ਹਨ, ਉਸ ਦਾ ਨਾਮ ਪਟਾਲਨੀ ਸੀ। ਉਸ ਦੇ ਲਿਖਤ ਪਾਰਸ਼ਪੁਰ ਤੇ ਪੁਸ਼ਕਾਲਾਵਾਤੀ ਮੰਦਰ ਦੇ ਸਮਾਚਾਰ ਇਤਿਹਾਸਿਕ ਨੁਕਤੇ ਤੋਂ ਬਹੁਮੁੱਲੀ ਵਾਕਫੀ ਦਾ ਭੰਡਾਰ ਹਨ।

---

1. ਕਨਿੰਘਮ ਦੀ ਆਰਕੀਆਲੋਜੀਕਲ ਸਰਵੇ, ਜਿ: ੨, ਸ: ੧੧੦ ।
2. ਏਨਸ਼ੇਂਟ ਜੋਗਰਾਫੀ ਔਫ ਇੰਡੀਆ ਬਾਈ ਕਨਿੰਘਮ, ਸ: ੪੭੧ ।

ਸੰਨ ੧੦੧੫ ਈ: ਵਿੱਚ ਅਰਬ ਦੇਸ਼ ਤੋਂ ਇੱਕ ਹੋਰ ਬੜਾ ਰਾਜਲ ਯਾਤਰੂ ਇੱਥੇ ਆਇਆ ਸੀ, ਇਸ ਦਾ ਨਾਮ ਅਲਬੇਰੂਨਾ ਸੀ[1] । ਇਸ ਸ਼ਖਸ ਵਿੱਚ ਇੱਕ ਖਾਸ ਵਾਧਾ ਸੀ ਕਿ ਇਸ ਨੇ ਹਿੰਦ ਦੇ ਸਹੀ ਹਾਲ ਸਮਝਣ ਤੇ ਲਿਖਣ ਲਈ ਸੰਸਕ੍ਰਿਤ ਸਿੱਖੀ। ਇਹ ਜਦ ਪਿਸ਼ਾਵਰ ਦਾ ਜ਼ਿਕਰ ਆਪਣੀ ਪੁਸਤਕ ਤਹਿਕੀਕਾਤ ਅਲਹਿੰਦ ਵਿੱਚ ਲਿਖਦਾ ਹੈ ਤਾਂ ਇਸ ਦਾ ਨਾਮ 'ਪੁਰਸ਼ਾਵਰ' ਕਰਕੇ ਲਿਖਦਾ ਹੈ। ਇਸ ਨੇ ਇਥੋਂ ਦੇ ਲੋਕਾਂ ਦੀ ਰਹਿਣੀ ਬਹਿਣੀ ਆਦਿ ਦੇ ਮਾਜਰੇ ਬੜੇ ਵਿਸਥਾਰ ਨਾਲ ਲਿਖੇ ਹਨ।

ਇਕ ਹਰ ਯਾਤਰੂ ਮਸੂਦੀ ਨਾਮੀ ੧੨ਵੀਂ ਸਦੀ ਵਿੱਚ ਪਿਸ਼ਾਵਰ ਆਇਆ ਤੇ ਇਸ ਨੇ ਭੀ ਪਿਸ਼ਾਵਰ ਦੇ ਹਾਲ ਲਿਖਦਿਆਂ ਇਸ ਨੂੰ ਪਰਸ਼ਾਵਰ ਲਿਖਿਆ ਹੈ। ਇਸ ਇਲਾਕੇ ਦਾ ਇੱਕ ਵਸਨੀਕ ਲੇਖਕ ਜੋ ਪਸ਼ਤੋ ਭਾਸ਼ਾ ਦਾ ਬੜਾ ਕਵੀ, ਇਤਿਹਾਸ ਲੇਖਕ ਅਤੇ ਬੜਾ ਖ਼ੁਦਾ ਪ੍ਰਸਤ ਵਲੀ ਸੀ, ਜਿਸ ਦਾ ਨਾਮ ਅਖੂਨ ਦਰਵੇਜ਼ਾ ਸਾਹਿਬ ਬਨੌਰੀ ਸੀ ਤੇ ਜਿਹੜਾ ਸੋਲ੍ਹਵੀਂ ਸਦੀ ਵਿੱਚ ਹੋਇਆ ਹੈ, ਪਿਸ਼ਾਵਰ ਨੂੰ ਆਪਣੀਆਂ ਲਿਖਤਾਂ ਵਿੱਚ 'ਪੁਰਸ਼ੋਰ' ਰੌਲੇ ਨਾਲ ਭਰਪੂਰ ਲਿਖਦਾ ਹੈ।

## *ਪਿਸ਼ਾਵਰ ਦਾ ਮੌਜੂਦਾ ਨਾਮ ਕਦੋਂ ਤੇ ਕਿਸ ਤਰ੍ਹਾਂ ਪਿਆ ?*

ਸੰਨ ੧੫੯੫ ਦਾ ਜ਼ਿਕਰ ਹੈ ਕਿ ਅਕਬਰ ਬਾਦਸ਼ਾਹ ਕਸ਼ਮੀਰ ਤੋਂ ਵਾਪਸ ਹੁੰਦਾ ਹੋਇਆ ਇਧਰ ਨੂੰ ਆਇਆ। ਜਦ ਉਹ ਕਈ ਦਿਨਾਂ ਤੋਂ ਪਹਾੜੀ ਰਸਤਿਆਂ ਤੇ ਜੰਗਲਾਂ ਵਿਚੋਂ ਨਿਕਲ ਕੇ ਪਿਸ਼ਾਵਰ ਦੇ ਰਮਣੀਕ ਸ਼ਹਿਰ ਦੇ ਸਾਹਮਣੇ ਪਹੁੰਚਿਆ ਤਾਂ ਉਸ ਨੇ ਇਸ ਨੂੰ 'ਪੇਸ਼ਆਵਰ' ਕਿਹਾ, ਅਰਥਾਤ ਸਰਹੱਦ ਪਰ ਪਹੁੰਚਿਆਂ ਸਾਹਮਣੇ ਆਵਣ ਵਾਲਾ ਸ਼ਹਿਰ । ਇਸ ਤਰ੍ਹਾਂ ਆਈਨੇ ਅਕਬਰੀ ਦਾ ਲੇਖਕ ਅਲਾਮਾਂ ਅਬੁਲ ਫ਼ਜ਼ਲ ਭੀ ਇਸ ਨੂੰ ਪੇਸ਼ਆਵਰ ਲਿਖਦਾ ਹੈ। ਇਹ ਨਾਮ ਭੀ ਕੁਝ ਸਮੇਂ ਦੇ ਬਾਅਦ ਥੋੜ੍ਹਾ ਜਿਹਾ ਬਦਲ ਕੇ 'ਪੇਸ਼ਆਵਰ' ਦਾ ਪਿਸ਼ਾਵਰ ਬਣ ਗਿਆ। ਇਹ ਗੱਲ ਸੰਨ ੧੭੦੦ ਈ: ਦੇ ਲਗਪਗ ਦੀ ਹੈ।

ਪਿਸ਼ਾਵਰ ਦੇ ਇਤਿਹਾਸ ਸਬੰਧੀ ਉਪਰ ਲਿਖੇ ਸਾਰੇ ਵਾਕਿਆਤਾਂ ਨੂੰ ਗਹੁ ਨਾਲ ਵਿਚਾਰਿਆਂ ਇਸ ਨਤੀਜੇ ਪਰ ਪਹੁੰਚੀਦਾ ਹੈ ਕਿ ਪਿਸ਼ਾਵਰ ਲੱਗਪਗ ਅੱਜ ਤੋਂ ਤਿੰਨ ਹਜ਼ਾਰ ਸਾਲ ਪਹਿਲਾਂ ਰਾਜਾ ਪੋਰਸ ਅੱਵਲ ਨੇ ਆਪਣੀ ਯਾ ਆਪਣੇ ਘਰਾਣੇ ਦੀ ਯਾਦਗਾਰ ਲਈ ਇਹ ਸ਼ਹਿਰ 'ਪੋਰਸਪੁਰਾ' ਨਾਮ ਤੇ ਵਸਾਇਆ ਸੀ, ਪਰ ਸਮੇਂ ਦੇ ਹੇਰ-ਫੇਰ ਦੇ ਕਾਰਨ ਇਹ ਸ਼ਹਿਰ ਆਪਣੇ ਨਾਮ ਨੂੰ ਅਸਲ ਰੂਪ ਵਿੱਚ ਸੁਰੱਖਿਅਤ ਨ ਰੱਖ ਸਕਿਆ, ਸਗੋਂ ਸਮੇਂ-ਸਮੇਂ ਇਸ ਦੇ ਨਾਵਾਂ ਵਿੱਚ ਅੱਗੇ ਲਿਖੀਆਂ ਤਬਦੀਲੀਆਂ ਹੁੰਦੀਆਂ ਰਹੀਆਂ ਹਨ—

(੧) ਪੋਰਸਪੁਰਾ (ਰਾਜਾ ਪੋਰਸ ਦੇ ਸਮੇਂ) ।

(੨) ਪੁਰਸ਼ੂਪੁਰਾ (ਮਹਾਰਾਜਾ ਅਸ਼ੋਕ ਦੇ ਸਮੇਂ) ।

(੩) ਪੁਰਸਪਰ (ਰਾਜਾ ਕਨਿਸ਼ਕ ਦੇ ਸਮੇਂ) ।

(੪) ਪਾਰਾਸ਼ਾਵਾਰਾ (ਫਾਹਿਯਾਨ ਦੇ ਸਮੇਂ) ।

---

1. ਇਸ ਲੇਖਕ ਦਾ ਪੂਰਾ ਨਾਮ ਅਬੁਰਹਿਮਾਨ ਮੁਹੰਮਦ ਬਿਨ ਅਹਿਮਦ ਸੀ। ਅਲਬੇਰੂਨੀ ਇਸ ਦਾ ਉਪਨਾਮ ਹੈ।

(੫) ਪੋ-ਲੋ-ਸ਼ਹਾ-ਪੋ-ਲੋ (ਹੀਵਨ ਸਾਂਗ ਦੇ ਸਮੇਂ) ।

(੬) ਪਾਰਸਪੁਰ (ਪੁਟਾਲਨੀ ਦੇ ਸਮੇਂ) ।

(੭) ਪਰਸਾਵਰ (ਅਬੂ ਰਿਹਾਨ ਦੇ ਸਮੇਂ) ।

(੮) ਪਰਸ਼ਾਵਾਰ (ਮਸੂਦੀ ਦੇ ਸਮੇਂ) ।

(੯) ਪੇਸ਼ਆਵਰ (ਅਕਬਰ ਬਾਦਸ਼ਾਹ ਦੇ ਸਮੇਂ) ।

(੧੦) ਪੁਰਸੋਰ (ਅਖ਼ੂਨ ਦਰਵਜ਼ਾ ਦੇ ਸਮੇਂ)

(੧੧) ਪੇਖਾਵਰ (ਖੁਸ਼ਾਲ ਖ਼ਾਨ ਖਟਕ ਦੇ ਸਮੇਂ) ।

(੧੨) ਪਸ਼ੋਰ (ਮਹਾਰਾਜਾ ਰਣਜੀਤ ਸਿੰਘ ਦੇ ਸਮੇਂ) ।

(੧੩) ਪਿਸ਼ਾਵਰ (ਮੌਜੂਦਾ ਸਮੇਂ) ।

ਅਜੇ ਹੁਣ ਭੀ ਕੁਝ ਨਹੀਂ ਕਿਹਾ ਜਾ ਸਕਦਾ ਕਿ ਅੱਗੇ ਨੂੰ ਇਸ ਵਿਚਾਰੇ ਪਿਸ਼ਾਵਰ ਦੇ ਭਾਗਾਂ ਵਿੱਚ ਵਿਧਾਤਾ ਨੇ ਕੀ ਕੁਝ ਲਿਖਿਆ ਹੋਇਆ ਹੈ, ਨਾ ਮਾਲੂਮ ਅਜੇ ਹੋਰ ਕਿੰਨੀ ਵਾਰੀ ਇਸ ਦੇ ਨਾਮ ਬਦਲਣਗੇ । ਅਸਲ ਮੁੱਢਲੇ ਨਾਮ ਨੂੰ ਅਤੇ ਵਸਾਉਣ ਵਾਲੇ ਦੀ ਇੱਛਾ ਨੂੰ ਇੱਕ ਬੰਨੇ ਛੱਡ ਕੇ ਇਸ ਦੇ ਕੀਹ-ਕੀਹ ਨਾਮ ਬਦਲ ਚੁੱਕੇ ਹਨ ਅਤੇ ਅੱਗੇ ਨੂੰ ਹੋਰ ਕੀਹ ਨਾਮ ਬਦਲੇ ਜਾਣਗੇ ।

## ਪਿਸ਼ਾਵਰ ਵਿੱਚ ਇਸਲਾਮੀ ਹਕੂਮਤ

ਸੁਬਕਤਗੀਨ ਅਲਪਤਗੀਨ ਦਾ ਜ਼ਰਖ਼ਰੀਦਾ ਗ਼ੁਲਾਮ ਸੀ। ਇਸ ਨੇ ਆਪਣੀ ਯੋਗਤਾ ਤੇ ਫ਼ਰਮਾਬਰਦਾਰੀ ਦੇ ਕਾਰਨ ਆਪਣੇ ਮਾਲਕ ਨੂੰ ਇੰਨਾ ਪ੍ਰਸੰਨ ਕਰ ਲਿਆ ਕਿ ਉਸਨੇ ਆਪਣੀ ਲੜਕੀ ਦਾ ਵਿਆਹ ਇਸ ਨਾਲ ਕਰ ਦਿੱਤਾ। ਇਸ ਦੇ ਨਾਲ ਹੀ ਉਸਨੂੰ ਖੁਰਾਸਾਨ ਦਾ ਗਵਰਨਰ ਭੀ ਥਾਪ ਦਿੱਤਾ ਗਿਆ। ਸੰਨ ੯੬੭ ਵਿੱਚ ਅਲਪਤਗੀਨ ਮਰ ਗਿਆ ਤੇ ਹੁਣ ਸੁਬਕਤਗੀਨ ਆਪਣੇ ਮਾਲਕ ਦੇ ਤਖ਼ਤ ਪਰ ਕਬਜ਼ਾ ਕਰਕੇ ਗਜ਼ਨੀ ਦਾ ਹਾਕਮ ਬਣ ਗਿਆ।

ਸੁਬਕਤਗੀਨ ਨੇ ਗ਼ਜ਼ਨੀ ਦੀ ਹਕੂਮਤ ਹੱਥ ਵਿੱਚ ਲੈਂਦਿਆਂ ਲਗਾਤਾਰ ਇੱਕ ਸਾਲ ਦੀ ਕੋਸ਼ਿਸ਼ ਦੇ ਇਸ ਦੇਸ਼ ਦੇ ਕਈ ਕਬੀਲੇ ਆਪਣੇ ਨਾਲ ਮਿਲਾ ਲਏ, ਇਸ ਤਰ੍ਹਾਂ ਇਸ ਦੀ ਫ਼ੌਜੀ ਤਾਕਤ ਬਹੁਤ ਵੱਧ ਗਈ। ਇਨ੍ਹਾਂ ਦਿਨਾਂ ਵਿੱਚ ਪਿਸ਼ਾਵਰ ਦੀ ਹਕੂਮਤ ਲਾਹੌਰ ਦੇ ਪ੍ਰਸਿੱਧ ਰਾਜਾ ਹਿਸ਼ਪਾਲ ਦੇ ਪੁੱਤਰ ਜੈਪਾਲ ਦੇ ਹੱਥ ਸੀ। ਇਸਨੇ ਜਦ ਆਪਣੀ ਸਰਹੱਦ ਪਰ ਗ਼ਜ਼ਨੀ ਦੀ ਹਕੂਮਤ ਨੂੰ ਇਸ ਤਰ੍ਹਾਂ ਤਾਕਤਵਰ ਹੁੰਦਾ ਸੁਣਿਆ ਤਾਂ ਇਸਨੇ ਆਪਣੇ ਵੈਰੀ ਦੀ ਤਾਕਤ ਨੂੰ ਆਰੰਭ ਵਿੱਚ ਹੀ ਮੁਕਾ ਦੇਣ ਦੇ ਇਰਾਦੇ ਨਾਲ ਸੰਨ ੯੬੮ ਈ: ਵਿਚ ਬੜੀ ਭਾਰੀ ਫ਼ੌਜ ਨਾਲ ਉਸ ਪਰ ਚੜ੍ਹਾਈ ਕਰ ਦਿੱਤੀ। ੨੭ ਨਵੰਬਰ ਸੰਨ ੯੬੮ ਨੂੰ ਲਗ਼ਮਾਨਾਂ ਦੇ ਮੈਦਾਨ ਵਿੱਚ ਬੜੀ ਲਹੂ ਡੋਲਵੀਂ ਲੜਾਈ ਹੋਈ

---

1. ਮੇਜਰ ਜੇਮਜ਼ ਦੀ ਰੀਪੋਰਟ ਔਫ਼ ਪਿਸ਼ਾਵਰ।

ਪਰ ਮਹਾਰਾਜਾ ਜੈਪਾਲ ਦੀ ਹੰਭੀ ਟੁੱਟੀ ਫ਼ੌਜ ਗ਼ਜ਼ਨੀ ਦੇ ਪੁਰਜੋਸ਼ ਦੇ ਸਜਰਸਾਹ ਲਸ਼ਕਰ ਦਾ ਟਾਕਰਾ ਨਾ ਕਰ ਸਕੀ ਤੇ ਭਾਂਜ ਖਾ ਕੇ ਪਿੱਛੇ ਪਲਟ ਆਈ। ਇਹ ਹਾਰ ਕੇਵਲ ਮਹਾਰਾਜ਼ਾ ਜੈਪਾਲ ਦੀ ਹਾਰ ਨਹੀਂ ਸੀ, ਬਲਕਿ ਸਾਰੇ ਹਿੰਦ ਦੀ ਸ਼ਿਕਸਤ ਸੀ। ਇਸ ਮੈਦਾਨ ਵਿੱਚ ਜਿਥੋਂ ਇਸ ਦੀ ਫ਼ੌਜ ਇੰਨਾ ਭਾਰੀ ਜੰਗੀ ਸਾਮਾਨ ਲੁਟਵਾ ਆਈ ਸੀ ਉਸ ਦੇ ਨਾਲ ਹੀ ਸਾਰੇ ਹਿੰਦੁਸਤਾਨ ਦੀ ਪਤ ਤੇ ਆਬਰੂ ਭੀ ਸਦੀਆਂ ਲਈ ਵੈਰੀਆਂ ਦੇ ਰਹਿਮ ਤੇ ਤਰਸ ਪਰ ਛੱਡ ਆਈ ਸੀ । ਭਾਵੇਂ ੨੭ ਨਵੰਬਰ ਸੰਨ ੯੯੯ ਦਾ ਅਭਾਗਾ ਦਿਨ ਸਾਰੀ ਹਿੰਦੂ ਜਾਤੀ ਲਈ ਭਾਰੀ ਹਾਨੀਕਾਰਕ ਸਾਬਤ ਹੋਇਆ, ਪਰ ਪਿਸ਼ਾਵਰ ਲਈ ਤਾਂ ਇਹ ਤਬਾਹੀ ਦਾ ਬਾਇਸ ਹੋ ਢੁਕਿਆ, ਅਰਥਾਤ ਇਸ ਦਿਨ ਪਿਸ਼ਾਵਰ ਨੂੰ ਵਿਛੋੜ ਕੇ ਅਫ਼ਗ਼ਾਨਿਸਤਾਨ ਨਾਲ ਜੋੜ ਦਿੱਤਾ ਗਿਆ। ਇਸ ਦੇ ਬਾਅਦ ਪਿਸ਼ਾਵਰ ਦੀ ਮੁੜ ਪ੍ਰਾਪਤੀ ਲਈ ਕਈ ਵਾਰੀ ਹਿੰਦ ਅਤੇ ਪੰਜਾਬ ਦੇ ਰਾਜਿਆਂ ਨੇ ਸੰਮਿਲਤ ਤਾਕਤ ਨਾਲ ਚੜ੍ਹਾਈਆਂ ਕੀਤੀਆਂ, ਪਰ ਅਫ਼ਸੋਸ ਕਿ ਹਰ ਵਾਰੀ ਉਨ੍ਹਾਂ ਨੂੰ ਨਾ-ਕਾਮਯਾਬੀ ਦਾ ਹੀ ਮੂੰਹ ਦੇਖਣਾ ਪਿਆ, ਇਸ ਤਰ੍ਹਾਂ ਲੱਖਾਂ ਬਹੁ-ਮੁਲੀਆਂ ਜਾਨਾਂ ਵਾਰ ਕੇ ਤੇ ਕਰੋੜਾਂ ਰੁਪਿਆਂ ਦੇ ਖ਼ਰਚਾਂ ਦਾ ਭਾਰ ਉਠਾ ਕੇ ਭੀ ਪਿਸ਼ਾਵਰ ਨੂੰ ਕੋਈ ਭੀ ਮੁੜ ਪੰਜਾਬ ਨਾਲ ਮਿਲਾ ਸਕਿਆ। ਪਿਸ਼ਾਵਰ ਦਾ ਪੰਜਾਬ ਨਾਲੋਂ ਇਹ ਵਿਖੇਜ ਦਸ-ਵੀਹ ਪੰਜਾਹ ਯਾ ਸੌ ਸਾਲ ਲਈ ਨਹੀਂ ਸੀ, ਸਗੋਂ ਪੂਰੇ ਅੱਠ ਸੌ ਤੇ ਛੱਤੀ ਸਾਲਾਂ ਤੱਕ ਕੋਈ ਗ਼ੈਰ ਮੁਸਲਿਮ ਤਾਕਤ ਪਿਸ਼ਾਵਰ ਪਰ ਆਪਣਾ ਕਬਜ਼ਾ ਕਰਕੇ ਪੰਜਾਬ ਨਾਲ ਨਾ ਮੇਲ ਸਕੀ। ਜੇ ਕਦੇ ਇਹਨਾਂ ਅੱਠ ਸੌ ਸਾਲਾਂ ਵਿੱਚ ਕਿਸੇ ਸਮੇਂ ਪਿਸ਼ਾਵਰ ਦੀ ਹਕੂਮਤ ਵਿੱਚ ਕੁਝ ਤਬਦੀਲੀ ਹੋਈ ਭੀ, ਤਾਂ ਉਹ ਮੁਸਲਮਾਨ ਭਾਈ ਆਪਸ ਵਿੱਚ ਹੀ ਕਰਦੇ ਰਹੇ, ਕਿਸੇ ਗ਼ੈਰ ਮੁਸਲਮਾਨ ਨੂੰ ਇਸ ਦੇ ਬੰਨੇ ਤੱਕ ਭੀ ਨਹੀਂ ਸੀ ਕੋਈ ਫਟਕਣ ਦਿੰਦਾ। ਕਦੀ ਪਿਸ਼ਾਵਰ ਖ਼ੁਰਾਸਾਨੀਆਂ ਦੇ ਕਬਜ਼ੇ ਵਿੱਚ ਹੁੰਦਾ ਸੀ ਤੇ ਕਦੇ ਗੌਰਿਆਂ ਦੀ ਹਕੂਮਤ ਹੇਠ, ਕਦੀ ਦਲਾਜ਼ਾਕ ਇਸ ਨੂੰ ਖੋਹ ਲੈਂਦੇ ਸਨ ਤੇ ਕਦੇ ਖ਼ਿਲਜੀ ਇਸਦੇ ਮਾਲਕ ਬਣ ਬਹਿੰਦੇ ਸਨ। ਕਦੇ ਤੁਗ਼ਲਕ, ਕਦੇ ਲੋਧੀ, ਕਦੇ ਮੁਗ਼ਲ, ਕਦੇ ਸੂਰੀ, ਕਦੇ ਦੁਰਾਨੀ, ਕਦੇ ਬਾਰਕਜ਼ਈ ਤੇ ਕਦੇ ਮੁਜ਼ੇਦੀਨ ਆਦਿ ਇਸ ਦੇ ਹੁਕਮਰਾਨ ਬਣਦੇ ਰਹੇ; ਮੁੱਕਦੀ ਗੱਲ ਇਹ ਹੈ ਕਿ ਪਿਸ਼ਾਵਰ ਸਦਾ ਲਈ ਇੱਕ ਮੁਸਤਕਿਲ ਇਸਲਾਮੀ ਸੂਬਾ ਬਣ ਗਿਆ ਸੀ, ਗ਼ੈਰ ਮੁਸਲਮ ਨੂੰ ਇਸ ਵੱਲ ਟੇਢੀ ਨਜ਼ਰ ਨਾਲ ਤੱਕਣ ਦੀ ਵੀ ਜੁਅਰਤ ਨਾ ਹੋ ਸਕਦੀ ਸੀ। ਇਸ ਬਾਰੇ ਇੱਕ ਪ੍ਰਸਿੱਧ ਇਤਿਹਾਸਕਾਰ ਦਾ ਇਹ ਲਿਖਣਾ ਕਿ ਪਿਸ਼ਾਵਰ ਨੂੰ ਅੱਠ ਸੌ ਸਾਲ ਦੇ ਬਾਅਦ ਮਹਾਰਾਜਾ ਰਣਜੀਤ ਸਿੰਘ ਅਤੇ ਸਰਦਾਰ ਹਰੀ ਸਿੰਘ ਦਾ ਮੁੜ ਅਫ਼ਗ਼ਾਨਾਂ ਤੋਂ ਫ਼ਤਹ ਕਰਕੇ ਪੰਜਾਬ ਨਾਲ ਸੰਮਿਲਤ ਕਰਨਾ, ਕਿਸੇ ਤਰ੍ਹਾਂ ਭੀ ਕਰਾਮਾਤ ਤੋਂ ਘੱਟ ਨਹੀਂ ਸੀ।

ਉੱਪਰ ਲਿਖੇ ਵਾਕਿਆਤਾਂ ਨੂੰ ਰਾਜਸੀ ਨੁਕਤਾ ਨਿਗਾਹ ਨਾਲ ਸੋਚਿਆਂ ਇਹ ਗੱਲ ਆਪਣੇ ਆਪ ਸਪੱਸ਼ਟ ਹੋ ਜਾਂਦੀ ਹੈ ਕਿ ਸਰਦਾਰ ਹਰੀ ਸਿੰਘ ਦਾ ਪਿਸ਼ਾਵਰ ਪਰ ਕਬਜ਼ਾ ਕਰਨਾ ਸੰਸਾਰ ਦੇ ਇਤਿਹਾਸਕ ਵੱਡੇ ਕਾਰਨਾਮਿਆਂ ਵਿਚੋਂ ਇੱਕ ਮਹਾਨ ਵੱਡਾ ਕਰਤੱਵ ਸੀ।

ਜਿਹਾ ਕਿ ਅਸੀਂ ਇਸ ਪ੍ਰਕਰਣ ਦੇ ਆਰੰਭ ਵਿੱਚ ਲਿਖ ਆਏ ਹਾਂ ਕਿ ਪਿਸ਼ਾਵਰ ਦਾ ਇਤਿਹਾਸ ਅਸਾਂ ਇਸ ਭਾਵ ਨਾਲ ਇੱਥੇ ਦਿੱਤਾ ਹੈ ਤਾਂ ਕਿ ਪਾਠਕਾਂ ਨੂੰ ਪਤਾ ਲੱਗ ਜਾਏ ਕਿ ਪਿਸ਼ਾਵਰ ਦੀ ਰਾਜਸੀ ਤੇ ਇਤਿਹਾਸਕ ਅਹਿਮੀਅਤ ਕਿਤਨੀ ਬੜੀ ਹੈ

ਅਤੇ ਇਸ ਦੇ ਪੰਜਾਬ ਤੋਂ ਵੱਖ ਹੋਣ ਤੇ ਗ਼ੈਰਾਂ ਦੇ ਕਬਜ਼ੇ ਵਿੱਚ ਚਲੇ ਜਾਣ ਨਾਲ ਪੰਜਾਬ ਤੇ ਸਾਰੇ ਹਿੰਦੁਸਤਾਨ ਨੂੰ ਕਿਹੜੀ ਤਬਾਹੀ ਸੀ ਜਿਹੜੀ ਨਹੀਂ ਸੀ ਭੁਗਤਣੀ ਪਈ ਅਤੇ ਕਿਹੜੀ ਬੇਪਤੀ ਸੀ ਜਿਹੜੀ ਨਹੀਂ ਸੀ ਸਹਾਰਨੀ ਪਈ ।

ਹੁਣ ਇਸੇ ਸਦੀਆਂ ਤੋਂ ਵਿਛੜੇ ਹੋਏ ਪਿਸ਼ਾਵਰ ਨੂੰ ਮੁੜ ਸਰਦਾਰ ਹਰੀ ਸਿੰਘ ਨਲੂਆ ਫ਼ਤਹ ਕਰਨ ਲਈ ਮੈਦਾਨ ਵਿੱਚ ਆਂਵਦਾ ਹੈ, ਇਹ ਹਾਲ ਅਗਲੇ ਪਤਰਿਆਂ ਪਰ ਪੜ੍ਹੋ।

## ਪਿਸ਼ਾਵਰ ਪਰ ਖ਼ਾਲਸੇ ਦੀ ਚੜ੍ਹਾਈ

ਲਾਹੌਰ ਤੋਂ ਵਿਹਲੇ ਹੋ ਕੇ ਸਰਦਾਰ ਹਰੀ ਸਿੰਘ ਕੁਝ ਦਿਨ ਗੁਜਰਾਂਵਾਲੇ ਠਹਿਰੇ। ਇਥੋਂ ਸਿੱਧੇ ਹਜ਼ਾਰੇ ਪਹੁੰਚੇ ਤਾਂ ਕਿ ਪਿਸ਼ਾਵਰ ਦੀ ਚੜ੍ਹਾਈ ਲਈ ਆਪਣੀ ਫ਼ੌਜ ਨੂੰ ਤਿਆਰ ਕੀਤਾ ਜਾਏ। ਉਧਰ ਸ਼ੇਰਿ ਪੰਜਾਬ ਨੇ ਆਪਣੀਆਂ ਸਾਰੀਆਂ ਛਾਵਣੀਆਂ ਵਿੱਚ ਹੁਕਮ ਭਿਜਵਾ ਦਿੱਤੇ ਕਿ ਖ਼ਾਲਸਾ ਫ਼ੌਜ ਅਟਕ ਵੱਲ ਕੂਚ ਕਰਨਾ ਅਰੰਭ ਦੇਵੇ। ਇਸ ਹੁਕਮ ਅਨੁਸਾਰ ਸਾਰੇ ਪੰਜਾਬ ਵਿਚੋਂ ਫ਼ੌਜਾਂ ਦੀਆਂ ਵਹੀਰਾਂ ਅਟਕ ਵੱਲ ਤੁਰ ਪਈਆਂ। ਸਰਦਾਰ ਹਰੀ ਸਿੰਘ ਫ਼ੌਜਾਂ ਦੀਆਂ ਤਿਆਰੀਆਂ ਤੋਂ ਅਜੇ ਵਿਹਲੇ ਹੋਏ ਹੀ ਸਨ ਕਿ ਉਪਰੋਂ ਮਹਾਰਾਜਾ ਰਣਜੀਤ ਸਿੰਘ ਦਾ ਇੱਕ ਜ਼ਰੂਰੀ ਫ਼ੁਰਮਾਨ ਆਪਦੇ ਨਾਮ ਪਰ ਪੁੱਜਾ, ਜਿਸ ਵਿੱਚ ਲਿਖਿਆ ਸੀ—"ਪਿਸ਼ਾਵਰ ਦੀ ਮੁਹਿਮ ਤਿਆਰ ਹੋ ਗਈ ਹੈ, ਆਪ ਨੂੰ ਇਸ ਸਾਰੀ ਫ਼ੌਜ ਦਾ ਸਿਪਾਹਸਲਾਰ (ਕਮਾਂਡਰ ਇਨ ਚੀਫ) ਮੁਕੱਰਰ ਕੀਤਾ ਗਿਆ ਹੈ, ਇਸ ਤੋਂ ਛੁੱਟ ਰਾਜਸੀ ਅਤੇ ਮੁਲਕੀ ਸੀਗਿਆਂ ਵਿੱਚ ਆਪ ਦਾ ਅਹੁਦਾ ਗਵਰਨਰ ਦਾ ਸਮਝਿਆ ਜਾਏਗਾ। ਇਸ ਕੰਮ ਵਿੱਚ ਆਪਣੇ ਹੋਣਹਾਰ ਵਿਦਿਆਰਥੀ ਸ਼ਾਹਜ਼ਾਦਾ ਨੌਂ-ਨਿਹਾਲ ਸਿੰਘ ਨੂੰ ਆਪਣੇ ਨਾਲ ਸ਼ਾਮਲ ਰੱਖਣਾ, ਤਾਂਕਿ ਉਹ ਹੋਰ ਭੀ ਬਹੁਤ ਕੁਝ ਆਪ ਤੋਂ ਸਿੱਖ ਜਾਏ' । ਹਜ਼ਾਰੇ ਦਾ ਫ਼ੌਜੀ ਤੇ ਮੁਲਕੀ ਪ੍ਰਬੰਧ ਭੀ ਆਪ ਦੇ ਹੀ ਅਧੀਨ ਰਹੇਗਾ। ਪਿਸ਼ਾਵਰ ਵੱਲ ਕੂਚ ਕਰਨ ਸਮੇਂ ਆਪਣੇ ਨਾਇਬ ਨੂੰ ਹਜ਼ਾਰੇ ਦਾ ਕੰਮ ਕੁਝ ਸਮੇਂ ਲਈ ਸੌਂਪ ਆਵਣਾ। ਖ਼ਾਲਸਾ ਫ਼ੌਜ ਸਣੇ ਸ਼ਾਹਜ਼ਾਦਾ ਨੌਨਿਹਾਲ ਸਿੰਘ ਦੇ ੫ ਅਪ੍ਰੈਲ ਨੂੰ ਲਾਹੌਰ ਤੋਂ ਕੂਚ ਕਰੇਗੀ' । ਆਪ ਨੇ ਅਟਕ ਦੇ ਮੈਦਾਨ ਵਿੱਚ ਸਣੇ ਆਪਣੀ ਫ਼ੌਜ ਦੇ ਪਹੁੰਚ ਜਾਣਾ ਤੇ ਇਥੋਂ ਕੁਲ ਖ਼ਾਲਸਾ ਫ਼ੌਜ ਦੀ ਸੌਂਪਣੀ (ਚਾਰਜ) ਆਪਣੇ ਹੱਥ ਲੈ ਲੈਣੀ ।

---

1. ਸ਼ਾਹਜ਼ਾਦਾ ਨੌਨਿਹਾਲ ਸਿੰਘ ਫ਼ੌਜੀ ਤੇ ਰਾਜਸੀ ਸਿੱਖਿਆ ਪ੍ਰਾਪਤ ਕਰਨ ਸਮੇਂ ਤਿੰਨ ਸਾਲ ਸਰਦਾਰ ਹਰੀ ਸਿੰਘ ਦੇ ਵਿਦਿਆਰਥੀ ਰਹਿ ਚੁੱਕੇ ਹਨ। ਸ਼ਾਹਜ਼ਾਦੇ ਨੂੰ ਸਭ ਕੁਝ ਸਰਦਾਰ ਜੀ ਤੋਂ ਪ੍ਰਾਪਤ ਹੋਇਆ ਸੀ।
2. ਸੱਯਦ ਮੁਹੰਮਦ ਲਤੀਫ਼ ਕਰਤਾ ਹਿਸਟਰੀ ਆਫ਼ ਦੀ ਪੰਜਾਬ, ਸਫ਼ਾ ੪੬੭, ਉੱਪਰ ਲਿਖਦਾ ਹੈ ਕਿ ਪਿਸ਼ਾਵਰ ਪਰ ਚੜ੍ਹਾਈ ਦਾ ਹੁਕਮ ਮਹਾਰਾਜਾ ਸਾਹਿਬ ਨੇ ਦੁਸਹਿਰੇ ਦੇ ਬਾਅਦ ਦਿੱਤਾ ਸੀ। ਇਹ ਲਿਖਤ ਇਤਿਹਾਸਕ ਪੜਚੋਲ ਅਨੁਸਾਰ ਠੀਕ ਨਹੀਂ ਸਾਬਤ ਹੁੰਦੀ। ਦੁਸਹਿਰਾ ਹਮੇਸ਼ਾ ਅਕਤੂਬਰ ਵਿੱਚ ਆਉਂਦਾ ਹੈ ਅਤੇ ਪਿਸ਼ਾਵਰ ਪਰ ਖ਼ਾਲਸੇ ਨੇ ੬ ਮਈ ਸੰਨ ੧੮੩੪ ਈ: ਦੇ ਤੀਸਰੇ ਪਹਿਰ ਕਬਜ਼ਾ ਕਰ ਲਿਆ ਸੀ, ਵੇਖੋ ਕਨਿੰਘਮ ਦੀ ਹਿਸਟਰੀ ਔਫ਼ ਦੀ ਸਿਖਸ ਸਫ਼ਾ ੨੧੨, ਕਪਤਾਨ ਵੇਡ ਦਾ ਖ਼ਤ ਜੋ ਉਸਨੇ ੧੯ ਮਈ ਸੰਨ ੧੮੩੪ ਈ: ਨੂੰ ਗੌਰਮਿੰਟ ਹਿੰਦ ਨੂੰ ਲਿਖਿਆ। ਮਹਾਰਾਜਾ ਰਣਜੀਤ ਸਿੰਘ ਦਾ ਆਪਣਾ ਖ਼ਤ ਜੋ ਸ਼ੇਰਿ ਪੰਜਾਬ ਨੇ ਕਪਤਾਨ ਵੇਡ ਨੂੰ ੧੫ ਮਈ ਸੰਨ ੧੮੩੪ ਈ: ਨੂੰ ਭੇਜਿਆ। ਇਹਨਾਂ ਸਾਰਿਆਂ ਵਿੱਚ ਪਿਸ਼ਾਵਰ ਪਰ ਕਬਜ਼ਾ ੬ ਮਈ ਤੇ ਚੜ੍ਹਾਈ ਦਾ ਹੁਕਮ ਅਪ੍ਰੈਲ ਵਿੱਚ ਲਿਖਿਆ ਹੈ।

ਇਸ ਫ਼ੁਰਮਾਨ ਅਨੁਸਾਰ ਸਰਦਾਰ ਹਰੀ ਸਿੰਘ ੨੦ ਅਪ੍ਰੈਲ ਸੰਨ ੧੮੩੪ ਈ: ਨੂੰ ਆਪਣਾ ਹਜ਼ਾਰੇ ਦਾ ਕੰਮ ਸਰਦਾਰ ਮਹਾਂ ਸਿੰਘ ਮੀਰਪੁਰੀ ਦੇ ਹੱਥ ਸੌਂਪ ਕੇ ਆਪ ਅਟਕ ਪਹੁੰਚ ਗਏ। ਅਗਲੀ ਸਵੇਰ ਨੂੰ ਆਪਣੀ ਫ਼ੌਜ ਨੂੰ ਦਰਿਆ ਅਟਕ ਤੋਂ ਪਾਰ ਲੰਘਾ ਕੇ ਸਰਦਾਰ ਜੀ ਇਸ ਮੁਹਿਮ ਦੇ ਪ੍ਰਬੰਧ ਵਿੱਚ ਰੁਝ ਗਏ ਅਤੇ ਜਿਹੜੇ ਜਿਹੜੇ ਲੋੜੀਂਦੇ ਕੰਮਾਂ ਦੀ ਇੱਥੇ ਜ਼ਰੂਰਤ ਸੀ ਉਹ ਪੂਰੀ ਕੀਤੀ ਗਈ।

੨੬ ਅਪ੍ਰੈਲ ਨੂੰ ਸ਼ਾਹਜ਼ਾਦਾ ਨੌਨਿਹਾਲ ਸਿੰਘ ਸਣੇ ਫ਼ੌਜਾਂ ਦੇ ਅਟਕ ਪਹੁੰਚ ਗਏ, ਜਿਹਨਾਂ ਦੀ ਬੜੀ ਧੂਮਧਾਮ ਨਾਲ ਅਗਵਾਈ ਕੀਤੀ ਗਈ। ਇੱਥੇ ਇੱਕ ਦਿਨ ਖ਼ਾਲਸਾ ਫ਼ੌਜ ਨੂੰ ਆਰਾਮ ਦੇ ਕੇ ਅਗਲੇ ਦਿਨ ਸੁਖਸਾਂਦ ਨਾਲ ਸਾਰੀ ਫ਼ੌਜ ਦਰਿਆ ਅਟਕ ਤੋਂ ਬੇੜੀਆਂ ਦੇ ਪੁਲ ਦੇ ਰਾਹੀਂ ਪਾਰ ਹੋ ਗਈ।

ਪਿਸ਼ਾਵਰ ਵਿੱਚ ਬਾਰਕਜ਼ਈਆਂ ਨੂੰ ਜਦ ਇਸ ਚੜ੍ਹਾਈ ਦਾ ਪਤਾ ਲੱਗਾ ਤਾਂ ਉਨ੍ਹਾਂ ਬਹੁਤ ਸਾਰੀ ਫ਼ੌਜਾਂ[1] ਅਤੇ ਕੁਝ ਮੁਲਕੀਆ ਲਸ਼ਕਰ ਇਕੱਠਾ ਕਰ ਲਿਆ ਤੇ ਸ਼ਹਿਰ ਦੇ ਦਰਵਾਜ਼ੇ ਬੰਦ ਕਰ ਦਿੱਤੇ ਅਤੇ ਲੜਾਈ ਲਈ ਸੋਚਾਂ ਸੋਚਣ ਲੱਗੇ।

ਇਧਰ ਖ਼ਾਲਸਾ ਫ਼ੌਜ ਅਡੋਲ ਮੰਜ਼ਲੋ ਮੰਜ਼ਲੀ ਕੂਚ ਕਰਦੀ ਹੋਈ ਚਮਕਨੀ ਪਹੁੰਚ ਗਈ। ਸ਼ੇਰਿ ਪੰਜਾਬ ਨੇ ਸਰਦਾਰ ਹਰੀ ਸਿੰਘ ਨੂੰ ਲਿਖ ਘਲਿਆ ਸੀ ਕਿ ਸੁਣਿਆ ਹੈ ਕਿ ਚਮਕਨੀ ਵਿੱਚ ਬੜਾ ਪੁਰਾਣਾ ਪੁਸਤਕਾਲਯ (ਲਾਇਬਰੇਰੀ) ਹੈ, ਇਸ ਗੱਲ ਦਾ ਖ਼ਾਸ ਧਿਆਨ ਰੱਖਣਾ ਕਿ ਇਹ ਵਿਦਿਅਕ ਖ਼ਜ਼ਾਨਾ ਲੁੱਟ ਅਤੇ ਅੱਗ ਤੋਂ ਬਚਾ ਲਿਆ ਜਾਵੇ[2]।

ਹੁਣ ਇਥੋਂ ਖ਼ਾਲਸਾ ਫ਼ੌਜ ਥੋੜ੍ਹੀ ਜਿਹੀ ਅੱਗੇ ਵੱਧੀ ਸੀ ਕਿ ਪਤਾ ਲੱਗਾ ਕਿ ਹਾਜੀ ਖ਼ਾਨ ਅਤੇ ਮੁਹੰਮਦ ਖ਼ਾਨ ਸਣੇ ਆਪਣੇ ਲਸ਼ਕਰ ਦੇ ਖ਼ਾਲਸਾ ਫ਼ੌਜ ਨਾਲ ਲੜਨ ਲਈ ਮੋਰਚਿਆਂ ਵਿੱਚ ਤਿਆਰ ਬੈਠੇ ਹਨ। ਖ਼ਾਲਸੇ ਨੇ ਆਪਣੇ ਤੋਪਖ਼ਾਨਿਆਂ ਅਤੇ ਰਸਾਲਿਆਂ ਨੂੰ ਅੱਗੇ ਕੀਤਾ। ਇਸ ਸਮੇਂ ਤੋਪਖ਼ਾਨਿਆਂ ਨੇ ਉਹ ਕਹਿਰ ਦੀ ਗੋਲਾਬਾਰੀ ਕੀਤੀ ਕਿ ਵਿਰੋਧੀਆਂ ਨੂੰ ਤੂੰਬੇ ਤੂੰਬੇ ਕਰ ਸੁੱਟਿਆ। ਉਪਰੋਂ ਰਸਾਲਿਆਂ ਦਾ ਧਾਵਾ ਇੰਨਾ ਕਰੜਾ ਸੀ ਕਿ ਰਹਿੰਦੇ ਖੂੰਦਿਆਂ ਨੂੰ ਇਨ੍ਹਾਂ ਮੁਕਾ ਦਿੱਤਾ। ਇਸ ਵਿੱਚ ਸ਼ੱਕ ਨਹੀਂ ਕਿ ਹਾਜੀ ਖ਼ਾਨ ਤੇ ਇਸ ਦੇ ਸਾਥੀ ਬੜੀ ਬਹਾਦਰੀ ਨਾਲ ਲੜ ਰਹੇ ਸਨ, ਪਰ ਖ਼ਾਲਸਾ ਫ਼ੌਜ ਨੂੰ ਰੋਕਣਾ ਇਨ੍ਹਾਂ ਦੀ ਸ਼ਕਤੀ ਤੋਂ ਬਾਹਰ ਸੀ। ਸੋ ਉਨ੍ਹਾਂ ਨੂੰ ਭਾਰੀ ਨੁਕਸਾਨ ਉਠਾ ਕੇ ਭਾਗੀ ਭਾਂਜ ਖਾਣੀ ਪਈ[3] । ਇਸ ਸਮੇਂ ਬਿਰਧ, ਪਰ ਬਹਾਦਰ ਸਰਦਾਰ ਰਾਮ ਸਿੰਘ ਹਸਨਵਾਲੀਏ ਨੇ ਬੜਾ

---

1. ਇਸ ਲਸ਼ਕਰ ਵਿੱਚ ੧੨ ਹਜ਼ਾਰ ਕਵਾਇਦਦਾਨ ਸਵਾਰ ਸਨ। ਦੇਖੋ ਕਾਜ਼ੀ ਮੁਸਤਫ਼ਾਖ਼ਾਨ ਅੰਗਰੇਜ਼ੀ ਖ਼ਬਰ ਰਸਾਨ ਦਾ ਖ਼ਤ, ਜੋ ਉਸਨੇ ਪਿਸ਼ਾਵਰ ਵਿਚੋਂ ਲੁਧਿਆਣੇ ਦੇ ਪੁਲੀਟੀਕਲ ਏਜੰਟ ਨੂੰ ੧੦ ਮਈ ਸੰਨ ੧੮੩੪ ਈ: ਨੂੰ ਲਿਖਿਆ, ਪੰਜਾਬ ਰੀਕਾਰਡਜ਼ ।
2. ਪ੍ਰੋਫੈਸਰ ਸੀਤਾ ਰਾਮ, ਸਫ਼ਾ ੩੨੭ ।
3. ਇਸ ਲੜਾਈ ਅਤੇ ਪਿਸ਼ਾਵਰ ਵਿੱਚ ਖ਼ਾਲਸੇ ਦੇ ਸ਼ਾਨਦਾਰ ਜਲੂਸ ਦੇ ਸਵਿਸਥਾਨ ਹਾਲ ਪੜ੍ਹਨੇ ਚਾਹੋ ਤਾਂ ਮੇਰੇ ਲਿਖੇ ਜੀਵਨ ਬ੍ਰਿਤਾਂਤ ਮਹਾਰਾਜਾ ਨੌਨਿਹਾਲ ਸਿੰਘ ਵਿੱਚ ਪੜ੍ਹੋ। (ਕਰਤਾ)

ਨਿਧੜਕ ਹੋ ਕੇ ਵੈਰੀਆਂ ਦੇ ਮੋਰਚਿਆਂ ਪਰ ਹੱਲਾ ਕੀਤਾ ਸੀ। ਇਹ ਸਭ ਤੋਂ ਪਹਿਲਾ ਸਰਦਾਰ ਸੀ, ਜਿਹੜਾ ਸਣੇ ਆਪਣੇ ਬੀਰ ਸਪੁੱਤਰ ਸਰਦਾਰ ਗੁਰਮੁਖ ਸਿੰਘ ਅਤੇ ਜੋਸ਼ੀਲੇ ਪੋਤਰੇ ਕੁਮੇਦਾਨ ਸ਼ੇਰ ਸਿੰਘ ਦੇ, ਹਾਜੀ ਖ਼ਾਨ ਪਰ ਟੁੱਟ ਪਿਆ ਸੀ ਤੇ ਉਸ ਨੂੰ ਐਸਾ ਘੇਰਿਆ ਕਿ ਹਾਜੀ ਖ਼ਾਨ ਕਈ ਵਾਰੀ ਨੱਸ ਜਾਣ ਦੇ ਯਤਨ ਕਰਨ ਦੇ ਬਾਵਜੂਦ ਭੀ ਉਸ ਨੂੰ ਉਸ ਵਕਤ ਤੱਕ ਨਾ ਸੀ ਭੱਜਣ ਦਿੱਤਾ, ਜਦ ਤੀਕ ਕਿ ਸਰਦਾਰ ਨੇ ਉਸ ਨੂੰ ਆਪਣੀ ਖ਼ਮਦਾਰ ਤਲਵਾਰ ਨਾਲ ਸਖ਼ਤ ਫਟੜ ਨਾ ਸੀ ਕਰ ਦਿੱਤਾ ਅਤੇ ਉਸ ਦੇ ਹਥੋਂ ਉਸ ਦੀ ਬਹੁਮੁੱਲੀ ਤਲਵਾਰ ਨਾ ਸੀ ਖੋਹ ਲਈ[1] ।

## ਪਿਸ਼ਾਵਰ ਪਰ ਖ਼ਾਲਸੇ ਦਾ ਕਬਜ਼ਾ

ਇਸ ਲੜਾਈ ਵਿੱਚ ਹਾਜੀ ਖ਼ਾਨ ਅਤੇ ਖ਼ਾਨ ਮੁਹੰਮਦ ਖ਼ਾਨ ਬੁਰੀ ਤਰ੍ਹਾਂ ਫਟੜ ਹੋਏ[2]। ਹੁਣ ਖ਼ਾਲਸਾ ਫ਼ਤਹ ਦਾ ਝੰਡਾ ਝੁਲਾਉਂਦਾ ਹੋਇਆ ਬੜੇ ਸ਼ਾਨਦਾਰ ਜਲੂਸ ਦੀ ਸ਼ਕਲ ਵਿੱਚ ਮਈ ਸੰਨ ੧੮੩੪ ਈ: ਨੂੰ[3] ਤੀਸਰੇ ਪਹਿਰ ਪਿਸ਼ਾਵਰ ਵਿੱਚ ਬੜੀ ਭਾਰੀ ਸ਼ਾਨ ਸ਼ੌਕਤ ਨਾਲ ਦਾਖ਼ਲ ਹੋਇਆ। ਇਸ ਦੇ ਬਾਅਦ ਪਿਸ਼ਾਵਰ ਦੇ ਪ੍ਰਸਿੱਧ ਕਿਲ੍ਹੇ ਬਾਲਾ ਹਿਸਾਰ ਪਰ ਖ਼ਾਲਸਈ ਝੰਡਾ ਗੱਡ ਦਿੱਤਾ ਗਿਆ ਅਤੇ ਇਸ ਦਾ ਨਾਮ ਖ਼ਾਲਸੇ ਵਲੋਂ ਸੁਮੇਰ-ਗੜ੍ਹ[4] ਰੱਖਿਆ ਗਿਆ। ਇਸੇ ਰਾਤ ਨੂੰ ਪਿਸ਼ਾਵਰ ਦੇ ਮੁਸਲਮਾਨ ਅਤੇ ਹਿੰਦੂਆਂ ਨੇ ਬਾਰਕਜ਼ਈ ਦੇ ਹੱਥੋਂ ਛੁਟਕਾਰਾ ਪਾਉਣ ਤੇ ਖ਼ਾਲਸੇ ਦੀ ਫ਼ਤਹ ਦੀ ਖ਼ੁਸ਼ੀ ਵਿੱਚ ਸਾਰੇ ਸ਼ਹਿਰ ਵਿੱਚ ਦੀਪਮਾਲਾ ਕੀਤੀ[5] । ਅਗਲੇ ਦਿਨ ੭ ਮਈ ਨੂੰ ਪਿਸ਼ਾਵਰ ਦੇ ਸਾਰੇ ਸੂਬੇ ਨੂੰ ਖ਼ਾਲਸਾ ਰਾਜ ਨਾਲ ਮਿਲਾ ਲੈਣ ਦਾ ਐਲਾਨ ਕੀਤਾ ਗਿਆ। ਪਿਸ਼ਾਵਰ ਦੀ ਰਾਖੀ ਆਦਿ ਦਾ

---

1. ਖ਼ਾਲਸਾ ਰਾਜ ਦੀ ਉਸਾਰੀ ਲਈ ਸਿੱਖ ਘਰਾਣਿਆਂ ਵਿਚੋਂ ਜਿਨ੍ਹਾਂ ਨੇ ਵੱਡੀਆਂ ਘਾਲਾਂ ਘਾਲੀਆਂ ਸਨ ਉਨ੍ਹਾਂ ਵਿਚੋਂ ਹਸਨਵਾਲੀਏ ਸਰਦਾਰ ਬੜੀ ਪ੍ਰਸਿਧਤਾ ਰੱਖਦੇ ਸਨ। ਮਹਾਰਾਜਾ ਸਾਹਿਬ ਦੇ ਸ਼ਾਹੀ ਦਰਬਾਰਾਂ ਵਿੱਚ ਜਦ ਇਹ ਤਿੰਨੇ ਪੀੜ੍ਹੀਆਂ ਇਕੱਠਿਆਂ ਬੈਠਦੀਆਂ ਸਨ ਅਰਥਾਤ ਬਿਰਧ ਸਰਦਾਰ ਰਾਮ ਸਿੰਘ ਦਾਦਾ, ਸਰਦਾਰ ਗੁਰਮੁਖ ਸਿੰਘ ਪੁੱਤਰ ਅਤੇ ਕੁਮੇਦਾਨ ਸ਼ੇਰ ਸਿੰਘ ਪੋਤਰਾ ਇਹ ਤਿੰਨੇ ਇਕੱਠੇ ਬੈਠੇ ਬੜੀ ਸ਼ੋਭਾ ਪਾਉਂਦੇ ਸਨ। ਸ਼ੇਰਿ ਪੰਜਾਬ ਦੀ ਨਿਗਾਹ ਵਿੱਚ ਅਤੇ ਉਸ ਸਮੇਂ ਦੇ ਸਮੂਹ ਖ਼ਾਲਸੇ ਦੇ ਦਿਲਾਂ ਵਿੱਚ ਸਰਦਾਰ ਰਾਮ ਸਿੰਘ ਦੀ ਉੱਚ ਰਹਿਣੀ ਦੇ ਕਾਰਨ ਬੜੀ ਇੱਜ਼ਤ ਸੀ। ਆਪ ਨੇ ਸਰਦਾਰ ਮਹਾਂ ਸਿੰਘ (ਸ਼ੇਰਿ ਪੰਜਾਬ ਦੇ ਪਿਤਾ) ਨੂੰ ਪੰਜਾਂ ਪਿਆਰਿਆਂ ਨਾਲ ਆਪਣੀ ਹੱਥੀਂ ਅੰਮ੍ਰਿਤ ਛਕਾਇਆ ਸੀ। ਆਪ ਜੀ ਸਣੇ ਆਪਣੇ ਬਹਾਦਰ ਪੁੱਤਰ ਅਤੇ ਨਾਮਵਰ ਪੋਤਰੇ ਦੇ ਮੁਲਤਾਨ, ਕਸ਼ਮੀਰ, ਮੁੰਘੇਰ ਅਤੇ ਪਿਸ਼ਾਵਰ ਦੀ ਫ਼ਤਹ ਸਮੇਂ ਬੜੀ ਨਿਡਰਤਾ ਤੇ ਬੀਰਤਾ ਨਾਲ ਲੜੇ ਸਨ।
2. ਹਿਸਟਰੀ ਔਫ਼ ਦੀ ਪੰਜਾਬ, ਸ: ਮ: ਲਤੀਫ, ਸਫ਼ਾ ੪੬੮ ।
3. ਲੁਧਿਆਣਾ ਏਜੰਸੀ ਤੋਂ ਕਪਤਾਨ ਵੈਂਡ ਦਾ ਖ਼ਤ ਗਵਰਨਰ ਜਨਰਲ ਦੇ ਨਾਮ ੧੯ ਮਈ ੧੮੩੪ ਈ: ਲਿਖੀ ਹੈ।
4. ਮੁਨਸ਼ੀ ਸ਼ਹਾਮਤ ਅਲੀ ਦੀ ਸਿਖਜ਼ ਐਂਡ ਅਫ਼ਗਾਨ, ਸਫ਼ਾ ੨੬੧ ।
5. ਕਪਤਾਨ ਵੈਂਡ ਦਾ ਖ਼ਤ ਗਵਰਨਰ ਜਨਰਲ ਹਿੰਦ ਦੇ ਨਾਮ ੧੯ ਮਈ ਸੰਨ ੧੮੩੪।

ਜਦ ਪੂਰਾ-ਪੂਰਾ ਪ੍ਰਬੰਧ ਹੋ ਗਿਆ ਤਾਂ ਇਸ ਦੇ ਬਾਅਦ ਸਰਦਾਰ ਹਰੀ ਸਿੰਘ ਨੇ ਇਲਾਕੇ ਦਾ ਦੌਰਾ ਕੀਤਾ ਅਤੇ ਜਿਸ-ਜਿਸ ਥਾਉਂ ਪਰ ਫ਼ੌਜ ਰੱਖਣ ਦੀ ਲੋੜ ਸਮਝੀ, ਉੱਥੇ ਕਿਲ੍ਹੇ ਬਣਵਾਉਣ ਦਾ ਹੁਕਮ ਦੇ ਦਿੱਤਾ। ਇਸ ਤਰ੍ਹਾਂ ਸਾਰੇ ਇਲਾਕੇ ਵਿੱਚ ਫ਼ੌਜ ਵੰਡ ਕੇ ਪੂਰਾ ਅਮਨ ਅਤੇ ਖ਼ਾਲਸਈ ਰੋਅਬ ਦਾ ਸਿੱਕਾ ਪਠਾਣਾਂ ਦੇ ਦਿਲਾਂ ਪਰ ਸਦਾ ਲਈ ਬਿਠਾ ਦਿੱਤਾ ਗਿਆ। ਸ਼ਹਿਰ ਦੀ ਰਾਖੀ ਲਈ ਬੜੀ ਮਜ਼ਬੂਤ ਫ਼ਸੀਲ ਬਣਾਈ ਗਈ। ਕਿਲ੍ਹਾ ਸੁਮੇਰ ਗੜ੍ਹ ਦੀ ਚੰਗੀ ਤਰ੍ਹਾਂ ਦੇਖਭਾਲ ਕਰਨ ਦੇ ਉਪਰੰਤ ਉਸ ਨੂੰ ਮੁੜ ਨਵੇਂ ਸਿਰਿਉਂ ਪੱਕਾ ਅਤੇ ਵਧੇਰੇ ਖੁਲ੍ਹਾ ਬਨਾਉਣਾ ਆਰੰਭ ਕਰਵਾ ਦਿੱਤਾ ਗਿਆ[1]। ਪਿਸ਼ਾਵਰ ਦੀ ਫ਼ਤਹ ਬਾਬਤ ਇੱਕ ਲੇਖਕ ਨੇ ਲਿਖਿਆ ਹੈ ਕਿ ਪਿਸ਼ਾਵਰ ਲੜਾਈ ਲੜ ਕੇ ਨਹੀਂ ਸੀ ਲਿਆ ਗਿਆ, ਸਗੋਂ ਸਰਦਾਰ ਹਰੀ ਸਿੰਘ ਨੇ ਇਕ ਰਾਜਸੀ ਚਾਲ ਵਰਤ ਕੇ ਇਸ ਪਰ ਕਬਜ਼ਾ ਕਰ ਲਿਆ ਸੀ, ਉਹ ਇਸ ਤਰ੍ਹਾਂ ਕਿ "ਸਰਦਾਰ ਹਰੀ ਸਿੰਘ ਨੇ ਸਰਦਾਰ ਸੁਲਤਾਨ ਮੁਹੰਮਦ ਖ਼ਾਨ ਤੇ ਪੀਰ ਮੁਹੰਮਦ ਖ਼ਾਨ ਹਾਕਮ ਪਿਸ਼ਾਵਰ ਨੂੰ ਲਿਖਿਆ ਕਿ ਸ਼ਾਹਜ਼ਾਦਾ ਨੌਨਿਹਾਲ ਸਿੰਘ ਪਿਸ਼ਾਵਰ ਦੀ ਸੈਰ ਕਰਨਾ ਚਾਹੁੰਦਾ ਹੈ। ਤੁਸੀਂ ਸ਼ਹਿਰ ਖ਼ਾਲੀ ਕਰਕੇ ਅਲੀ ਮਰਦਾਨ ਖ਼ਾਨ ਦੇ ਬਾਗ਼ਾਂ ਵਿੱਚ ਚਲੇ ਜਾਓ।" ਚੁਨਾਂਚਿ ਪਿਸ਼ਾਵਰ ਦੇ ਹਾਕਮਾਂ ਨੇ ਸਰਦਾਰ ਹਰੀ ਸਿੰਘ ਦਾ ਹੁਕਮ ਮੰਨ ਲਿਆ ਤੇ ਜਦ ਖ਼ਾਲਸਾ ਫ਼ੌਜ ਸ਼ਹਿਰ ਵਿੱਚ ਦਾਖ਼ਲ ਹੋ ਗਈ ਤਾਂ ਪੱਕਾ ਕਬਜ਼ਾ ਕਰ ਲਿਆ ਗਿਆ।" ਇਹ ਲਿਖਤ ਨਾ ਕੇਵਲ ਪੱਖ-ਪਾਤੀ ਹੈ, ਸਗੋਂ ਉੱਕੀ ਬੇਬੁਨਿਆਦ ਹੈ। ਜੇ ਕਦੀ ਇਹ ਗੱਲ ਇੱਕ ਪਲ ਲਈ ਮੰਨ ਵੀ ਲਈਏ ਤਾਂ ਨਾਲ ਹੀ ਸਵਾਲ ਪੈਦਾ ਹੋ ਜਾਂਦਾ ਹੈ ਕਿ ਜੇ ਪਿਸ਼ਾਵਰ ਲੈਣ ਸਮੇਂ ਲੜਾਈ ਨਹੀਂ ਸੀ ਹੋਈ ਤਾਂ ਬਹਾਦਰ ਖ਼ਾਨ, ਮੁਹੰਮਦ ਖ਼ਾਨ ਤੇ ਹਾਜੀ ਖ਼ਾਨ ਫਟੜ ਕਿਸ ਤਰ੍ਹਾਂ ਹੋਏ ਅਤੇ ਇਸ ਸਮੇਂ ਤੋਪਾਂ ਦੀ ਲੜਾਈ ਕਿਸ ਨਾਲ ਹੋਈ ਸੀ ? ਇਸ ਦੀ ਤਾਈਦ ਵਿੱਚ ਮਹਾਰਾਜਾ ਰਣਜੀਤ ਸਿੰਘ ਦਾ ਆਪਣਾ ਖ਼ਤ ਜਿਹੜਾ ੧੨ ਮਈ ਸੰਨ ੧੮੩੪ ਈ: ਨੂੰ ਆਪ ਨੇ ਕਪਤਾਨ ਵੈੱਡ ਪੁਲੀਟੀਕਲ ਏਜੰਟ ਲੁਧਿਆਣਾ ਨੂੰ ਲਿਖਿਆ, ਇਸ ਤਰ੍ਹਾਂ ਹੈ—

"ਅਕਾਲ ਪੁਰਖ ਦੀ ਕਿਰਪਾ ਨਾਲ ਇਸ ਸੁਭਾਗ ਸਮੇਂ ਮੈਂ ਇਹ ਖ਼ੁਸ਼ਖ਼ਬਰੀ ਸੁਣ ਕੇ ਬੜਾ ਪ੍ਰਸੰਨ ਹੋਇਆ ਹਾਂ ਕਿ ਬਾਰਕਜ਼ਈ ਸਰਦਾਰਾਂ ਨੇ ਦੂਰ-ਦ੍ਰਿਸ਼ਟੀ ਤੋਂ ਕੰਮ ਨਾ ਲੈਂਦੇ ਹੋਏ ਆਪਣੇ ੧੨੦੦੦ ਸਵਾਰਾਂ ਅਤੇ ਪੈਦਲ ਫ਼ੌਜ ਨਾਲ ਉਸ (੬ ਮਈ) ਦੀ ਸਵੇਰ ਨੂੰ ਮੇਰੀਆਂ ਫ਼ੌਜਾਂ ਦਾ ਰਾਹ ਟਾਕਰੇ ਲਈ ਰੋਕ ਲਿਆ ਸੀ। ਇਸ ਸਮੇਂ ਕੰਵਰ ਨੌਨਿਹਾਲ ਸਿੰਘ ਨੇ ਬੜੀ ਦਲੇਰੀ ਨਾਲ ਬਰਛਾ ਹੱਥ ਵਿੱਚ ਲੈਕੇ ਸਣੇ ਸਰਦਾਰ ਹਰੀ ਸਿੰਘ ਨਲਵਾ ਅਤੇ ਮਿਸਟਰ ਕੋਰਟ ਦੇ, ਵੈਰੀ ਪਰ ਚੜ੍ਹਾਈ ਕਰ ਦਿੱਤੀ, ਇਸ ਸਮੇਂ ਮੇਰੇ ਤੋਪਖ਼ਾਨੇ ਨੇ ਬੜਾ ਕੰਮ ਕੀਤਾ।

---

1. ਇਹ ਕਿਲ੍ਹਾ ਪਿਸ਼ਾਵਰ ਵਿੱਚ ਇਸ ਵਕਤ ਤੀਕ ਮੌਜੂਦ ਹੈ।

ਛੋਕੜ ਬਾਰਕਜ਼ਈ ਆਪਣੇ ਵਿੱਚ ਮੁਕਾਬਲੇ ਦੀ ਸਮਰੱਥਾ ਨਾ ਦੇਖ ਕੇ ਜਿਧਰ ਕਿਸੇ ਨੂੰ ਰਸਤਾ ਲੱਭਾ ਆਪਣੀਆਂ ਜਾਨਾਂ ਬਚਾ ਕੇ ਨੱਸ ਗਏ। ਪਿਸ਼ਾਵਰ ਪਰ ਮੇਰੀ ਗਵਰਨਮੈਂਟ ਦੇ ਅਫ਼ਸਰਾਂ ਨੇ ਕਬਜ਼ਾ ਕਰ ਲਿਆ ਅਤੇ ਸ਼ਹਿਰ ਦੇ ਵਸਨੀਕਾਂ ਦੀ ਜਾਨ ਤੇ ਮਾਲ ਦੀ ਰੱਖਿਆ ਆਪਣੇ ਹੱਥ ਵਿੱਚ ਲੈ ਲਈ। ਇਥੋਂ ਦੀਆਂ ਦੋਹਾਂ ਕੌਮਾਂ (ਮੁਸਲਮਾਨਾਂ ਤੇ ਹਿੰਦੂਆਂ) ਨੇ ਮੇਰੇ ਅਫ਼ਸਰਾਂ ਨੂੰ ਬੜੀ ਚਾਹ ਨਾਲ 'ਜੀ ਆਇਆਂ ਨੂੰ' ਆਖਿਆ, ਰਾਤ ਨੂੰ ਹਿੰਦੂ ਮੁਸਲਮਾਨਾਂ ਨੇ ਸਾਰੇ ਸ਼ਹਿਰ ਵਿੱਚ ਦੀਪਮਾਲਾ ਕੀਤੀ ਅਤੇ ਸ਼ੁਕਰ ਕੀਤਾ ਕਿ ਉਨ੍ਹਾਂ ਨੂੰ ਜ਼ਾਲਮ ਹਾਕਮਾਂ ਦੇ ਹੱਥੋਂ ਛੁਟਕਾਰਾ ਮਿਲ ਗਿਆ।"

ਅਸਲ ਲਿਖਤ ਜੋ ਪੰਜਾਬ ਗਵਰਨਮੈਂਟ ਰੀਕਾਰਡ ਵਿੱਚ ਹੈ, ਉਹ ਇਸ ਤਰ੍ਹਾਂ ਹੈ :—

"By the Grace of God at the present auspicious moment I have been delighted by the arrival of happy news. The Barakzai Sardars destitute of foresight had arrayed at the dawn of the day with about 12000 horse and foot in hostility against my troops.

"Kanwar Nau Nihal Singh took a spear in his hand and prepared to oppose them with great presence of mind in concert with Hari Singh Nalwa and Mr. Court with a discharge of artillery.

"At length the Barakzais repining at their timidity sought, safety in fight and being dispersed on all sides. Peshawar fell in the hands of officer of my Government who extended their protection of the habitants of the place and property in the evening there was illumination in the city which was hailed both by Hindus and Mohammedans of the country as the ha binger of their deliverance from the hands of their tyrants."

ਬਾਰਕਜ਼ਈਆਂ ਦੇ ਮੈਦਾਨ ਜੰਗ ਵਿਚੋਂ ਨੱਸ ਜਾਣ[1] ਅਤੇ ਖ਼ਾਲਸੇ ਦੇ ਪਿਸ਼ਾਵਰ ਵਿੱਚ ਭਾਰੀ ਸ਼ਾਨ-ਸ਼ੌਕਤ ਨਾਲ ਦਾਖ਼ਲੇ ਦੇ ਥੋੜ੍ਹੇ ਚਿਰ ਬਾਅਦ ਮਿਸਟਰ ਮੈਸਨ ਪ੍ਰਸਿੱਧ ਯਾਤਰੂ ਦਾ ਮੁਨਸ਼ੀ ਸਰਦਾਰ ਹਰੀ ਸਿੰਘ ਨੂੰ ਮਿਲਿਆ ਤਾਂ ਸਰਦਾਰ ਜੀ ਨੇ ਉਸ ਤੋਂ ਪੁੱਛਿਆ ਕਿ ਖ਼ਾਲਸੇ ਦੇ ਜਲੂਸ (ਤਮਾਸ਼ੇ) ਸਮੇਂ ਮੈਸਨ ਕਿੱਥੇ ਸੀ ? ਉਸਨੇ ਆਖਿਆ ਕਿ ਉਸ ਨੇ ਇੱਕ ਕੋਠੇ ਦੀ ਛੱਤ ਤੋਂ ਸਾਰਾ ਨਜ਼ਾਰਾ ਅੱਖੀਂ ਡਿੱਠਾ ਸੀ। ਮੁੜ ਸਰਦਾਰ ਹਰੀ ਸਿੰਘ ਨੇ ਹੱਸ ਕੇ ਮਖ਼ੌਲ ਨਾਲ ਪੁਛਿਆ ਕਿ (ਬਾਰਕਜ਼ਾਈ) ਸਰਦਾਰ ਕਿੱਥੇ ਗਏ ? ਅੱਗੋਂ ਮਿਰਜ਼ੇ ਆਖਿਆ ਕਿ ਤੈਹਕਾਲ ਵਿੱਚ ਹਨ ਤੇ ਮੁੜ ਲੜਾਈ ਦੀਆਂ ਤਿਆਰੀਆਂ ਕਰ ਰਹੇ ਹਨ। ਅੱਗੋਂ ਨਲੂਏ ਸਰਦਾਰ ਨੇ ਹੱਸ ਕੇ ਆਖਿਆ ਨਹੀਂ ਨਹੀਂ, ਉਹ 'ਨੱਸ ਗਏ,

---

1. ਸਰਦਾਰ ਯਾਰ ਮੁਹੰਮਦ ਖ਼ਾਨ ਤੇ ਸੁਲਤਾਨ ਮੁਹੰਮਦ ਖ਼ਾਨ ਦੇ ਰਹਿਣ ਦੇ ਘਰ ਪਿਸ਼ਾਵਰ ਸ਼ਹਿਰ ਵਿੱਚ ਉਸ ਥਾਂ ਸਨ ਜਿੱਥੇ ਅੱਜ ਕੱਲ੍ਹ ਮਿਸ਼ਨ ਹਾਈ ਸਕੂਲ ਹੈ।

ਨੱਸ ਗਏ !' ਕੋਈ ਕੁਹਾਟ ਵੱਲ ਚਲਾ ਗਿਆ ਤੇ ਕਿਸੇ ਖ਼ੈਬਰ ਦਾ ਰਾਹ ਲਿਆ। ਮੈਸਨ ਦੀ ਅਸਲ ਲਿਖਤ ਇਹ ਹੈ:—

My mirza in the course of the day went to the Sikh camp where he saw Hari Singh, who asked where I had been during the tamasha or sport. He replied, that I had witness it from the roof. He then asked jocularly, where the sirdars had been. The mirza said to Tahkal, to prepare for battle. The sirdar laughed and said, 'No', 'nas gai', 'nas gai' they have run away, some to Kohat and some to Khaiber'[1].

ਜਦ ਸਾਰੇ ਪ੍ਰਬੰਧ ਠੀਕ ਹੋ ਗਏ ਤਾਂ ਅਗਲੇ ਸਾਲ ਦੀ ਬਸੰਤ ਰੁੱਤੇ ਸ਼ੇਰਿ ਪੰਜਾਬ ਮਹਾਰਾਜ ਰਣਜੀਤ ਸਿੰਘ ਆਪ ਪਿਸ਼ਾਵਰ ਆਏ। ਇਥੋਂ ਦਾ ਸਾਰਾ ਪ੍ਰਬੰਧ ਦੇਖਕੇ ਗਦ-ਗਦ ਹੋ ਗਏ ਅਤੇ ਸਰਦਾਰ ਹਰੀ ਸਿੰਘ ਦੀ ਬੜੀ ਸ਼ਲਾਘਾ ਕੀਤੀ। ਇਸ ਦੇ ਉਪ੍ਰੰਤ ਪਿਸ਼ਾਵਰ ਵਿੱਚ ਇੱਕ ਬੜਾ ਭਾਰੀ ਦਰਬਾਰ ਕੀਤਾ, ਜਿਸ ਵਿੱਚ ਇਲਾਕੇ ਦੇ ਸਾਰੇ ਰਈਸਾਂ, ਖ਼ਾਨਾਂ ਤੇ ਅਰਬਾਬਾਂ ਨੇ ਮਹਾਰਾਜਾ ਸਾਹਿਬ ਅੱਗੇ ਨਜ਼ਰਾਨੇ ਪੇਸ਼ ਕੀਤੇ। ਸ਼ੇਰਿ ਪੰਜਾਬ ਨੇ ਇਨ੍ਹਾਂ ਖ਼ਾਨਾਂ ਨੂੰ ਆਪਣੇ ਦਾਤਾ ਸੁਭਾਵ ਅਨੁਸਾਰ ਬੜੀਆਂ ਜਾਗੀਰਾਂ ਤੇ ਮੁਆਜਬ ਬਖ਼ਸ਼ ਕੇ ਨਿਹਾਲ ਕਰ ਦਿੱਤਾ[2] ।

ਇਨ੍ਹਾਂ ਦਿਨਾਂ ਵਿਚ ਹੀ ਕਾਬਲ ਤੋਂ ਖ਼ਬਰਾਂ ਆਈਆਂ ਕਿ ਅਮੀਰ ਦੋਸਤ ਮੁਹੰਮਦ ਖ਼ਾਨ—ਜੋ ਇਸ ਵੇਲੇ ਕਾਬਲ ਦਾ ਹਾਕਮ ਸੀ—ਪਿਸ਼ਾਵਰ ਨੂੰ ਖ਼ਾਲਸੇ ਦੇ ਹੱਥੋਂ ਛੁਡਾਉਣ ਲਈ ਰਾਤ ਦਿਨ ਤਿਆਰੀਆਂ ਕਰ ਰਿਹਾ ਹੈ, ਇਸ ਗ਼ਰਜ਼ ਲਈ ਉਸਨੇ ਬਹੁਤ ਸਾਰੀ ਫ਼ੌਜ ਦੀ ਭਰਤੀ ਕੀਤੀ ਹੈ ਅਤੇ ਜਹਾਦੀ ਲਸ਼ਕਰ ਭੀ ਇਕੱਠਾ ਕਰ ਰਿਹਾ ਹੈ; ਇਥੋਂ ਤੀਕ ਕਿ ਅਖੂਨ ਸਾਹਿਬ ਅਬਦੁਲ ਗਫ਼ੂਰ ਸਾਹਿਬ ਜੋ ਇਲਾਕਾ ਸੌਵਾਤ ਅਤੇ ਬਿਜੌੜ ਦਾ ਮੰਨਿਆ ਪਰਮੰਨਿਆਂ ਗੌਸ ਸੀ, ਸਣੇ ਆਪਣੇ ਹਜ਼ਾਰਾਂ ਮੁਰੀਦਾਂ ਦੇ, ਇਸ ਜੰਗ ਵਿਚ ਸ਼ਾਮਲ ਸੀ। ਇਹ ਸਾਹਿਬ ਮੌਜੂਦਾ ਵਾਲੀਏ ਸਵਾਤ ਦਾ ਦਾਦਾ ਸੀ[3] ।

ਇਧਰ ਖ਼ਾਲਸਾ ਭੀ ਅਮੀਰ ਦੋਸਤ ਮੁਹੰਮਦ ਖ਼ਾਨ ਨੂੰ ਕਰਾਰੇ ਹੱਥ ਦੱਸਣ ਲਈ ਤਿਆਰੀਆਂ ਵਿੱਚ ਜੁੱਟ ਗਿਆ। ਸੰਨ ੧੮੩੪ ਈ: ਦੀਆਂ ਬਰਫ਼ਾਂ ਦੇ ਪਿਘਲਨੇ ਦੇ ਬਾਅਦ ਅਮੀਰ ਦੋਸਤ ਮੁਹੰਮਦ ਖ਼ਾਨ ਸਣੇ ਫ਼ੌਜ ਤੇ ਲਸ਼ਕਰ ਦੇ ਦੱਰਾ ਖ਼ੈਬਰ ਵਿੱਚ ਪਹੁੰਚ ਗਿਆ। ਇੱਥੇ ਭੀ ਮਜ਼ਬੀ ਜੋਸ਼ ਫੈਲਾ ਕੇ ਬਹੁਤ ਸਾਰੇ ਅਫ਼ਰੀਦੀਆਂ ਅਤੇ ਮਹਮਦਾਂ ਨੂੰ ਆਪਣੇ ਨਾਲ ਮਿਲਾ ਲਿਆ।

---

1. Journeys in Baluchistan, Afganistan and the Punjab Masson. Vol III P. 228.
2. ਇਨ੍ਹਾਂ ਜਾਗੀਰਾਂ ਵਿਚੋਂ ਕੁਝ ਕੁ ਜਾਗੀਰਾਂ ਬਾਜੇ ਘਰਾਣਿਆਂ ਪਾਸ ਅਜੇ ਤੀਕ ਚਲੀਆਂ ਆਉਂਦੀਆਂ ਹਨ।
3. ਡਾਕਟਰ ਬਿਲੌਜ਼, ਏ ਜਨਰਲ ਰਿਪੋਟ ਔਫ਼ ਦੀ ਯੂਸਫਜ਼ਈ; ਸਫ਼ਾ ੯੩ ।

ਸਰਦਾਰ ਹਰੀ ਸਿੰਘ ਨੇ ਅਮੀਰ ਦੋਸਤ ਮੁਹੰਮਦ ਖ਼ਾਨ ਦੇ ਟਾਕਰੇ ਲਈ ਤੈਹਕਾਲ ਖ਼ਾਲਾ ਦੇ ਲਾਗੇ ਮੈਦਾਨ ਜੰਗ[1] ਚੁਣਿਆ ਅਤੇ ਇੱਥੇ ਮੋਰਚੇ ਬਣਾਉਣ ਦਾ ਹੁਕਮ ਦਿੱਤਾ, ਜੋ ਘੋੜੇ ਦੇ ਨਾਲ ਦੀ ਸ਼ਕਲ ਪਰ ਬਣਾਏ ਗਏ ਸਨ। ਉਸ ਸਮੇਂ ਇਸ ਤਰੀਕੇ ਦੇ ਮੋਰਚਿਆਂ ਵਿਚ ਵੈਰੀ ਨੂੰ ਸੌਖਾ ਹੀ ਘੇਰੇ ਵਿੱਚ ਫਸਾਣ ਲਈ ਇਹ ਬੜੇ ਸਫਲ ਸਾਬਤ ਹੋਏ ਸਨ। ਇਨ੍ਹਾਂ ਤੋਂ ਛੁਟ ਪਿਸ਼ਾਵਰ ਵੱਲ ਆਉਣ ਲਈ ਜਿੰਨੇ ਰਸਤੇ ਸਨ ਉਨ੍ਹਾਂ ਸਾਰਿਆਂ ਨੂੰ ਚੰਗੀ ਤਰ੍ਹਾਂ ਫ਼ੌਜ ਨਾਲ ਪੱਕਿਆਂ ਕਰ ਦਿੱਤਾ ਗਿਆ।

੧੧ ਮਈ ਸੰਨ ੧੮੩੫ ਈ: ਦੀ ਸਵੇਰ ਦੀ ਨਿਮਾਜ਼ ਦੇ ਉਪਰੰਤ ਅਮੀਰ ਦੋਸਤ ਮੁਹੰਮਦ ਖ਼ਾਨ ਦੱਰਾ ਖ਼ੈਬਰ ਵਿਚੋਂ ਨਿਕਲ ਕੇ ਬੜੇ ਭਾਰੀ ਲਸ਼ਕਰ ਨਾਲ ਖ਼ਾਲਸਾ ਫ਼ੌਜ 'ਤੇ ਹਮਲਾਵਰ ਹੋਇਆ। ਅੱਗੋਂ ਖ਼ਾਲਸੇ ਨੇ—ਜਿਹੜਾ ਸਭ ਤਰ੍ਹਾਂ ਤਿਆਰ ਬਰ-ਤਿਆਰ ਹੋ ਕੇ ਅਮੀਰ ਦੇ ਪਹੁੰਚਣ ਦੀ ਉਡੀਕ ਵਿੱਚ ਸੀ—ਬੜੀ ਨਿਰਭੈਤਾ ਨਾਲ ਤੋਪਾਂ ਦੇ ਟਾਕਰੇ ਪਰ ਤੋਪਾਂ ਅਤੇ ਫ਼ੌਜ ਦੇ ਸਾਹਮਣੇ ਫ਼ੌਜ ਨੂੰ ਡਾਹ ਕੇ ਉਹ ਘਮਸਾਣ ਦੀ ਲੜਾਈ ਆਰੰਭੀ ਕਿ ਜ਼ਮੀਨ ਅਸਮਾਨ ਕੰਬ ਉਠਿਆ। ਅਮੀਰ ਦੋਸਤ ਮੁਹੰਮਦ ਖ਼ਾਨ ਜਾਨ ਤੋਂ ਹੱਥ ਧੋਕੇ ਬੜੇ ਮਜ਼ਹਬੀ ਜੋਸ਼ ਅਤੇ ਦਲੇਰੀ ਨਾਲ ਲੜਿਆ, ਪਰ ਸਰਦਾਰ ਹਰੀ ਸਿੰਘ ਦੇ ਬਣਵਾਏ ਹੋਏ ਕਮਾਨਰੋਸ਼ਾ ਮੋਰਚੇ ਬੜੇ ਸਫਲ ਸਾਬਤ ਹੋਏ ਅਤੇ ਅਮੀਰ ਸਾਹਿਬ ਐਸਾ ਇਨ੍ਹਾਂ ਵਿੱਚ ਘਿਰ ਗਿਆ ਕਿ ਉਲਟੇ ਲੈਣੇ ਦੇ ਦੇਣੇ ਪੈ ਗਏ, ਪਰ ਉਸ ਨੇ ਆਪਣੇ ਵੱਲੋਂ ਇਸ ਤਰ੍ਹਾਂ ਭੀ ਹਿੰਮਤ ਨਾ ਹਾਰੀ ਅਤੇ ਸਾਰਾ ਦਿਨ ਆਪ ਘੋੜੇ ਪਰ ਸਵਾਰ ਹੋ ਜਿੱਥੇ-ਜਿੱਥੇ ਲੋੜ ਸਮਝਦਾ ਆਪ ਪਹੁੰਚਦਾ ਅਤੇ ਆਪਣੀਆਂ ਫ਼ੌਜਾਂ ਦਾ ਦਿਲ ਵਧਾਉਂਦਾ ਰਿਹਾ। ਹੁਣ ਜਿਉਂ ਜਿਉਂ ਦਿਨ ਢਲਦਾ ਗਿਆ, ਤਿਉਂ ਤਿਉਂ ਖ਼ਾਲਸੇ ਦਾ ਘੇਰਾ ਵਧੇਰੇ ਮਜ਼ਬੂਤ ਅਤੇ ਤੰਗ ਹੁੰਦਾ ਗਿਆ। ਛੇਕੜ ਜਦ ਅਮੀਰ ਨੇ ਡਿੱਠਾ ਕਿ ਖ਼ਾਲਸਾ ਫ਼ੌਜ ਹਰ ਪਾਸੇ ਤੋਂ ਵੱਧਦੀ ਆ ਰਹੀ ਹੈ ਤਾਂ ਇਸ ਨੇ ਪਿੱਛੇ ਹੱਟਣਾ ਚਾਹਿਆ ਪਰ ਇਸ ਸਮੇਂ ਇਸ ਦੀ ਹੈਰਾਨਗੀ ਦੀ ਕੋਈ ਹੱਦ ਨਾ ਰਹੀ, ਜਦ ਇਸ ਨੇ ਡਿੱਠਾ ਕਿ ਉਹ ਤਾਂ ਫੰਧੇ ਵਿੱਚ ਫਾਥਾ ਪਿਆ ਹੈ। ਆਦਮੀ ਸੀ ਬੜੀ ਹਿੰਮਤ ਵਾਲਾ, ਐਸੇ ਨਾਜ਼ੁਕ ਸਮੇਂ ਭੀ ਇਸ ਨੇ ਆਪਣੇ ਆਪ ਨੂੰ ਹਵਾਲੇ ਕਰਨਾ ਯੋਗ ਨਾ ਸਮਝਿਆ ਅਤੇ ਇੱਕ ਵਾਰੀ ਮੁੜ ਟੁੱਟ ਕੇ ਇੱਕ ਬਾਜ਼ੂ ਤੇ ਜਾ ਪਿਆ। ਇਸ ਸਮੇਂ ਰਾਤ ਦਾ ਹਨੇਰਾ ਭੀ ਛਾ ਗਿਆ ਸੀ, ਜਿਸ ਨੇ ਅਮੀਰ ਦੇ ਬਚਾਉ ਵਿੱਚ ਉਸ ਦੀ ਬੜੀ ਸਹਾਇਤਾ ਕੀਤੀ, ਛੇਕੜ ਦੋ ਵੱਡੀਆਂ ਤੋਪਾਂ[2] ਅਤੇ ਬਹੁਤ ਸਾਰਾ ਸਾਮਾਨੇ-ਜੰਗ ਖ਼ਾਲਸੇ ਦੀ ਭੇਟਾ ਕਰਕੇ

---

1. ਇਹ ਲੜਾਈ ਉੱਥੇ ਹੋਈ ਸੀ ਜਿੱਥੇ ਅੱਜ ਕਲ੍ਹ ਇਸਲਾਮੀਆ ਕਾਲਜ ਬਣਿਆ ਹੈ।

2. ਤਵਾਰੀਖ ਪੰਜਾਬ, ਆਰ.ਬੀ. ਘਨੱਯਾ ਲਾਲ।

ਜਿਧਰੋਂ ਆਇਆ ਸੀ ਉਧਰ ਨੂੰ ਪਰਤ ਗਿਆ[1] । ਇਸ ਭਾਰੀ ਭਾਂਜ ਨਾਲ ਅਮੀਰ ਦੋਸਤ ਮੁਹੰਮਦ ਖ਼ਾਨ ਦੇ ਦਿਲ ਪਰ ਖ਼ਾਲਸੇ ਦਾ ਐਸਾ ਅਸਰ ਹੋਇਆ ਕਿ ਉਹ ਮੁੜ ਆਪਣੀ ਜ਼ਿਦਗੀ ਵਿੱਚ ਖ਼ਾਲਸੇ ਦੇ ਸਾਹਮਣੇ ਲੜਾਈ ਵਿੱਚ ਨਹੀਂ ਆਇਆ[2] । ਇਸ ਤਰ੍ਹਾਂ ਉਹ ਆਪਣੀਆਂ ਵੱਡੀਆਂ ਆਸਾਂ ਤੇ ਉਮੈਦਾਂ ਇਸ ਮੈਦਾਨ ਵਿੱਚ ਛੱਡ ਕੇ ਕਾਬਲ ਪਹੁੰਚ ਗਿਆ। ਇਸ ਫ਼ਤਹ ਦੇ ਕੁਝ ਦਿਨ ਬਾਅਦ ਮਹਾਰਾਜਾ ਸਾਹਿਬ ਬੜੇ ਖ਼ੁਸ਼ੀ ਭਰੇ ਦਿਲ ਨਾਲ ਸਰਹੱਦਾਂ ਦੇ ਲੰਮੇ ਦੌਰੇ ਤੋਂ ਹਾੜ ਦੇ ਮਹੀਨੇ ਲਾਹੌਰ ਪਰਤ ਆਏ।

ਪਿਸ਼ਾਵਰ ਦੇ ਪ੍ਰਬੰਧ ਲਈ ਸਰਦਾਰ ਹਰੀ ਸਿੰਘ ਦੀ ਤਹਿਤ ਵਿਚ ਅੱਠ ਕਵਾਇਦਦਾਨ ਪਲਟਣਾਂ ਅਤੇ ੧੫ ਵੱਡੀਆਂ ਤੋਪਾਂ ਘੋੜਿਆਂ ਦੀਆਂ ਸਣੇ ਰਸਾਲਿਆਂ ਦੇ ਰਹਿਣ ਦਾ ਮਹਾਰਾਜਾ ਨੇ ਹੁਕਮ ਦਿੱਤਾ। ਇਸ ਫ਼ੌਜ ਪਰ ਸਾਲਾਨਾ ਖ਼ਰਚ ਅੱਠ ਲੱਖ ਰੁਪਿਆ ਆਉਂਦਾ ਸੀ[3] ।

## ਸਰਦਾਰ ਹਰੀ ਸਿੰਘ ਦਾ ਮੁਲਕੀ ਪ੍ਰਬੰਧ

ਨਲੂਏ ਸਰਦਾਰ ਨੇ ਦੋਸਤ ਮੁਹੰਮਦ ਖ਼ਾਨ ਦੀ ਸੋਰਸ਼ ਦੇ ਦਬਾਉਣ ਤੋਂ ਵਿਹਲੇ ਹੁੰਦਿਆਂ ਹੀ ਸਭ ਤੋਂ ਪਹਿਲਾਂ ਆਪਣੇ ਹੱਥ ਵਿੱਚ ਇਹ ਕੰਮ ਲਿਆ ਕਿ ਸਾਰੇ ਇਲਾਕੇ ਦਾ ਦੌਰਾ ਕੀਤਾ। ਜਿੱਥੇ-ਜਿੱਥੇ ਦੇਸ਼ ਦੀ ਰੱਖਿਆ ਲਈ ਫ਼ੌਜੀ ਕਿਲ੍ਹਿਆਂ ਅਤੇ ਚੌਕੀਆਂ ਦੀ ਲੋੜ ਸਮਝੀ ਉੱਥੇ-ਉੱਥੇ ਕਿਲ੍ਹੇ ਆਦਿ ਬਨਵਾਉਣ ਦਾ ਹੁਕਮ ਦੇ ਦਿੱਤਾ, ਜਿਨ੍ਹਾਂ ਦਾ ਸਵਿਸਥਾਰ ਹਾਲ ਅਗਲੇ ਕਾਂਡ ਵਿੱਚ ਫ਼ੌਜੀ ਪ੍ਰਬੰਧ ਦੇ ਸਿਰਲੇਖ ਹੇਠ ਆਵੇਗਾ। ਇੱਥੇ ਉਸ ਦੇ ਮੁਲਕੀ ਪ੍ਰਬੰਧ ਬਾਰੇ ਲਿਖਿਆ ਜਾਂਦਾ ਹੈ। ਇਸ ਸੂਬੇ ਵਿਚ ਸੰਨ ੧੬੫੯ ਈ: ਵਿੱਚ ਔਰੰਗਜ਼ੇਬ[4] ਬਾਦਸ਼ਾਹ ਨੇ ਹਿੰਦੂਆਂ ਪਰ ਜਜ਼ੀਆ ਲਾਇਆ ਸੀ, ਜੋ ਹਰ ਇੱਕ ਬਾਲਿਗ

---

1. ਅਮੀਰ ਦੋਸਤ ਮੁਹੰਮਦ ਖ਼ਾਨ ਸਾਹਿਬ ਬਹਾਦਰੀ ਤੇ ਨਿਰਭੈਤਾ ਲਈ ਸਾਰੇ ਅਫ਼ਗਾਨਿਸਤਾਨ ਵਿੱਚ ਆਪਣਾ ਸਾਨੀ ਨਹੀਂ ਸੀ ਰੱਖਦਾ, ਪਰ ਇਹ ਗੱਲ ਬੜੀ ਅਸਚਰਜ ਹੈ ਕਿ ਇੱਕ ਸੂਰਮੇ ਨੂੰ ਤਿਨ ਵਾਰੀ ਮੈਦਾਨ-ਜੰਗ ਵਿੱਚ ਸਰਦਾਰ ਹਰੀ ਸਿੰਘ ਨਲੂਏ ਨਾਲ ਟਾਕਰਾ ਕਰਨਾ ਪਿਆ ਅਤੇ ਤਿੰਨੇ ਵਾਰੀ ਸਖਤ ਹਾਰ ਖਾ ਕੇ ਨੱਸਣਾ ਪਿਆ। ਉਹ ਤਿੰਨ ਸੰਗਰਾਮ ਇਹ ਹਨ :—

   ਪਹਿਲੀ ਵਾਰ ਹਜ਼ਾਰੇ ਦੀ ਲੜਾਈ, ੧੩ ਜੁਲਾਈ ਸੰਨ ੧੮੦੩ ਵਿਚ ਦੂਜੀ ਵਾਰ ਨੁਸ਼ਹਿਰੇ ਦੀ ਲੜਾਈ ; 14 ਮਾਰਚ ਸੰਨ ੧੮੨੩ ਵਿਚ । ਤੀਜੀ ਵਾਰੀ ਤੈਹਕਾਲ ਬਾਲਾ (ਪਿਸ਼ਾਵਰ) ੧੧ ਮਈ ਸੰਨ ੧੮੩੫ ਵਿੱਚ।
2. ਇਤਿਹਾਸਕ ਖੋਜ ।
3. ਖ਼ਾਲਸਾ ਦਰਬਾਰ ਰੀਕਾਰਡ, ਜਿ: ੧, ਸ: ੫੦ ।
4. ਔਰੰਗਜ਼ੇਬ ਬਾਦਸ਼ਾਹ ਦਾ ਪੂਰਾ ਨਾਉਂ ਹੈ—ਅਬਜ਼ਫਰ ਮੁਹੀਉਦੀਨ ਮੁਹੰਮਦ ਔਰੰਗਜ਼ੇਬ ਤੇ ਇਸ ਦਾ ਖ਼ਿਤਾਬ ਆਲਮਗੀਰ ਸੀ।

ਹਿਦੂ ਤੋਂ ਇੱਕ ਦੀਨਾਰ[1] ਸਾਲਾਨਾ ਲਿਆ ਜਾਂਦਾ[2] । ਜਿੱਥੇ ਇਹ ਮਾਇਕੀ ਤੌਰ ਤੇ ਹਿੰਦੂਆਂ ਲਈ ਬੜਾ ਹਾਨੀਕਾਰਕ ਸੀ, ਉਥੇ ਇਸ ਟੈਕਸ ਦੇ ਭਾਰਨੇ ਦਾ ਤਰੀਕਾ ਭੀ ਬੜਾ ਹੀ ਹੱਤਕ ਭਰਿਆ ਸੀ। ਅਰਥਾਤ ਹਰ ਇੱਕ ਕਾਫ਼ਰ ਨੂੰ ਹਾਕਮ ਦੀ ਹਜ਼ੂਰੀ ਵਿੱਚ ਖ਼ੁਦ ਹਾਜ਼ਰ ਹੋ ਕੇ ਆਪਣੇ ਹੱਥ ਨਾਲ ਜਜ਼ੀਆ ਦਾਖ਼ਲ ਕਰਨਾ ਪੈਂਦਾ ਸੀ। ਇਸ ਦੇ ਸਮੇਂ ਸਿਰ ਨਾ ਤਾਰਨ ਪਰ ਬੜੀਆਂ ਭਿਆਨਕ ਸਜ਼ਾਵਾਂ ਦਿੱਤੀਆਂ ਜਾਂਦੀਆਂ ਸਨ।

ਸਰਦਾਰ ਹਰੀ ਸਿੰਘ ਨੇ ਸਭ ਤੋਂ ਪਹਿਲਾਂ ਹਿਦੂ ਭਾਈਆਂ ਤੋਂ ਜਜ਼ੀਆ ਹਟਾ ਦਿੱਤਾ ਅਤੇ ਇਸ ਕਮੀ ਨੂੰ ਪੂਰਾ ਕਰਨ ਲਈ ੪ ਰੁਪਏ ਫ਼ੀ ਘਰ ਮੁਸਲਮਾਨਾਂ ਪਰ ਖ਼ਿਰਾਜ ਲਗਾ ਦਿੱਤਾ[3] ਜੋ ਸਾਲਾਨਾ ਵਸੂਲ ਕੀਤਾ ਜਾਂਦਾ ਸੀ[4] ।

ਇਸ ਦੇ ਬਾਅਦ ਪਿਸ਼ਾਵਰ ਦੇ ਇਲਾਕੇ ਨੂੰ ਹੇਠ ਲਿਖੇ ਪੰਜਾਂ ਪਰਗਣਿਆਂ ਵਿੱਚ ਵੰਡ ਕੇ ਅਜਾਰੇ ਪਰ ਦੇ ਦਿੱਤਾ :

(੧) ਪਰਗਣਾ ਮੁਹੰਮਦ ਮਲਕ ਅਮੀਨਉਲਾ ਖ਼ਾਨ ਹਜ਼ਾਰ ਖ਼ਾਨੀ ਨੂੰ।

(੨) ਇਲਾਕਾ ਖ਼ਲੀਲ, ਅਰਬਾਬ ਮੁਹੰਮਦ ਖ਼ਾਨ ਖਲੀਲ ਨੂੰ।

(੩) ਪਰਗਣਾ ਦਾਉਜ਼ਈ, ਸੁੰਦਰ ਦਾਸ ਗੋਪਾਲ ਦਾਸ ਪਿਸ਼ੌਰੀਏ ਨੂੰ ਦਿੱਤਾ।

(੪) ਪਰਗਣਾ ਖ਼ਾਲਸਾ, ਪਬੀ, ਅਕਰਪੁਰਾ ਆਦਿ ਸਾਈਂ ਦਿੱਤਾ ਮਲ ਪਿਸ਼ੌਰੀਏ ਕੋਲ ਅਜਾਰੇ ਪਰ ਸੀ।

(੫) ਪਰਗਣਾ ਹਸ਼ਤ ਨਗਰ, ਸਰਦਾਰ ਸੈਦ ਮੁਹੰਮਦ ਖ਼ਾਨ ਤੇ ਸੁਲਤਾਨ ਮੁਹੰਮਦ ਖ਼ਾਨ ਬਾਰਕਜ਼ਈਆਂ ਨੂੰ ਗੁਜ਼ਾਰੇ ਲਈ ਜਾਗੀਰ ਮਾਫ਼ੀ ਦਿੱਤਾ ਗਿਆ।

ਇਹਨਾਂ ਉਪ੍ਰੋਕਤ ਪਰਗਣਿਆਂ ਤੋਂ ੧੨੨੧੬੩੦ ਬਾਰਾਂ ਲੱਖ ਇੱਕੀ ਹਜ਼ਾਰ ਛੇ ਸੌ ਤ੍ਰੀਹ ਰੁਪਯਾ ਸਾਲਾਨਾ ਸਹੂਲਤ ਨਾਲ ਵਸੂਲ ਹੋ ਜਾਂਦਾ ਸੀ[5]। ਹਰ ਇੱਕ ਪਰਗਣੇ ਦੇ ਠੇਕੇਦਾਰ ਤੋਂ ਜ਼ਮੀਨ ਦੀ ਪੈਦਾਵਾਰ ਦੇ ਅੰਦਾਜ਼ੇ ਪਰ ਪੰਜਵਾਂ ਤੇ ਚੌਥਾ ਹਿੱਸਾ, ਕਦੀ ਅੱਠਵਾਂ ਹਿੱਸਾ ਸਰਕਾਰ ਲਈ ਲਿੱਤਾ ਜਾਂਦਾ ਸੀ, ਅਰਥਾਤ ਚਾਰ ਹਿੱਸੇ ਜ਼ਿਮੀਂਦਾਰ ਦੇ ਅਤੇ ਪੰਜਵਾਂ ਸਰਕਾਰੀ। ਕੁਝ ਕੁ ਨਹਿਰੀ ਜ਼ਮੀਨਾਂ ਦਾ, ਜਿਹੜੀਆਂ ਬਹੁਤੀਆਂ ਉਪਜਾਊ ਸਨ, ਜਿਹਨਾਂ ਵਿੱਚ ਬੂਟੀ ਨੀਲ, ਗੰਨਾ ਅਤੇ ਸਬਜ਼ੀਆਂ ਬੀਜੀਆਂ ਜਾਂਦੀਆਂ ਸਨ, ਨਕਦੀ ਤਰੀਕੇ ਨਾਲ ਲਗਾ ਲਿਆ ਜਾਂਦਾ ਸੀ, ਪਰ ਇਹ ਸਾਰੇ ਰੇਟ ਪਹਿਲੇ

---

1. ਦੀਨਾਰ ਏਕ ਸੋਨੇ ਦੇ ਸਿੱਕੇ ਦਾ ਨਾਉਂ ਹੈ, ਇਸਦਾ ਤੋਲ ੩੨ ਰੱਤੀਆਂ ਯਾ ਚਾਰ ਮਾਸੇ ਦੇ ਬਰਾਬਰ ਹੁੰਦਾ ਸੀ।
2. ਆਨਰੇਬਲ ਅਲਫ਼ਿਨਸਟਨ ਲਿਖਦਾ ਹੈ ਕਿ ਕਿਸੇ ਤੋਂ ੪੯ ਦਿਰਮ ਜਜ਼ੀਆ ਲਿਆ ਜਾਂਦਾ ਸੀ।
3. ਤਵਾਰੀਖ਼ ਸਰਹੰਦੀ, ਮੌਲਵੀ ਮੀਰ ਅਹਿਮਦ, ਸਫ਼ਾ ੧੪੯ ।
4. ਇਹ ਖ਼ਿਰਾਜ ਉਹਨਾਂ ਮੁਸਲਮਾਨਾਂ ਤੋਂ ਲਿਆ ਜਾਂਦਾ ਸੀ ਜਿਹੜੇ ਜ਼ਿਮੀਂਦਾਰੀ ਮਾਮਲਾ ਨਹੀਂ ਸਨ ਭਰ ਸਕਦੇ, ਇਹ 'ਕਰ' ਮੌਜੂਦਾ ਹੈਸੀਅਤ ਟੈਕਸ ਦੀ ਥਾਂ ਸੀ।
5. ਤਵਾਰੀਖ਼ ਪਿਸ਼ਾਵਰ ਮੌਲਵੀ ਮੀਰਾਂ ਬਖ਼ਸ਼ ।

ਹਾਕਮਾਂ ਨਾਲੋਂ ਬਹੁਤੇ ਨਰਮ ਸਨ[1]। ਜ਼ਿਮੀਂਦਾਰਾਂ ਨੂੰ ਵਧੇਰੀਆਂ ਸਹੂਲਤਾਂ ਪਹੁੰਚਾਉਣ ਲਈ ਸਰਦਾਰ ਜੀ ਨੇ ਬਾੜ ਦੇ ਕੰਢੇ ਅਤੇ ਦਰਿਆ ਕਾਬਲ ਵਿਚੋਂ ਨਹਿਰਾਂ ਕਢਵਾਈਆਂ ਸਨ[2] ਜਿਹਨਾਂ ਦੇ ਕਾਰਨ ਇਸ ਸੂਬੇ ਦੀ ਪੈਦਾਵਾਰ ਬਹੁਤ ਵੱਧ ਗਈ ਤੇ ਜ਼ਿਮੀਂਦਾਰ ਦਿਨੋਂ-ਦਿਨ ਅਸੂਦਾ ਹੋਣ ਲੱਗੇ। ਉੱਚੀਆਂ ਜ਼ਮੀਨਾਂ ਪੁਰ ਜਿੱਥੇ ਪਾਣੀ ਨਹੀਂ ਸੀ ਚੜ੍ਹਦਾ, ਸਰਕਾਰੀ ਖ਼ਰਚ ਪਰ ਖੂਹ ਪੁੱਟਵਾ ਦਿੱਤੇ। ਉੱਪਰ ਲਿਖੀ ਆਮਦਨੀ ਤੋਂ ਛੁੱਟ ਮੋਹਰਾਨਾ, ਮਸੂਲ ਚੁੰਗੀ ਆਦਿ ਤੋਂ ਚਾਰ ਲੱਖ ਦਾ ਟਿਕਾਣਾ ਹੋਰ ਆਮਦਨ ਹੁੰਦੀ ਸੀ। ਸੂਬਾ ਪਿਸ਼ਾਵਰ ਦੀ ਸਵਿਸਥਾਰ ਆਮਦਨੀ ਅੱਗੇ ਦਿੱਤੀ ਜਾਏਗੀ।

ਇਸ ਪ੍ਰਬੰਧ ਪਰ ਮਹਾਰਾਜਾ ਰਣਜੀਤ ਸਿੰਘ ਜੀ ਐਡੇ ਪ੍ਰਸੰਨ ਹੋਏ ਕਿ ਸਰਦਾਰ ਹਰੀ ਸਿੰਘ ਜੀ ਨੂੰ ਖ਼ਾਲਸਾ ਰਾਜ ਦੀ ਸਭ ਤੋਂ ਵੱਡੀ ਇੱਜ਼ਤ ਪਿਸ਼ਾਵਰ ਦੇ ਸੂਬੇ ਵਿੱਚ ਆਪਣਾ ਸਿੱਕਾ (ਜ਼ਰਬ) ਚਲਾਣੇ ਦੀ ਮੁੜ ਬਖ਼ਸ਼ੀ। ਇਹ ਅਦੁੱਤੀ ਇੱਜ਼ਤ ਸਰਦਾਰ ਹਰੀ ਸਿੰਘ ਨਲੂਏ ਨੂੰ ਦੂਜੀ ਵਾਰ ਬਖ਼ਸ਼ੀ ਗਈ ਸੀ। ਜਿਹਾ ਕਿ ਪਾਠਕ ਪਿੱਛੇ ਪੜ੍ਹ ਆਏ ਹਨ ਕਿ ਇਕੇਰਾਂ ਕਸ਼ਮੀਰ ਦੀ ਗਵਰਨਰੀ ਸਮੇਂ ਅਤੇ ਦੂਜੀ ਵਾਰ ਹੁਣ ਪਿਸ਼ਾਵਰ ਵਿੱਚ। ਇਹਨਾਂ ਸਿੱਕਿਆਂ ਦੇ ਨਮੂਨੇ ਅੱਜ ਤੀਕ ਕਈ ਜਗ੍ਹਾ ਤੋਂ ਮਿਲ ਸਕਦੇ ਹਨ। ਲਾਹੌਰ ਦੇ ਅਜਾਇਬਘਰ ਵਿੱਚ ਸਰਦਾਰ ਹਰੀ ਸਿੰਘ ਦਾ ਪਿਸ਼ੌਰ ਦੀ ਟਕਸਾਲ ਦਾ ਸਿੱਕਾ ਇਸ ਵਕਤ (ਸੰਨ ੧੯੩੭ ਤੱਕ) ਮੌਜੂਦ ਹੈ। ਇਸ ਦੇ ਸਾਹਮਣੇ ਪਾਸੇ ਫ਼ਾਰਸੀ ਹਰਫ਼ਾਂ ਵਿੱਚ ਲਿਖਿਆ ਹੈ :

| (۱) | (۲) |
|---|---|
| پشاور جلوس ضرب ۱۸۹۰ بکرمی | دریگ تیغ فتح و نصرت بیدرنگ افت<br>از گورو گوبند سنگھ |

ਇਸ ਰੁਪਏ ਦਾ ਵਜ਼ਨ ੧੩੫ ਗ੍ਰੇਨ ਯਾ ਸਾਢੇ ਅੱਠ ਮਾਸ਼ੇ ਦੇ ਬਰਾਬਰ ਸੀ। ਕੁਝ ਰੁਪਏ ਪਿਸ਼ਾਵਰ ਦੀ ਟਕਸਾਲ ਦੇ ਐਸੇ ਭੀ ਮਿਲਦੇ ਹਨ, ਜਿਨ੍ਹਾਂ ਪਰ ਸੰਮਤ ੧੮੯੨ ਦਰਜ ਹੈ[3]।

---

1. ਡਾਕਟਰ ਚੋਪੜਾ, ਦੀ ਪੰਜਾਬ ਐਜ਼ ਸਾਵਰਨ ਸਟੇਟ, ੧੩੦ ।
2. ਮੁਨਸ਼ੀ ਸ਼ਾਹਾਮਤ ਅਲੀ ਦੀ ਸਿਖਜ਼ ਐਂਡ ਅਫ਼ਗ਼ਾਨਜ਼ ਦੇ ਸਫ਼ਾ ੨੦੧ ਪਰ ਲਿੱਖਦਾ ਹੈ— ਜਦ ਅਸੀਂ ੧੩ ਮਾਰਚ ਨੂੰ ਚਮਕਨੀ (ਪਿਸ਼ਾਵਰ) ਪਹੁੰਚੇ ਤਾਂ ਅਸਾਂ ਕਈ ਨਹਿਰਾਂ ਡਿੱਠੀਆਂ, ਜਿਹੜੀਆਂ ਬਾੜਾਂ ਆਦਿ ਦਰਿਆਵਾਂ ਵਿਚੋਂ ਕੱਟੀਆਂ ਗਈਆਂ ਸਨ।
3. ਡਾਕਟਰ ਚੋਪੜਾ, ਦੀ ਪੰਜਾਬ ਐਜ਼ ਸਾਵਰਨ ਸਟੇਟ, ੨੪੪ ।

# ਸਰਦਾਰ ਹਰੀ ਸਿੰਘ ਦਾ ਫ਼ੌਜੀ ਪ੍ਰਬੰਧ ਕਿਲ੍ਹਾ ਜਮਰੌਦ (ਫਤੇਗੜ੍ਹ) ਆਦਿ ਦਾ ਬਣਾਉਣਾ

ਸਰਦਾਰ ਹਰੀ ਸਿੰਘ ਨੂੰ ਸੂਬਾ ਪਿਸ਼ਾਵਰ ਦੇ ਮਾਲੀਏ ਅਤੇ ਮੁਲਕੀ ਪ੍ਰਬੰਧ ਤੋਂ ਜਦ ਅੱਸੂ ਸੰਮਤ ੧੮੯੩ ਵਿੱਚ ਕੁਝ ਵਿਹਲ ਮਿਲੀ ਤਾਂ ਆਪ ਸਣੇ ਕੁਝ ਵਿਚਾਰਵਾਨ ਸਰਦਾਰਾਂ ਅਤੇ ਫ਼ੌਜ ਦੇ ਸਿੱਧਾ ਦੱਰਾ ਖ਼ੈਬਰ ਵੱਲ ਗਏ। ਇੱਥੇ ਪਹੁੰਚ ਕੇ ਉਨ੍ਹਾਂ ਸਾਰੇ ਰਸਤਿਆਂ ਅਤੇ ਦੱਰਿਆਂ ਦੀ–ਜਿਹੜੇ ਕਾਬਲ ਤੋਂ ਪਿਸ਼ਾਵਰ ਵੱਲ ਆਂਵਦੇ ਸਨ–ਬੜੀ ਦੂਰ ਦ੍ਰਿਸ਼ਟੀ ਨਾਲ ਦੇਖਭਾਲ ਕੀਤੀ। ਇਸ ਤਰ੍ਹਾਂ ਲੰਮੀ ਸੋਚ-ਵਿਚਾਰ ਦੇ ਉਪਰੰਤ ਆਪ ਨੇ ਇੱਥੇ ਇੱਕ ਥੇਹ ਨੂੰ ਪਸੰਦ ਕੀਤਾ। ਇਸ ਪਰ ਇੱਕ ਕੱਚੀ ਗੜ੍ਹੀ ਬਣੀ ਹੋਈ ਸੀ, ਜਿਹੜੀ ਜਮਰੌਦ ਦੇ ਨਾਮ ਪਰ ਪ੍ਰਸਿੱਧ ਸੀ[1] । ਇਸ ਥਾਂ ਪਰ ਆਪ ਨੇ ਇੱਕ ਬਹੁਤ ਬੜੇ ਕਿਲ੍ਹੇ ਦੇ ਬਣਾਉਣ ਦਾ ਫ਼ੈਸਲਾ ਕੀਤਾ। ਇਸੇ ਦਿਨ ਤੋਂ ਦੋ ਰਜਮਟਾਂ ਬੇਲਦਾਰਾਂ[2] ਦੀਆਂ ਅਤੇ ਕਈ ਹਜ਼ਾਰ ਮਜੂਰ ਤੇ ਰਾਜ ਆਦਿ ਕਾਰੀਗਰਾਂ ਦੇ ਇਕੱਠ ਦਾ ਪ੍ਰਬੰਧ ਕੀਤਾ ਗਿਆ। ਇਨ੍ਹਾਂ ਤੋਂ ਛੁੱਟ ਬਹੁਤ ਸਾਰਾ ਪੱਥਰ ਆਦਿ ਲੋੜੀਂਦੇ ਮਸਾਲੇ ਦਾ ਜ਼ਖ਼ੀਰਾ ਜਮ੍ਹਾਂ ਕਰਕੇ ੧ ਕੱਤਕ ਸੰਮਤ ੧੮੯੩ ਮੁਤਾਬਕ ੧੭ ਅਕਤੂਬਰ ਸੰਨ ੧੮੩੬ ਈ. ਦੀ ਸਵੇਰ ਨੂੰ ਬਹੁਤ ਬੜੇ ਫ਼ੌਜੀ ਇਕੱਠ ਦੇ ਸਾਹਮਣੇ ਅਰਦਾਸਾ ਸੋਧ ਕੇ ਇਸ ਕਿਲ੍ਹੇ ਦੀ ਨੀਂਹ ਆਪਣੇ ਹੱਥ ਨਾਲ ਰੱਖੀ। ਇਸ ਸਮੇਂ ਤੋਪ ਦੀ ਸਲਾਮੀ ਉਤਾਰੀ ਗਈ। ਫ਼ੌਜੀ ਵਾਜਿਆਂ ਨੇ ਆਪਣੇ ਕਮਾਲ ਦੱਸੇ। ਇਸ ਦੇ ਬਾਅਦ ਕਿਲ੍ਹੇ ਦੀ ਉਸਾਰੀ ਦਾ ਕੰਮ ਬੜੇ ਜ਼ੋਰ ਸ਼ੋਰ ਨਾਲ ਆਰੰਭ ਹੋ ਗਿਆ। ਦਿਨ ਰਾਤ ਦੇ ਕੰਮ ਦਾ ਸਿੱਟਾ ਇਹ ਨਿਕਲਿਆ ਕਿ ਇਹ ਭਾਰੀ ਕਿਲ੍ਹਾ ਇਕ ਮਹੀਨਾ ੨੫ ਦਿਨਾਂ ਵਿੱਚ ਪੂਰੀ ਤਰ੍ਹਾਂ ਤਿਆਰ ਹੋ ਗਿਆ। ਇਸ ਕਿਲ੍ਹੇ ਦੀਆਂ ਕੰਧਾਂ ੪ ਗਜ਼ ਚੌੜੀਆਂ ਅਤੇ ੧੨ ਗਜ਼ ਉੱਚੀਆਂ ਰੱਖੀਆਂ ਗਈਆਂ, ਜਿਸ ਵਿੱਚ ਦੋਹਰੇ ਦਰਵਾਜ਼ੇ ਲਾਏ ਗਏ ਸਨ। ਇਸ ਸਮੇਂ ਕਿਲ੍ਹੇ ਦੀ ਡਿਠਣੀ ਬੜੀ ਭਾਰੀ ਫ਼ੌਜੀ ਸ਼ਾਨ ਨਾਲ ਕੀਤੀ ਗਈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਖੰਡ ਪਾਠ ਦਾ ਭੋਗ ਪਾਇਆ ਗਿਆ। ਕਿਲ੍ਹੇ ਦਾ ਨਾਮ ਸਰਦਾਰ ਹਰੀ ਸਿੰਘ ਨੇ 'ਫਤੇ ਗੜ੍ਹ'[3] ਰੱਖਿਆ। ਇਸ ਵਿੱਚ ੮੦੦ ਪੈਦਲ ਜੁਆਨ, ੨੦੦ ਸਵਾਰ, ੮੦ ਤੋਪਖ਼ਾਨੇ ਦੇ ਗੋਲੇਦਾਜ਼, ੧੦ ਵੱਡੀਆਂ ਤੇ ੧੨ ਹਲਕੀਆਂ ਤੋਪਾਂ ਰੱਖਣ ਦਾ ਹੁਕਮ ਦਿੱਤਾ ਤੇ ਆਪਣੇ ਲਾਇਕ ਅਤੇ ਭਰੋਸੇਯੋਗ ਨਾਇਬ ਸਰਦਾਰ ਮਹਾਂ

---

1. ਜਮਰੌਦ ਦੋ ਸ਼ਬਦਾਂ ਦੇ ਜੋੜ ਤੋਂ ਬਣਿਆ ਹੈ–ਜਮ+ਰੌਦ ।ਜੰਮ ਅਫ਼ਰੀਦੀਆਂ ਦੇ ਇਕ ਪਿੰਡ ਦਾ ਨਾਮ ਸੀ ਅਤੇ ਰੌਦ ਅਫ਼ਰੀਦੀ ਪਸ਼ਤੋ ਵਿੱਚ ਪਾਣੀ ਦੇ ਕੰਢੇ ਨੂੰ ਕਹਿੰਦੇ ਹਨ, ਭਾਵ ਉਹ ਕੰਢਾ ਜਿਹੜਾ ਜੰਮ ਪਿੰਡ ਦੇ ਲਾਗੇ ਵੱਸਦਾ ਸੀ।
2. ਸਾਈਪਰਸ ਐਂਡ ਮਾਈਨਰਸ਼ ਸਫ਼ਰਮੈਨਾਂ ਪਲਟਨ।
3. ਜਰਨਲ ਔਫ਼. ਏ. ਮਾਰਚ ਫ਼ਰਾਮ ਦਿਹਲੀ ਟੂ ਪਿਸ਼ਾਵਰ ਐਂਡ ਕਾਬਲ, ਵਾਈ. ਡਬਲਯੂ. ਬਾਰ, ਸਫ਼ਾ ੩੦੩ ।

ਸਿੰਘ ਨੂੰ ਹਜ਼ਾਰੇ ਤੋਂ ਬੁਲਾ ਕੇ ਜਮਰੌਦ ਦੇ ਕਿਲ੍ਹੇ ਦਾ ਕਿਲ੍ਹਾਦਾਰ ਅਤੇ ਸਰਹੱਦ ਦਾਰਾਂ ਦਾ ਉੱਚ ਰੁਤਬਾ ਬਖ਼ਸ਼ਿਆ।

ਇਸ ਫ਼ੌਜ ਦੇ ਆਮ ਵਰਤਣ ਲਈ ਪਾਣੀ ਜਮਰੌਦ ਦੇ ਕੱਠੇ ਤੋਂ ਲੀਤਾ ਜਾਂਦਾ ਸੀ, ਜਿਹੜਾ ਦੱਰਾ ਖ਼ੈਬਰ ਤੋਂ ਨਿਕਲਕੇ ਇਸ ਕਿਲ੍ਹੇ ਦੇ ਪਾਸੋਂ ਹੀ ਗੁਜ਼ਰਦਾ ਸੀ। ਇਸ ਕੱਠੇ ਦੇ ਪਾਣੀ ਦੇ ਜਾਰੀ ਰੱਖਣ ਦੀ ਜ਼ਿੰਮੇਂਵਾਰੀ ਦੱਰਾ ਖ਼ੈਬਰ ਦੇ ਅਫ਼ਰੀਦੀਆਂ ਦੇ ਜ਼ਿੰਮੇਂ ਪਾਈ ਗਈ ਸੀ, ਜਿਨ੍ਹਾਂ ਨੂੰ ਇਸ ਖ਼ਿਦਮਤ ਦੇ ਬਦਲੇ ੧੨੦੦ ਰੁਪਿਆ ਜਾਗੀਰ ਦੇ ਤੌਰ ਪਰ ਦਿੱਤਾ ਜਾਂਦਾ ਸੀਂ। ਹੋਰ ਦੂਰ ਦ੍ਰਿਸ਼ਟੀ ਤੋਂ ਕੰਮ ਲੈ ਕੇ ਇੱਕ ਬੜਾ ਭਾਰੀ ਖੂਹ ਕਿਲ੍ਹੇ ਦੇ ਅੰਦਰ

---

1. ਸਰਦਾਰ ਮਹਾਂ ਸਿੰਘ ਭਾਈ ਦਾਤਾ ਰਾਮ ਦੇ ਘਰ ਮੀਰ ਪੁਰ ਵਿੱਚ ਜਨਮਿਆ। ਇਹ ਅਜੇ ਨਵਾਂ-ਨਵਾਂ ਹੀ ਜਵਾਨ ਹੋਇਆ ਸੀ ਕਿ ਇਹ ਸਰਦਾਰ ਹਰੀ ਸਿੰਘ ਦੀ ਫ਼ੌਜ ਵਿੱਚ ਭਰਤੀ ਹੋ ਗਿਆ। ਇਹ ਕਈਆਂ ਮੁਹਿੰਮਾਂ ਵਿੱਚ ਸਰਦਾਰ ਹਰੀ ਸਿੰਘ ਦੇ ਨਾਲ ਰਿਹਾ, ਖ਼ਾਸ ਕਰ ਮੁਲਤਾਨ ਦੀ ਛੇਕੜਲੀ ਲੜਾਈ ਵਿੱਚ ਇਸ ਨੇ ਐਸੀ ਜਵਾਂ ਮਰਦੀ ਤੇ ਬੀਰਤਾ ਦੱਸੀ ਕਿ ਸਰਦਾਰ ਜੀ ਦੇ ਦਿਲ ਵਿੱਚ ਇਸ ਦੀ ਬੜੀ ਇੱਜ਼ਤ ਪੈਦਾ ਹੋ ਗਈ। ਇਸ ਸੰਗ੍ਰਾਮ ਵਿੱਚ ਸਰਦਾਰ ਮਹਾਂ ਸਿੰਘ ਦੋ ਵਾਰੀ ਫਟੜ ਹੋਇਆ ਸੀ। ਸਰਦਾਰ ਹਰੀ ਸਿੰਘ ਦੀ ਕਸ਼ਮੀਰ ਦੀ ਗਵਰਨਗੀ ਸਮੇਂ ਇਸਨੇ ਸਰਦਾਰ ਜੀ ਦੇ ਤਹਿਤ ਵਿੱਚ ਬੜੀ ਮਿਹਨਤ ਤੇ ਯੋਗਤਾ ਨਾਲ ਕੰਮ ਕੀਤਾ। ਨੌਸ਼ਹਿਰੇ ਦੀ ਲੜਾਈ ਸਮੇਂ ਇਸ ਨੇ ਬੜੀ ਨਿਡਰਤਾ ਨਾਲ ਆਪਣੇ ਮਾਲਕ ਦੀ ਤਰ੍ਹਾਂ ਵੈਰੀਆਂ 'ਤੇ ਐਸਾ ਖ਼ੂੰਖਾਰ ਹੱਲਾ ਕੀਤਾ ਸੀ ਜਿਸ ਨਾਲ ਖ਼ਾਨ ਮੁਹੰਮਦ ਖ਼ਾਨ ਦੀ ਫ਼ੌਜ ਦੀਆਂ ਸਫ਼ਾਂ ਟੁੱਟ ਗਈਆਂ ਤੇ ਉਹ ਬੜੀ ਘਬਰਾਹਟ ਨਾਲ ਮੈਦਾਨ ਤੋਂ ਭੱਜ ਨੱਠੀ ਸੀ। ਮੁਹੰਮਦ ਖ਼ਾਨ ਨੂੰ ਦੋ ਫਟ ਸਰਦਾਰ ਮਹਾਂ ਸਿੰਘ ਦੀ ਤਲਵਾਰ ਦੇ ਲੱਗੇ ਸਨ। ਆਪ ਦੇ ਜੀਵਨ ਦਾ ਸਭ ਤੋਂ ਕਠਨ ਅਤੇ ਬੀਰਤਾ ਤੇ ਯੋਗਤਾ ਦੀ ਪਰਖ ਦਾ ਸਮਾਂ ਓਦੋਂ ਆਇਆ ਜਦ ਕਿ ਆਪ ਸੰਨ ੧੮੩੭ ਈ: ਵਿੱਚ ਜਮਰੌਦ ਦੇ ਕਿਲ੍ਹੇ ਦੇ ਕਿਲ੍ਹਾਦਾਰ ਸਨ। ਆਪ ਦੀ ਥੋੜ੍ਹੀ ਜਿਹੀ ਫ਼ੌਜ ਪਰ ਦਸ ਗੁਣਾਂ ਵੱਧ ਅਫ਼ਗ਼ਾਨੀ ਫ਼ੌਜ ਨੇ ਮੁਹੰਮਦ ਅਫ਼ਜ਼ਲ ਖ਼ਾਨ ਦੀ ਤਹਿਤ ਵਿੱਚ ਧਾਵਾ ਕੀਤਾ, ਪਰ ਉਸ ਸਮੇਂ ਆਪ ਨੇ ਐਸੀ ਵੀਰਤਾ ਤੇ ਯੋਗਤਾ ਦਾ ਸਬੂਤ ਦਿੱਤਾ ਕਿ ਪੂਰੇ ਅੱਠ ਦਿਨਾਂ ਤੀਕ ਵੈਰੀ ਕਿਲ੍ਹੇ 'ਤੇ ਕਬਜ਼ਾ ਨਾ ਕਰ ਸਕਿਆ, ਅਰਥਾਤ ਜਦ ਤੱਕ ਸਰਦਾਰ ਹਰੀ ਸਿੰਘ ਜੀ ਜਮਰੌਦ ਨਾ ਪਹੁੰਚ ਗਏ। ਸਰਦਾਰ ਮਹਾਂ ਸਿੰਘ ਦੀ ਇਸ ਭਾਰੀ ਬਹਾਦਰੀ ਤੋਂ ਪ੍ਰਸੰਨ ਹੋ ਕੇ ਮਹਾਰਾਜਾ ਸਾਹਿਬ ਨੇ ਇਸ ਨੂੰ ੩੭੦੦੦ ਰੁਪਿਆ ਸਾਲਾਨਾ ਜਾਗੀਰ ਬਖ਼ਸ਼ੀ ਸੀ।

(ਜੀਵਨ ਬ੍ਰਿਤਾਂਤ ਮਹਾਰਾਜਾ ਰਣਜੀਤ ਸਿੰਘ ਅਤੇ ਬਰੂਦੀ ਖ਼ੈਬਰ ਪਾਸ ।)

2. ਖ਼ਾਲਸਾ ਰਾਜ ਵਿਚ 'ਸਰਹੱਦਦਾਰ' ਦਾ ਅਹੁਦਾ ਬੜਾ ਜ਼ਿੰਮੇਂਵਾਰੀ ਦਾ ਹੁੰਦਾ ਸੀ, ਇਸ ਦਾ ਕੰਮ ਸਰਹੱਦ ਤੋਂ ਪਰੇ ਹੀ ਵੈਰੀਆਂ ਨੂੰ ਰੋਕਣਾ ਹੁੰਦਾ ਸੀ।

3. ਜਰਨਲ ਔਫ਼. ਏ. ਮਾਰਚ ਫ਼ਰਾਮ ਦਿਹਲੀ ਟੂ ਪਿਸ਼ਾਵਰ ਐਂਡ ਕਾਬਲ, ਬਾਈ. ਮਿਸਟਰ ਬਾਰ, ਸਫ਼ਾ ੩੦੩ ।

4. ਦੱਰਾ ਖ਼ੈਬਰ ਵਿੱਚ ਅੱਜ ਤੀਕ ਇਹ ਤਰੀਕਾ ਜਾਰੀ ਹੈ ਕਿ ਜਿਨ੍ਹਾਂ ਕਿਲ੍ਹਿਆਂ ਦਾ ਫ਼ੌਜ ਲਈ ਦੱਰੇ ਦੇ ਚਸ਼ਮਿਆਂ ਤੋਂ ਪਾਣੀ ਲਿਆ ਜਾਂਦਾ ਹੈ ਉਸ ਦੇ ਬਦਲੇ ਉਥੋਂ ਦੇ ਲੋਕਾਂ ਨੂੰ ਮੁਆਵਜ਼ਾ ਦਿੱਤਾ ਜਾਂਦਾ ਹੈ।

ਪੁਟਵਾਇਆ ਗਿਆ ਸੀ ਤਾਂ ਜੇ ਕਦੀ ਬਾਹਰ ਦਾ ਪਾਣੀ ਬੰਦ ਹੋ ਜਾਏ ਤਾਂ ਕਿਲ੍ਹੇ ਦੀ ਫ਼ੌਜ ਲਈ ਅੰਦਰੋਂ ਹੀ ਕੰਮ ਚੱਲਦਾ ਰਹੇ। ਇਸ ਤਰ੍ਹਾਂ ਅਨਾਜ ਦਾ ਭਾਰੀ ਜ਼ਖ਼ੀਰਾ ਅਤੇ ਗੋਲਾ ਬਾਰੂਦ ਅੰਦਰ ਰੱਖਵਾ ਦਿੱਤਾ। ਤਾਂਕਿ ਲੋੜ ਦੇ ਸਮੇਂ ਕਈ ਦਿਨਾਂ ਤੱਕ ਜੇ ਕਦੇ ਬਾਹਰ ਤੋਂ ਸਹਾਇਤਾ ਬੰਦ ਹੋ ਜਾਏ ਤਾਂ ਭੀ ਨਿਰਬਾਹ ਹੁੰਦਾ ਰਹੇ।

ਪਿਸ਼ਾਵਰ ਤੋਂ ਜਮਰੌਦ ਦੇ ਕਿਲ੍ਹੇ ਨੂੰ ਜਾਣ ਵਾਲੀ ਸੜਕ ਦੀ ਰਾਖੀ ਲਈ ਪਿਸ਼ਾਵਰ ਅਤੇ ਜ਼ਮਰੌਦ ਦੇ ਠੀਕ ਅੱਧ ਵਿੱਚ ਇੱਕ ਹੋਰ ਛੋਟਾ ਕਿਲ੍ਹਾ ਬਣਵਾਇਆ, ਜਿਸ ਦਾ ਨਾਮ 'ਬੁਰਜ ਹਰੀ ਸਿੰਘ' ਰੱਖਿਆ[1] ਜਿਸ ਵਿੱਚ ੧੦੦ ਜੁਆਨ ਰੱਖੇ ਗਏ ਸਨ।

ਇਸ ਦੇ ਨਾਲ ਇੱਕ ਹੋਰ ਅਤਿ ਜ਼ਰੂਰੀ ਕਿਲ੍ਹਾ ਤਿਆਰ ਕਰਵਾਇਆ, ਜਿਸ ਦਾ ਨਾਮ ਕਿਲ੍ਹਾ ਬਾੜਾ ਸੀ[2] । ਇਸ ਕਿਲ੍ਹੇ ਨਾਲ ਤੀਰਾਈ ਅਫ਼ਰੀਦੀਆਂ ਦਾ ਰਸਤਾ ਆਪਣੇ ਕਬਜ਼ੇ ਵਿੱਚ ਆ ਗਿਆ ਸੀ। ਇਸ ਵਿੱਚ ੩੦੦ ਜਵਾਨ ਪੈਦਲ, ੧੦੦ ਸਵਾਰ, ਤਿੰਨ ਤੋਪਾਂ ਤੇ ਲੋੜ ਅਨੁਸਾਰ ਖ਼ਾਨ-ਪਾਨ ਦਾ ਜ਼ਖ਼ੀਰਾ ਰਖਾ ਕੇ ਇਸਦੀ ਕਮਾਨ ਸਰਦਾਰ ਝੰਡਾ ਸਿੰਘ ਬੱਤਾਲੀਏ ਦੇ ਹੱਥ ਸੌਂਪੀ[3]। ਇਸ ਤਰ੍ਹਾਂ ਕਿਲ੍ਹਾ ਮਿਚਨੀ ਦਰਿਆ ਕਾਬਲ ਦੇ ਕੰਢੇ ਪਰ ਪੱਕਾ ਬਣਵਾਇਆ। ਇਹ ਕਿਲ੍ਹਾ ਕਾਬਲ ਦੇ ਦੋ ਰਸਤਿਆਂ ਨੂੰ ਆਪਣੇ ਕਾਬੂ ਵਿੱਚ ਰੱਖਦਾ ਸੀ, ਇੱਕ ਰਾਹ ਕਾਬਲ ਤੋਂ ਮੁਹੰਮਦਾਂ ਦੇ ਇਲਾਕੇ ਵਿਚੋਂ ਹੋ ਕੇ ਆਉਂਦਾ ਸੀ ਤੇ ਦੂਜਾ ਦਰਿਆ ਕਾਬਲ ਦੇ ਰਾਹ ਇਸ ਅਤਿ ਲੋੜੀਂਦੇ ਕਿਲ੍ਹੇ ਨਾਲ ਜਲੀ ਅਤੇ ਥਲੀ ਦੋਵੇਂ ਰਸਤੇ ਖ਼ਾਲਸੇ ਦੇ ਕਬਜ਼ੇ ਵਿੱਚ ਆ ਗਏ ਸਨ। ਇਸ ਜ਼ਰੂਰੀ ਕਿਲ੍ਹੇ ਦਾ ਕਿਲ੍ਹੇਦਾਰ ਸਰਦਾਰ ਨਛੱਤਰ ਸਿੰਘ[4] ਸਪੁੱਤਰ ਮਾਨਯੋਗ ਸਰਦਾਰ ਧੰਨਾ ਸਿੰਘ ਮਲਵਈ ਨੂੰ ਥਾਪਿਆ ਗਿਆ,

---

1. ਇਹ ਕਿਲ੍ਹਾ ਹੁਣ ਤੀਕ ਮੌਜੂਦ ਹੈ ਅਤੇ ਇਸ ਵਿੱਚ ਪੁਲੀਸ ਦਾ ਥਾਣਾ ਹੈ।
2. ਇਹ ਕਿਲ੍ਹਾ ਭੀ ਅਜੇ ਤੀਕ ਮੌਜੂਦ ਹੈ, ਇਸ ਵਿੱਚ ਅੰਗਰੇਜ਼ੀ ਫ਼ੌਜ ਰਹਿੰਦੀ ਹੈ।
3. ਸਰਦਾਰ ਝੰਡਾ ਸਿੰਘ ਬੁਤਾਲੀਆ ਸਰਦਾਰ ਸ਼ਾਮ ਸਿੰਘ ਦਾ ਸਪੁੱਤਰ ਸੀ, ਇਹ ਸਿੱਖ ਸਰਦਾਰਾਂ ਵਿਚੋਂ ਪ੍ਰਸਿੱਧ ਸੂਰਮਾ ਹੋ ਗੁਜ਼ਰਿਆ ਹੈ। ਆਪ ਨੇ ਖ਼ਾਲਸਾ ਰਾਜ ਦੇ ਵਾਧੇ ਲਈ ਬੜੀਆਂ ਭਾਰੀਆਂ ਖ਼ਿਦਮਤਾਂ ਕੀਤੀਆਂ ਸਨ। ਆਪ ਨੇ ਪੁਣਛ, ਹਜ਼ਾਰਾ, ਛਛ ਇਲਾਕਾ ਖਟਕ, ਪਿਸ਼ਾਵਰ ਅਤੇ ਯੂਸਫ਼ਜ਼ਈਆਂ ਦੀਆਂ ਲੜਾਈਆਂ ਵਿੱਚ ਵੱਧ ਚੜ੍ਹ ਕੇ ਹਿੱਸਾ ਲਿਆ ਸੀ। ਮੁੰਘੇਰ ਤੇ ਡੇਰਾਜਾਤ ਦੀ ਫ਼ਤਹਯਾਬੀ ਵਿੱਚ ਇਸ ਦੀ ਸੇਵਾ ਤੋਂ ਸ਼ੇਰਿ ਪੰਜਾਬ ਇੰਨੇ ਪ੍ਰਸੰਨ ਹੋਏ ਸਨ ਕਿ ਆਪ ਨੂੰ ਕਾਬਲੇ-ਕਦਰ ਇਨਾਮ ਬਖ਼ਸ਼ਿਆ ਸੀ ਅਤੇ ਸਰਦਾਰ ਹਰੀ ਸਿੰਘ ਦੀ ਤਹਿਤ ਵਿੱਚ ਸਰਹੰਦ ਵਿੱਚ ਭੇਜ ਦਿੱਤਾ ਸੀ। ਆਪ ਜੀ ਦੀ ਬੀਰਤਾ ਦੇ ਕਾਰਨਾਮੇ ਇੰਨੇ ਲੰਮੇ ਹਨ ਕਿ ਸਾਰੇ ਲਿਖੇ ਜਾਣ ਲਈ ਇੱਕ ਵੱਖ ਪੁਸਤਕ ਦੀ ਲੋੜ ਹੈ।
4. ਸਰਦਾਰ ਨਿਛੱਤ੍ਰ ਸਿੰਘ ਪ੍ਰਸਿੱਧ ਸਰਦਾਰ ਧੰਨਾ ਸਿੰਘ ਮਲਵਈ ਸੂਰਮੇ ਦਾ ਬਹਾਦਰ ਸਪੁੱਤਰ ਸੀ। ਇਸ ਖ਼ਾਨਦਾਨ ਦੀਆਂ ਬਹਾਦਰੀਆਂ ਅਤੇ ਕੁਰਬਾਨੀਆਂ ਦੇ ਮਾਜਰੇ ਐਸੇ ਅਜੀਬ ਹਨ ਕਿ ਸੁਣਨ ਨਾਲ ਮਨ ਉਛਾਲੇ ਖਾਣ ਲੱਗ ਪੈਂਦਾ ਹੈ। ਖ਼ਾਲਸਾ ਰਾਜ ਦੀ ਉਸਾਰੀ ਲਈ ਕੋਈ ਨਾਮੀ ਲੜਾਈ ਐਸੀ ਨਹੀਂ, ਜਿਸ ਵਿੱਚ ਇਸ ਬਹਾਦਰ ਘਰਾਣੇ ਦਾ ਕੀਮਤੀ ਖ਼ੂਨ ਨਾ ਡੁਲ੍ਹਿਆ ਹੋਵੇ। ਸਰਦਾਰ ਧੰਨਾ ਸਿੰਘ ਮਹਾਰਾਜਾ ਰਣਜੀਤ ਸਿੰਘ ਸਾਹਿਬ ਦੇ ਦਰਬਾਰ ਦੇ

(ਬਾਕੀ ਫੁਟਨੋਟ ਦੇਖੋ ਸਫ਼ਾ 179 ਹੇਠ)

ਜਿਸ ਦੀ ਤਹਿਤ ਵਿੱਚ ੩੦੦ ਪੈਦਲ, ੧੦੦ ਸਵਾਰ, ੧੦ ਤੋਪਖ਼ਾਨੇ ਦੇ ਜੁਆਨ ਅਤੇ ਦੋ ਵੱਡੀਆਂ ਤੇ ਦੋ ਛੋਟੀਆਂ ਤੋਪਾਂ ਅਤੇ ਜ਼ਰੂਰੀ ਜੰਗੀ ਜ਼ਖ਼ੀਰਾ ਰੱਖਿਆ ਗਿਆ ਸੀ। ਇਸ ਤੋਂ ਛੁੱਟ ਇੱਕ ਹੋਰ ਕਿਲ੍ਹਾ ਜੋ ਆਪਣੇ ਨਾਮ ਦੀ ਸਿੱਖ ਇਤਿਹਾਸ ਵਿੱਚ ਜਮਰੌਦ ਦੀ ਤਰ੍ਹਾਂ ਪ੍ਰਸਿਧਤਾ ਰੱਖਦਾ ਹੈ, ਬੜੀ ਜ਼ਰੂਰੀ ਥਾਂ ਪੁਰ ਸਰਦਾਰ ਹਰੀ ਸਿੰਘ ਨੇ ਬਣਵਾਇਆ ਸੀ, ਜਿਸ ਦਾ ਨਾਮ ਕਿਲ੍ਹਾ ਸ਼ੰਕਰਗੜ੍ਹ ਯਾ ਸਿੱਖਾਂ ਦੀ ਢੇਰੀ ਹੈ। ਇਹ ਕਿਲ੍ਹਾ ਉਨ੍ਹਾਂ ਤਿੰਨਾਂ ਰਸਤਿਆਂ ਨੂੰ ਕਾਬੂ ਰੱਖਦਾ ਸੀ, ਜੋ ਇਕ ਬਿਜੌੜ ਤੋਂ, ਇੱਕ ਮੁਹੰਮਦਾਂ ਦੇ ਇਲਾਕੇ ਦੱਰਾ ਗੰਧਾਰ ਵਿਚੋਂ ਅਤੇ ਤੀਜਾ ਕਾਬਲ ਤੋਂ ਦੁਆਬੇ ਹਸ਼ਤ ਨਗਰ ਵਿੱਚ ਆ ਮਿਲਦਾ ਸੀ। ਇਸ ਕਿਲ੍ਹੇ ਵਿੱਚ ੫੦੦ ਜੁਆਨ ਪੈਦਲ, ੩੦੦ ਸਵਾਰ, ੩੫ ਤੋਪਚੀ, ੨ ਵੱਡੀਆਂ ਅਤੇ ੧੦ ਛੋਟੀਆਂ ਤੋਪਾਂ ਰੱਖੀਆਂ ਗਈਆਂ ਸਨ, ਜਿਸ ਦਾ ਕਿਲ੍ਹਾਦਾਰ ਆਪਣੇ ਸਮੇਂ ਦਾ ਮੰਨਿਆ ਬਹਾਦਰ ਸੂਰਮਾ ਸਰਦਾਰ ਲਹਿਣਾ ਸਿੰਘ ਸੰਧਾਂਵਾਲੀਆ ਸੀ[1], ਇਥੇ ਇਹ

---

(ਸਫ਼ਾ 178 ਦਾ ਬਾਕੀ ਫੁਟਨੋਟ)

ਉਨ੍ਹਾਂ ਚੰਦ ਨਾਮੀ ਜਾਨ-ਨਿਸਾਰਾਂ ਵਿਚੋਂ ਇੱਕ ਸਨ, ਜਿਨ੍ਹਾਂ ਪਰ ਸ਼ੇਰਿ ਪੰਜਾਬ ਬੜਾ ਫ਼ਖ਼ਰ ਕਰਦਾ ਹੁੰਦਾ ਸੀ। ਇਹ ਉਹੋ ਅਦੁੱਤੀ ਸੂਰਮਾ ਸੀ, ਜਿਹੜਾ ਮੁਲਤਾਨ ਦੀ ਫ਼ੈਸਲੀ ਫ਼ਤਹ ਸਮੇਂ ਅਕਾਲੀ ਫੂਲਾ ਸਿੰਘ ਦੇ ਨਾਲ ਵਰ੍ਹਦੀ ਅੱਗ ਵਿੱਚ ਸਿਰ ਤਲੀ 'ਤੇ ਧਰ ਕੇ ਸਭ ਤੋਂ ਪਹਿਲਾਂ ਨਵਾਬ ਮੁਜ਼ੱਫਰ ਖ਼ਾਨ 'ਤੇ ਟੁੱਟ ਪਿਆ ਸੀ ਅਤੇ ਉਸਦੇ ਹੱਥੋਂ ਉਸ ਦੀ ਜੜਾਊ ਤਲਵਾਰ ਅਤੇ ਢਾਲ ਖੋਹ ਲਈ ਸੀ।

ਸੰਨ ੧੮੩੭ ਈ: ਵਿੱਚ ਜਦ ਅਫ਼ਗਾਨੀ ਲਸ਼ਕਰ ਨੇ ਕਿਲ੍ਹਾ ਜਮਰੌਦ, ਮਿਚਨੀਗੜ੍ਹ ਤੇ ਸ਼ੰਕਰਗੜ੍ਹ 'ਤੇ ਸਖਤ ਧਾਵਾ ਕੀਤਾ ਸੀ, ਉਸ ਨਾਜ਼ਕ ਸਮੇਂ ਬਹਾਦਰ ਸਰਦਾਰ ਨਿਛੱਤ੍ਰ ਸਿੰਘ ਨੇ ਆਪਣੀ ਨਿਰਭੈਤਾ ਅਤੇ ਯੋਗਤਾ ਨਾਲ ਅਫ਼ਗਾਨਾਂ ਦੇ ਕਈ ਗੁਣਾਂ ਵੱਧ ਲਸ਼ਕਰ 'ਤੇ ਫ਼ਤਹ ਪਾਈ ਤੇ ਕਿਲ੍ਹੇ ਪਰ ਖ਼ਾਲਸੇ ਦੇ ਝੰਡੇ ਦੀ ਇੱਜ਼ਤ ਨੂੰ ਕਾਇਮ ਰੱਖਦੇ ਹੋਏ ਆਪਣੇ ਆਪ ਨੂੰ ਭਾਰੀ ਖ਼ਤਰੇ ਵਿੱਚ ਪਾ ਕੇ ਕਿਲ੍ਹੇ ਨੂੰ ਬਚਾਈ ਰੱਖਿਆ ਸੀ।

1. ਸਰਦਾਰ ਲਹਿਣਾ ਸਿੰਘ ਸੰਧਾਂਵਾਲੀਆ ਸਰਦਾਰ ਅਮੀਰ ਸਿੰਘ ਦਾ ਪੁਤਰ ਅਤੇ ਬਹਾਦਰ ਸਰਦਾਰ ਬੁੱਧ ਸਿੰਘ ਸੰਧਾਂਵਾਲੀਏ ਦਾ ਛੋਟਾ ਭਾਈ ਸੀ। ਸਰਦਾਰ ਬੁੱਧ ਸਿੰਘ ਮੁੱਦਤ ਤਕ ਕਿਲ੍ਹਾ ਖ਼ੈਰਾਬਾਦ ਦਾ ਕਿਲ੍ਹਾਦਾਰ ਰਿਹਾ ਸੀ ਅਤੇ ਇਸਨੇ ਬੜੀ ਬਹਾਦਰੀ ਨਾਲ ਸੱਯਦ ਅਹਿਮਦ ਸ਼ਾਹ ਸਾਹਿਬ ਬਰੇਲਵੀ ਤੇ ਆਪਣੇ ਨਾਲੋਂ ਵੀਹ ਗੁਣਾਂ ਵੱਧ ਫ਼ੌਜ 'ਤੇ ਫ਼ਤਹ ਪਾਈ ਸੀ। ਸਰਦਾਰ ਲਹਿਣਾ ਸਿੰਘ ਸੰਨ ੧੮੩੭ ਈ: ਵਿਚ ਕਿਲ੍ਹਾ ਸ਼ਬਕਦਰ (ਸ਼ੰਕਰਗੜ੍ਹ) ਦਾ ਕਿਲ੍ਹੇਦਾਰ ਸੀ। ਜਦ ਹਾਜੀ ਖ਼ਾਨ ਕਾਕੜ ਸਣੇ ਕਈ ਹਜ਼ਾਰ ਗਾਜ਼ੀਆਂ ਦੇ ਲਸ਼ਕਰ ਦੇ; ਇਸ ਕਿਲ੍ਹੇ ਨੂੰ ਫ਼ਤਹ ਕਰਨ ਆਇਆ ਸੀ ਤਾਂ ਇਸ ਸਮੇਂ ਸਰਦਾਰ ਲਹਿਣਾ ਸਿੰਘ ਨੇ ਇੱਕ ਐਸਾ ਬਹਾਦਰਾਨਾ ਖ਼ਤ ਹਾਜੀ ਖ਼ਾਨ ਨੂੰ ਲਿਖਿਆ, ਜਿਸ ਨਾਲ ਉਸ ਦੇ ਕੰਨਾਂ ਦੀਆਂ ਖਿੜਕੀਆਂ ਖੁਲ੍ਹ ਗਈਆਂ ਸਨ। ਇਸ ਖ਼ਤ ਦੇ ਅਸਰ ਨਾਲ ਹਾਜੀ ਖ਼ਾਨ ਨੇ ਐਸਾ ਹੀਆ ਹਾਰਿਆ ਕਿ ਸ਼ਰਮਿੰਦਾ ਹੋ ਕੇ ਨਾਕਾਮਯਾਬ ਕਾਬਲ ਨੂੰ ਵਾਪਿਸ ਪਰਤ ਗਿਆ ਸੀ। ਇਸ ਕਿਲ੍ਹੇ ਦੇ ਬਚਾਉਣ ਵਿੱਚ ਸਰਦਾਰ ਲਹਿਣਾ ਸਿੰਘ ਦੀ ਨਿਰਭੈਤਾ ਤੇ ਬੀਰਤਾ ਤੇ ਖ਼ਾਲਸਈ ਸ਼ਾਨ ਦਾ ਇੱਕ ਅਲੌਕਿਕ ਨਮੂਨਾ ਮਿਲਦਾ ਸੀ, ਜਿਸਦਾ ਸਣੇ ਵੇਰਵੇ ਜ਼ਿਕਰ ਅੱਗੇ ਆਵੇਗਾ।

ਦੱਸਣਾ ਕਿ ਇਹ ਕਿਲ੍ਹਾ ਸੰਨ ੧੯੩੭ ਈ: ਦੇ ਮਹਾਂ ਜੰਗ ਦੇ ਸਮੇਂ ਕਿੰਨਾ ਜ਼ਰੂਰੀ ਸਾਬਤ ਹੋਇਆ, ਜ਼ਰੂਰਤ ਨਹੀਂ, ਇਸ ਦਾ ਸਵਿਸਥਾਰ ਹਾਲ ਯੋਗ ਥਾਂ ਪੁਰ ਅੱਗੇ ਆਵੇਗਾ।

ਇਸ ਤਰ੍ਹਾਂ ਅਫ਼ਗ਼ਾਨਿਸਤਾਨ ਦੇ ਸਾਰੇ ਰਸਤਿਆਂ ਤੇ ਦੱਰਿਆ ਨੂੰ ਪੂਰੀ-ਪੂਰੀ ਤਰ੍ਹਾਂ ਆਪਣੇ ਕਬਜ਼ੇ ਵਿੱਚ ਕਰਕੇ ਸਰਦਾਰ ਹਰੀ ਸਿੰਘ ਪਿਸ਼ਾਵਰ ਵੱਲ ਪਰਤ ਆਏ ।

## ਕਾਬਲ ਵਿੱਚ ਘਬਰਾਹਟ

ਨਲੂਆ ਸਰਦਾਰ ਇੱਧਰ ਇਨ੍ਹਾਂ ਕਿਲ੍ਹਿਆਂ ਆਦਿ ਦੀਆਂ ਤਿਆਰੀਆਂ ਨਾਲ ਸਰਹੱਦੀ ਸੂਬੇ ਨੂੰ ਪੱਕਿਆਂ ਕਰ ਰਿਹਾ ਸੀ, ਉਧਰ ਕਾਬਲ ਵਿੱਚ ਅਫ਼ਗ਼ਾਨੀ ਹਕੂਮਤ ਦੇ ਦਿਲ ਵਿੱਚ ਘਬਰਾਹਟ ਦੇ ਵੱਟ ਪੈ ਰਹੇ ਸਨ। ਇਹ ਗੱਲ ਠੀਕ ਸਮਝ ਗਏ ਸਨ ਕਿ ਅਫ਼ਗ਼ਾਨਿਸਤਾਨ ਦੇ ਸਿਰ ਪਰ ਇਹਨਾਂ ਨਵੇਂ ਕਿਲ੍ਹਿਆਂ ਦੀ ਕਤਾਰ ਅਤੇ ਇਸੇ ਕਦਰ ਫ਼ੌਜੀ ਤਿਆਰੀਆਂ ਦਾ ਸਾਫ਼ ਮਤਲਬ ਇਹ ਹੈ ਕਿ ਪਿਸ਼ਾਵਰ ਨੂੰ ਸਿੱਖ ਰਾਜ ਨਾਲ ਮਿਲਾਣੇ ਦੇ ਬਾਅਦ ਹੁਣ ਜਲਾਲਾਬਾਦ ਅਤੇ ਕਾਬਲ 'ਤੇ ਕਬਜ਼ਾ ਕਰਨ ਲਈ ਇਹ ਪੇਸ਼ਬੰਦੀਆਂ ਹੋ ਰਹੀਆਂ ਹਨ' । ਇਸ ਖ਼ਤਰੇ ਤੋਂ ਬਚਣ ਲਈ ਕਾਬਲ ਵਿੱਚ ਇੱਕ ਬਹੁਤ ਬੜੇ ਜੰਗ ਲਈ ਬੜੀ ਤੇਜ਼ੀ ਨਾਲ ਤਿਆਰੀਆਂ ਹੋਣੀਆਂ ਆਰੰਭ ਹੋ ਪਈਆਂ । ਅਮੀਰ ਦੋਸਤ ਮੁਹੰਮਦ ਖ਼ਾਨ ਤਾਂ ਤਿੰਨ ਵਾਰ ਮੈਦਾਨ ਜੰਗ ਵਿੱਚ ਸਰਦਾਰ ਹਰੀ ਸਿੰਘ ਦਾ ਬਾਹੂ ਬਲ ਦੇਖ ਚੁੱਕਾ ਸੀ, ਇਸ ਸਮੇਂ ਉਹ ਆਪ ਤਾਂ ਮੁੜ ਸਰਦਾਰ ਜੀ ਦੇ ਸਾਹਮਣੇ ਆਉਣ ਦੀ ਜੁਰਅੱਤ ਨਾ ਕਰ ਸਕਿਆ। ਹਾਂ, ਐਤਕੀਂ ਉਸ ਨੇ ਇੱਕ ਹੋਰ ਬੜਾ ਅਜੀਬ ਤਰੀਕਾ ਵਰਤਿਆ, ਜਿਸ ਨਾਲ ਸਾਰੇ ਅਫ਼ਗ਼ਾਨਿਸਤਾਨ ਦੇ ਘਰ-ਘਰ ਵਿੱਚ ਜੰਗ ਦਾ ਜੋਸ਼ ਜੰਗਲ ਦੀ ਅੱਗ ਦੀ ਤਰ੍ਹਾਂ ਫੈਲ ਗਿਆ, ਉਹ ਇਸ ਤਰ੍ਹਾਂ ਸੀ ਕਿ ਅਮੀਰ ਦੋਸਤ ਮੁਹੰਮਦ ਖ਼ਾਨ ਨੇ ਆਪਣੇ ਪੰਜ ਜਵਾਨ ਪੁੱਤਰ (੧) ਮੁਹੰਮਦ ਅਫ਼ਜ਼ਲ ਖ਼ਾਨ², (੨) ਮੁਹੰਮਦ ਅਕਬਰ ਖ਼ਾਨ, (੩) ਗ਼ੁਲਾਮ ਹੈਦਰ ਖ਼ਾਨ, (੪) ਮੁਹੰਮਦ ਆਜ਼ਮ ਖ਼ਾਨ, (੫) ਮੁਹੰਮਦ ਅਕਰਮ ਖ਼ਾਨ ਨੂੰ ਗ਼ਾਜ਼ੀਆਂ ਦੇ ਇੱਕ ਬਹੁਤ ਬੜੇ ਇਕੱਠ ਦੇ ਸਾਹਮਣੇ ਪੇਸ਼ ਕੀਤਾ ਅਤੇ ਬੜੀ ਜੋਸ਼ ਭਰੀ ਆਵਾਜ਼ ਵਿੱਚ ਆਖਿਆ-'ਮੈਂ ਇਹ ਆਪਣੇ ਪੰਜੇ ਪੁੱਤਰ ਇਸਲਾਮ ਦੀ ਇੱਜ਼ਤ ਤੇ ਨਾਮੂਸ ਨੂੰ ਕਾਫ਼ਰਾਂ ਤੋਂ ਬਚਾਉਣ ਲਈ ਕੌਮ ਦੇ ਹੱਥ ਸੌਂਪਦਾ ਹਾਂ, ਜਿਸ ਤਰ੍ਹਾਂ ਕੌਮ ਇਹਨਾਂ ਤੋਂ ਕੁਰਬਾਨੀ ਕਰਾਉਣੀ ਚਾਹੇ ਇਹ ਉਸੇ ਤਰ੍ਹਾਂ ਕਰਨ ਨੂੰ ਤਿਆਰ ਹਨ। ਇਹ ਹੁਣ ਮੇਰੇ ਬੱਚੇ ਨਹੀਂ, ਕੌਮ ਤੇ ਮਿਲਤ ਦੇ ਬੱਚੇ ਹਨ।' ਅਮੀਰ ਦੋਸਤ ਮੁਹੰਮਦ ਖ਼ਾਨ ਦੇ ਅਮਲੀ ਨਮੂਨੇ ਦਾ ਜੋਸ਼ੀਲੇ ਅਫ਼ਗਾਨਾਂ ਦੇ ਦਿਲਾਂ ਪਰ ਐਸਾ ਜਾਦੂ ਦਾ ਅਸਰ ਹੋਇਆ ਕਿ ਅਫ਼ਗ਼ਾਨਿਸਤਾਨ ਦਾ ਕੋਈ ਘਰ ਐਸਾ ਨਾ ਸੀ ਰਿਹਾ ਜਿਸ ਨੇ ਦੋ ਦੋ ਤਿੰਨ-ਤਿੰਨ ਜੁਆਨ ਇਸ ਜਹਾਦੀ

---

1. ਹਿਸਟਰੀ ਔਫ਼ ਦੀ ਪੰਜਾਬ, ਸੱਯਦ ਮੁਹੰਮਦ ਲਤੀਫ਼, ਸਫ਼ਾ ੪੯੨ ।
2. ਇਹ ਅਮੀਰ ਅਬਦੁਲ ਰਹਿਮਾਨ ਖ਼ਾਨ ਅਮੀਰ ਕਾਬਲ ਦਾ ਪਿਤਾ ਅਤੇ ਬਾਦਸ਼ਾਹ ਅਮਾਨਉੱਲਾ ਖ਼ਾਨ ਦਾ ਪੜਦਾਦਾ ਸੀ।

ਲੜਾਈ ਲਈ ਹਾਜ਼ਰ ਨਾ ਕੀਤੇ ਹੋਣ। ਅਫ਼ਗਾਨੀ ਮਾਵਾਂ ਜਦ ਆਪਣੇ ਹਰਮਨ ਪਿਆਰੇ ਅਮੀਰ ਦੇ ਪੰਜ ਪੁੱਤਰਾਂ ਦਾ ਇਸ ਇਸਲਾਮੀ ਯੁੱਧ ਲਈ ਕੌਮ ਨੂੰ ਦੇਣ ਦਾ ਹਾਲ ਸੁਣਦੀਆਂ ਸਨ ਤਾਂ ਉਹ ਆਪਣੇ ਇਸਲਾਮੀ ਦੇਸ਼ ਨੂੰ ਕਾਫ਼ਰਾਂ ਦੇ ਹੱਥੋਂ ਬਚਾਉਣ ਲਈ ਆਪਣੇ ਬੱਚਿਆਂ ਨੂੰ ਹੱਥੋਂ ਫੜ-ਫੜ ਕੇ ਲਿਆਉਂਦੀਆਂ ਸਨ ਅਤੇ ਅਮੀਰ ਸਾਹਿਬ ਦੇ ਹਵਾਲੇ ਕਰ ਜਾਂਦੀਆਂ ਸਨ। ਇਸ ਜਹਾਦ ਵਿੱਚ ਨਾ ਕੇਵਲ ਗ਼ਰੀਬ ਘਰਾਣਿਆਂ ਦੇ ਨੌਜੁਆਨ ਸ਼ਾਮਲ ਹੋਏ ਸਨ, ਬਲਕਿ ਸ਼ਾਹੀ ਖ਼ਾਨਦਾਨ ਵਿਚੋਂ ਨਵਾਬ ਜੱਬਾਰ ਖ਼ਾਨ, ਮੁਹੰਮਦ ਉਸਮਾਨ ਖ਼ਾਨ, ਸ਼ੁਜਾਉੱਦੌਲਾ ਖ਼ਾਨ, ਨਵਾਬ ਮੁਹੰਮਦ ਜ਼ਮਾਨ ਖ਼ਾਨ ਦਾ ਪੁੱਤਰ ਸ਼ਮਸੁਦੀਨ ਖ਼ਾਨ ਅਤੇ ਹਾਜੀ ਖ਼ਾਨ ਕਾਕੜ, ਅਮੀਰ ਦੋਸਤ ਮੁਹੰਮਦ ਖ਼ਾਨ ਦੇ ਸਾਰੇ ਭਤੀਜੇ ਤੇ ਭਾਣਜੇ, ਬਹੁਤ ਬੜੀ ਗਿਣਤੀ ਵਿੱਚ ਭਰਤੀ ਹੋ ਗਏ। ਅਫ਼ਗਾਨਿਸਤਾਨ ਤੋਂ ਛੁੱਟ ਬਿਜੋੜ ਤੋਂ ਮੀਰ-ਆਲਮ-ਖ਼ਾਨ, ਕੁੰਨੜ ਪੁਸ਼ਤ ਤੋਂ ਸੱਯਦ ਬਾਬਾ ਜਾਨ, ਸਣੇ ਆਪਣੇ ਹਜ਼ਾਰਾਂ ਮੁਰੀਦਾਂ ਦੇ, ਇਸੇ ਤਰ੍ਹਾਂ ਸਆਦਤ ਖ਼ਾਨ ਮੁਹੰਮਦ ਸਣੇ ਭਾਰੀ ਲਸ਼ਕਰ ਦੇ ਕਾਬਲ ਪਹੁੰਚ ਗਏ।

## ਕਿਲ੍ਹਾ ਜਮਰੌਦ ਪਰ ਚੜ੍ਹਾਈ

ਹੁਣ ਜਦ ਇਹ ਸਾਰੀਆਂ ਜੰਗੀ ਤਿਆਰੀਆਂ ਮੁਕੰਮਲ ਹੋ ਗਈਆਂ, ਤਾਂ ਇਸ ਲਸ਼ਕਰ ਦੇ ਪ੍ਰਬੰਧ ਲਈ ਅਮੀਰ ਦੋਸਤ ਮੁਹੰਮਦ ਖ਼ਾਨ ਨੇ ਆਪਣਾ ਨਾਇਬੁਲ ਸਲਤਨਤ ਮਿਰਜ਼ਾ ਸਮੀ ਖ਼ਾਨ ਨੂੰ ਜੋ ਸਾਰੇ ਅਫ਼ਗਾਨਿਸਤਾਨ ਵਿੱਚ ਪ੍ਰਬੰਧਕ ਮਸ਼ਹੂਰ ਸੀ ਤੇ ਅਮੀਰ ਦਾ ਬੜਾ ਇਤਬਾਰੀ ਸੀ, ਸਣੇ ਅਮੀਰ ਅਖੂਨਜ਼ਾਦਾ, ਮੁੱਲਾਂ ਮੁਹੰਮਦ ਖ਼ਾਨ ਅਤੇ ਜ਼ਰੀਨ ਖ਼ਾਨ ਅਰਜ਼ਬੇਗੀ ਦੇ ਮੁਕੱਰਰ ਕੀਤਾ। ਹੁਣ ਇਹ ਸਾਰਾ ਜੰਗੀ ਪ੍ਰਬੰਧ ਠੀਕ-ਠਾਕ ਹੋ ਗਿਆ ਤਾਂ ੧੫ ਅਪ੍ਰੈਲ ਸੰਨ, ੧੮੩੭ ਈ: ਨੂੰ ਇਹ ਭਾਰੀ ਲਸ਼ਕਰ ਦੋ ਹਿੱਸਿਆਂ ਵਿੱਚ ਵੰਡ ਕੇ ਖ਼ਾਲਸੇ ਦੇ ਟਾਕਰੇ ਲਈ ਤੋਰ ਦਿੱਤਾ। ਪਹਿਲਾ ਹਿੱਸਾ, ਜਿਸ ਵਿੱਚ ੩੦ ਹਜ਼ਾਰ ਫ਼ੌਜ ਤੇ ਮੁਲਕਈਆ ਲਸ਼ਕਰ ਜਿਹੜੇ ਵਧੇਰੇ ਸਵਾਰ ਸਨ। ੪੦ ਵੱਡੀਆਂ ਤੋਪਾਂ ਸਣੇ ਭਾਰੀ ਜੰਗੀ ਸਮਾਨ ਅਤੇ ਸਾਰੇ ਨਾਮੀ ਸ਼ਾਹੀ ਘਰਾਣੇ ਦੇ ਆਦਮੀਆਂ ਦੇ ਦੱਰਾ ਖ਼ੈਬਰ ਵੱਲ ਕੂਚ ਕਰ ਆਏ। ਦੂਜਾ ਹਿੱਸਾ ਹਾਜੀ-ਖ਼ਾਨ ਕਾਕੜ ਸੱਯਦ ਬਾਬਾ ਜਾਨ, ਸਣੇ ਆਪਣੇ ਹਜ਼ਾਰਾਂ ਮੁਰੀਦਾਂ ਅਤੇ ਮੀਰ ਆਲਮ ਖ਼ਾਨ ਬਿਜੌੜੀ ਤੇ ਸ਼ਹਾਦਤ ਖ਼ਾਨ ਮੁਹੰਮਦ ਸਣੇ ੨੦੦੦ ਕਲਮੀ ਰਸਾਲਾ ਫ਼ੌਜ, ੬ ਤੋਪਾਂ ਅਤੇ ੧੦ ਹਜ਼ਾਰ ਮੁਲਕਈਆ ਲਸ਼ਕਰ ਦੇ ਕਿਲ੍ਹਾ ਸ਼ੰਕਰਗੜ੍ਹ ਤੇ ਮਿਚਨੀ ਪਰ ਧਾਵਾ ਕਰਨ ਲਈ ਇਧਰ ਤੋਰ ਦਿੱਤਾ।

ਇਥੇ ਅਸੀਂ ਪਹਿਲਾਂ ਉਸ ਲਸ਼ਕਰ ਦਾ ਹਾਲ ਲਿਖਦੇ ਹਾਂ ਜਿਹੜਾ ਜਮਰੌਦ ਦਾ ਕਿਲ੍ਹਾ ਲੈਣ ਲਈ ਆਇਆ ਸੀ। ਇਹ ਫ਼ੌਜਾਂ ਕਾਬਲ ਤੋਂ ਕੂਚ ਕਰਕੇ ੨੪ ਅਪ੍ਰੈਲ ਨੂੰ ਲੰਡੀਖ਼ਾਨੇ ਪਹੁੰਚ ਗਈਆਂ। ਇਥੇ ਪਹੁੰਚਦਿਆਂ ਹੀ ਮਿਰਜ਼ਾ ਸਮੀ ਖ਼ਾਨ ਨੇ ਸਭ ਤੋਂ ਪਹਿਲਾ ਕੰਮ ਜੋ ਕੀਤਾ ਉਹ ਇਹ ਸੀ ਕਿ ਅਫ਼ਰੀਦੀਆਂ ਦੇ ਸਾਰੇ ਕਬੀਲਿਆਂ ਨੂੰ ਬੁਲਵਾ ਕੇ ਉਨ੍ਹਾਂ ਨੂੰ ਇੱਕ ਸਾਲ ਦਾ ਮੁਆਜਬ ਇਨਾਮ ਦੇ ਤੌਰ ਪਰ ਪੇਸ਼ਗੀ ਦੇ ਦਿੱਤਾ। ਇਕ ਤਾਂ ਇਸ ਰੁਪਏ ਦੀ ਖਿੱਚ ਨਾਲ ਦੂਜੇ ਮਿਲਤ ਦੇ ਨਾਮ ਪਰ ਵਾਸਤੇ ਪਾ ਕੇ

ਲਗਪਗ ਸਾਰੇ ਅਫ਼ਰੀਦੀਆਂ ਨੂੰ ਸਮੀ ਖ਼ਾਨ ਨੇ ਆਪਣੇ ਨਾਲ ਗੰਢ ਲਿਆ। ਇਸ ਦੇ ਉਪਰੰਤ ਕਿਲ੍ਹਾ ਜਮਰੌਦ ਪਰ ਹੱਲਾ ਬੋਲਣ ਦੀਆਂ ਸੋਚਾਂ ਸੋਚੀਣ ਲੱਗੀਆਂ।

ਇਧਰ ਸਰਦਾਰ ਹਰੀ ਸਿੰਘ ਸਰਹੱਦ ਦੀ ਪਕਿਆਈ ਲਈ ਕਿਲ੍ਹਿਆਂ ਦੀ ਤਿਆਰੀ ਵਿੱਚ ਰਾਤ ਦਿਨ ਜੁਟੇ ਰਹਿਣ ਅਤੇ ਹੋਰ ਮੁਲਕੀ ਪ੍ਰਬੰਧ ਦੀ ਦਰੁੱਸਤੀ ਲਈ ਭਾਰੀ ਮਿਹਨਤ ਦੇ ਥਕੇਵੇਂ ਦੇ ਕਾਰਨ ਤਾਪ ਨਾਲ ਬੀਮਾਰ ਹੋ ਗਏ ਸਨ ਅਤੇ ਵੈਦਾਂ ਨੇ ਆਪ ਨੂੰ ਆਖਿਆ ਸੀ ਕਿ ਆਪ ਨੂੰ ਕਾਫ਼ੀ ਆਰਾਮ ਦੀ ਲੋੜ ਹੈ, ਦੂਜਾ ਸ਼ਾਹਜ਼ਾਦਾ ਨੌਨਿਹਾਲ ਸਿੰਘ ਦੀ ਇਤਿਹਾਸਕ ਸ਼ਾਨ ਵਾਲੀ ਸ਼ਾਦੀ ਸਮੇਂ, ਜੋ ਪਿਛਲੇ ਮਹੀਨੇ ਸਰਦਾਰ ਸ਼ਾਮ ਸਿੰਘ ਅਟਾਰੀ ਵਾਲੇ ਦੇ ਘਰ ਹੋਈ ਸੀ, ਪਿਸ਼ਾਵਰ ਦੀ ਫ਼ੌਜ ਦਾ ਬਹੁਤ ਸਾਰਾ ਹਿੱਸਾ ਉਧਰ ਨੂੰ ਚਲਾ ਗਿਆ ਸੀ[1], ਚੂੰਕਿ ਸ਼ਾਦੀ ਦੇ ਸਮੇਂ ਅੰਗਰੇਜ਼ਾਂ ਵੱਲੋਂ ਸਰ ਹੈਨਰੀ ਫ਼ੈਨ ਕਮਾਂਡਰ ਇਨ ਚੀਫ਼ ਅਤੇ ਹੋਰ ਬਹੁਤ ਸਾਰੇ ਰਾਜੇ ਮਹਾਰਾਜੇ ਨਵਾਬ ਆਏ ਹੋਏ ਸਨ, ਮਹਾਰਾਜਾ ਸਾਹਿਬ ਚਾਹੁੰਦੇ ਸਨ ਕਿ ਇਸ ਸਮੇਂ ਖ਼ਾਲਸਾ ਫ਼ੌਜ ਦਾ ਭਾਰੀ ਇਕੱਠ ਕੀਤਾ ਜਾਏ ਤੇ ਇਨ੍ਹਾਂ ਦੀ ਕਵਾਇਦਦਾਨੀ ਦੀ ਪੂਰੀ-ਪੂਰੀ ਨੁਮਾਇਸ਼ ਕੀਤੀ ਜਾਏ[2] ।

ਉਪਰੋਕਤ ਤਿਆਰੀਆਂ ਜਦ ਕਾਬਲ ਵਿੱਚ ਹੋ ਰਹੀਆਂ ਸਨ ਤਾਂ ਖ਼ਬਰ-ਰਸਾਨ ਸਾਰੇ ਹਾਲ ਸਰਦਾਰ ਹਰੀ ਸਿੰਘ ਨੂੰ ਰੋਜ਼ਾਨਾ ਲਿਖ ਕੇ ਭੇਜਦੇ ਰਹਿੰਦੇ ਸਨ। ਸਰਦਾਰ ਜੀ ਨੇ ਇਹ ਸਾਰੀਆਂ ਰਿਪੋਟਾਂ ਸਣੇ ਆਪਣੇ ਖ਼ਤ ਦੇ ਖ਼ਲੀਤਾ ਮਹਾਰਾਜਾ ਸਾਹਿਬ ਦੀ ਸੇਵਾ ਵਿੱਚ ਤੇਜ਼ ਰਫਤਾਰ ਸਾਂਢਨੀ ਸਵਾਰ ਰਾਹੀਂ ਭਿਜਵਾ ਦਿੱਤੀਆਂ, ਜਿਸ ਵਿੱਚ ਪਿਸ਼ਾਵਰ ਦੀ ਫ਼ੌਜ ਨੂੰ ਬਹੁਤ ਛੇਤੀ ਵਾਪਸ ਭੇਜਣ ਦੀ ਖਾਸ ਮੰਗ ਕੀਤੀ ਗਈ ਸੀ। ਇਹ ਖ਼ਲੀਤਾ ਰਾਜਾ ਧਿਆਨ ਸਿੰਘ ਨੂੰ ੨੬ ਅਪ੍ਰੈਲ ਦੀ ਦੁਪਹਿਰ ਨੂੰ ਪਹੁੰਚ ਗਿਆ। ਮਾਲੂਮ ਹੁੰਦਾ ਹੈ ਕਿ ਇਹ ਜ਼ਰੂਰੀ ਰਿਪੋਟ ਧਿਆਨ ਸਿੰਘ ਨੇ ਸਮੇਂ ਸਿਰ ਸ਼ੇਰਿ ਪੰਜਾਬ ਨੂੰ ਨਹੀਂ ਸੀ ਦੱਸੀ, ਜਿਸ ਕਰਕੇ ਲਾਹੌਰ ਤੋਂ ੩੦ ਅਪ੍ਰੈਲ ਤੱਕ ਸਰਦਾਰ ਹਰੀ ਸਿੰਘ ਨੂੰ ਕੋਈ ਉੱਤਰ ਨਹੀਂ ਸੀ ਪੁੱਜਾ।

## ਲੜਾਈ ਦਾ ਪਹਿਲਾ ਦਿਨ

ਇੱਧਰ ਅਫ਼ਗ਼ਾਨਾਂ ਨੂੰ ਜਦ ਖ਼ੈਬਰੀਆਂ ਵਲੋਂ ਸਹਾਇਤਾ ਦੀ ਪੂਰੀ ਤਸੱਲੀ ਹੋ ਗਈ ਤਾਂ ਉਹ ੨੭ ਅਪ੍ਰੈਲ ਨੂੰ ਲੰਡੀਖ਼ਾਨੇ ਤੋਂ ਕੂਚ ਕਰਕੇ ਦੱਰਾ ਖ਼ੈਬਰ ਦੇ ਪੂਰਬੀ ਸਿਰੇ ਪਰ ਪਹੁੰਚ ਗਏ। ਇੱਥੇ ਪਹੁੰਚ ਕੇ ਅਫ਼ਗ਼ਾਨਾਂ ਨੂੰ ਇਹ ਵੀ ਪਤਾ ਲੱਗਾ ਕਿ ਸਰਦਾਰ ਹਰੀ ਸਿੰਘ ਆਪ ਕਿਲ੍ਹੇ ਵਿੱਚ ਮੌਜੂਦ ਨਹੀਂ ਹਨ। ਹੁਣ ਤਾਂ ਇਨ੍ਹਾਂ ਦੇ ਹੌਸਲੇ ਬੜੇ ਹੀ ਵੱਧ ਗਏ[3] ਅਤੇ

---

1. ਮਾਲੂਮ ਹੁੰਦਾ ਹੈ ਕਿ ਪਿਸ਼ਾਵਰ ਵਿਚੋਂ ਖ਼ਾਲਸਾ ਫ਼ੌਜ ਦੀ ਕਮੀ ਦਾ ਪਤਾ ਦੋਸਤ ਮੁਹੰਮਦ ਖ਼ਾਨ ਨੂੰ ਲਗ ਗਿਆ ਸੀ, ਇਸ ਲਈ ਉਸ ਨੇ ਤੁਰੰਤ ਤਿਆਰੀ ਕਰਕੇ ਇਸ ਮੌਕੇ ਤੋਂ ਲਾਭ ਉਠਾਉਣਾ ਚਾਹਿਆ।
2. ਕਨਿੰਘਮ, ਹਿਸਟਰੀ ਔਫ਼ ਦੀ ਪੰਜਾਬ, ਸਫ਼ਾ ੨੨੫ ।
3. ਜਰਨੀ ਇਨ ਬਿਲਚੋਸਤਾਨ, ਅਫ਼ਗ਼ਾਨਿਸਤਾਨ ਐਂਡ ਦੀ ਪੰਜਾਬ ਮੈਸਨ; ਜਿ: ੩, ਸਫ਼ਾ ੩੯੪ । ਸੱਯਦ ਮੁਹੰਮਦ ਲਤੀਫ਼ ਹਿਸਟਰੀ ਔਫ਼ ਦੀ ਪੰਜਾਬ, ਸਫ਼ਾ ੪੯੨।

ਅਗਲੇ ਦਿਨ ੨੯ ਅਪ੍ਰੈਲ ਨੂੰ ਬੜੀ ਦਿਲਜਮੀ ਨਾਲ ਆਪਣੀਆਂ ਤੋਪਾਂ ਦੇ ਮੂੰਹ ਕਿਲ੍ਹੇ ਵੱਲ ਸਿੱਧੇ ਕਰ ਦਿੱਤੇ ਤੇ ਲੱਗੇ ਗੋਲਾਬਾਰੀ ਕਰਨ। ਬਹਾਦਰ ਸਰਦਾਰ ਮਹਾਂ ਸਿੰਘ ਨੇ ਜਦ ਅਫ਼ਗਾਨਾਂ ਨੂੰ ਇਸ ਕਿਲ੍ਹੇ ਪਰ ਧਾਵਾ ਕਰਦਿਆਂ ਡਿੱਠਾ ਤਾਂ ਉਸੀ ਵਕਤ ਆਪਣੀਆਂ ਤੋਪਾਂ—ਜਿਹੜੀਆਂ ਕਿਲ੍ਹੇ ਦੀਆਂ ਫ਼ਸੀਲਾਂ ਪੁਰ ਚੜ੍ਹੀਆਂ ਹੋਈਆਂ ਸਨ—ਦਾਗਣ ਦਾ ਹੁਕਮ ਦੇ ਦਿੱਤਾ। ਬਸ ਫੇਰ ਕੀਹ ਸੀ, ਉਹ ਘਮਸਾਣ ਦਾ ਜੰਗ ਮਚਿਆ ਕਿ ਕੰਨ ਪਈ ਅਵਾਜ਼ ਭੀ ਸੁਣਾਈ ਨਾ ਸੀ ਦੇਂਦੀ। ਤੋਪਾਂ ਤੋਂ ਛੁੱਟ ਕਿਲ੍ਹੇ ਦੇ ਅੰਦਰ ਦੇ ਬੰਦੂਕਚੀਆਂ ਤੇ ਨਿਸ਼ਾਨਚੀਆਂ ਨੇ ਐਸੇ ਤਾੜ-ਤਾੜ ਕੇ ਨਿਸ਼ਾਨੇ ਲਾਏ ਕਿ ਮੁਰਦਿਆਂ ਤੇ ਫੱਟੜਾਂ ਨਾਲ ਮੈਦਾਨ ਭਰ ਦਿੱਤਾ, ਜਿਸ ਦਾ ਅਸਰ ਇਹ ਹੋਇਆ ਕਿ ਵੈਰੀ ਸਾਰਾ ਦਿਨ ਤੋਪਾਂ ਤੇ ਬੰਦੂਕਾਂ ਦਾ ਟਾਕਰਾ ਕਰਦਾ ਰਿਹਾ, ਪਰ ਖ਼ਾਲਸੇ ਦੀ ਮਾਰ ਦੇ ਸਾਹਮਣੇ ਆਪਣੀ ਥਾਂ ਤੋਂ ਇੱਕ ਗਜ਼ ਭੀ ਅੱਗੇ ਨਾ ਵੱਧ ਸਕਿਆ। ਹੁਣ ਇਸ ਤਰ੍ਹਾਂ ਪਹਿਲਾ ਦਿਨ ਗੁਜ਼ਰ ਗਿਆ ਤੇ ਰਾਤ ਦਾ ਹਨੇਰਾ ਪੈਂਦਿਆਂ ਹੀ ਦੋਵਾਂ ਧਿਰਾਂ ਵੱਲੋਂ ਗੋਲਾਬਾਰੀ ਬੰਦ ਹੋ ਗਈ। ਦੋਵੇਂ ਧਿਰਾਂ ਆਪੋ ਆਪਣੇ ਮੁਰਦਿਆਂ ਨੂੰ ਟਿਕਾਣੇ ਲਗਾਣ ਅਤੇ ਫਟੜਾਂ ਦੇ ਫਟ ਬੰਨ੍ਹਣ ਆਦਿ ਵਿੱਚ ਜੁੱਟ ਗਈਆਂ। ਅੱਜ ਦੀ ਲੜਾਈ ਵਿੱਚ ਸਰਦਾਰ ਅਜੈਬ ਸਿੰਘ ਰੰਧਾਵਾ[1] ਬੜੀ ਵਰਿਆਮਤਾ ਨਾਲ ਲੜਦਾ ਹੋਇਆ ਸਖ਼ਤ ਫਟੜ ਹੋਇਆ ਤੇ ਰਾਤ ਨੂੰ ਪਰਲੋਕ ਗਮਨ ਕਰ ਗਿਆ।

---

1. ਸਰਦਾਰ ਅਜਬ ਸਿੰਘ ਰੰਧਾਵੇ ਦੇ ਘਰਾਣੇ ਦੀਆਂ ਕੁਰਬਾਨੀਆਂ ਖ਼ਾਲਸਾ ਰਾਜ ਲਈ ਬੜੀਆਂ ਸ਼ਾਨਦਾਰ ਹਨ। ਸਰਦਾਰ ਅਜਬ ਸਿੰਘ ਦਾ ਦਾਦਾ ਬਹਾਦਰ ਸਰਦਾਰ ਦਲ ਸਿੰਘ ਜੀ ਆਪਣੇ ਸਮੇਂ ਦਾ ਸਿੱਧ ਯੋਧਾ ਮੰਨਿਆ ਜਾਂਦਾ ਸੀ। ਆਪ ਜੀ ਨੇ ਸਰਹੱਦੀ ਇਲਾਕੇ ਦੀਆਂ ਸ਼ੋਰਸ਼ਾਂ ਨੂੰ ਦਬਾਉਣ ਵਿੱਚ ਬੜੀਆਂ ਘਾਲਾਂ ਘਾਲੀਆਂ ਸਨ। ਸੰਨ ੧੮੧੮ ਵਿੱਚ ਜਦ ਖ਼ਾਲਸੇ ਨੇ ਪਹਿਲੀ ਵਾਰ ਪਿਸ਼ਾਵਰ ਨੂੰ ਫ਼ਤਹ ਕਰਕੇ ਆਪਣੇ ਰਾਜਸੀ ਅਸਰ ਹੇਠ ਲੈ ਆਂਦਾ ਸੀ ਤਾਂ ਇਸ ਦੇ ਥੋੜ੍ਹੇ ਸਮੇਂ ਬਾਅਦ ਕਾਬਲ ਦੇ ਅਫ਼ਗਾਨਾਂ ਅਤੇ ਯੂਸਫ਼ਜ਼ਈ ਦੇ ਪਠਾਣਾਂ ਮੁੜ ਬਗ਼ਾਵਤ ਖੜੀ ਕਰ ਦਿੱਤੀ ਸੀ, ਤਾਂ ਉਸ ਸਮੇਂ ਇਨ੍ਹਾਂ ਸਰਕਸ਼ਾਂ ਨੂੰ ਸਿੱਧੇ ਰਾਹ ਪਾਉਣ ਲਈ ਸ਼ੇਰਿ ਪੰਜਾਬ ਨੇ ਸਰਦਾਰ ਦਲ ਸਿੰਘ ਰੰਧਾਵੇ ਨੂੰ ਇਸ ਮੁਹਿਮ ਲਈ ਨੀਯਤ ਕੀਤਾ ਸੀ; ਜਿਸਨੇ ੧੨੦੦੦ ਖ਼ਾਲਸਾ ਫ਼ੌਜ ਨਾਲ ਅਟਕ ਤੋਂ ਪਾਰ ਹੋ ਕੇ ਬੜੀ ਦਲੇਰੀ ਤੇ ਯੋਗਤਾ ਨਾਲ ਇਸ ਸ਼ੋਰਸ਼ ਨੂੰ ਦਬਾ ਦਿੱਤਾ ਸੀ। ਇਸੇ ਤਰ੍ਹਾਂ ਡੇਰਾ ਇਸਮਾਈਲ ਖ਼ਾਨ, ਬੰਨੂ ਦੇ ਵਜ਼ੀਰੀਆਂ ਪਰ ਬੜੀ ਭਾਰੀ ਸਫਲਤਾ ਪ੍ਰਾਪਤ ਕੀਤੀ ਸੀ। ਆਪ ਜੀ ਖ਼ਾਲਸਾ ਰਾਜ ਨਾਲ ਆਪਣੇ ਅੰਤਮ ਸਵਾਸਾਂ ਤੱਕ ਵਫ਼ਾਦਾਰੀ ਦਾ ਸਬੂਤ ਦੇਂਦੇ ਹੋਏ ਸੰਨ ੧੮੪੫ ਈ: ਦੀ ਸਤਲੁਜ ਦੀ ਲੜਾਈ ਵਿੱਚ ਕੁਰਬਾਨ ਹੋ ਗਏ ਸੀ। ਸਰਦਾਰ ਦਲ ਸਿੰਘ ਦਾ ਸੂਰਮਾ ਸਪੁੱਤਰ ਸਰਦਾਰ ਕਾਹਨ ਸਿੰਘ ਰੰਧਾਵਾ ਆਪਣੇ ਸ਼ੇਰਿ ਦਿਲ ਪਿਤਾ ਦੀਆਂ ਅੱਖਾਂ ਸਾਹਮਣੇ ਸੰਨ ੧੮੨੭ ਈ: ਵਿੱਚ ਸੱਯਦ ਅਹਿਮਦ ਸ਼ਾਹ ਦੇ ਧਾਵੇ ਦਾ ਬੜੀ ਵਰਿਆਮਤਾ ਨਾਲ ਟਾਕਰਾ ਕਰਦੇ ਹੋਏ ਨੇ ਖ਼ਾਲਸੇ ਦਾ ਜਹਾਂਗੀਰੇ ਦਾ ਕਿਲ੍ਹਾ ਵੈਰੀਆਂ ਤੋਂ ਬਚਾ ਲਿਆ, ਪਰ ਆਪਣੇ ਆਪ ਨੂੰ ਖ਼ਾਲਸੇ ਦੀ ਇੱਜ਼ਤ ਤੋਂ ਵਾਰ ਦਿੱਤਾ ਸੀ। ਸਰਦਾਰ ਕਾਨ੍ਹ ਸਿੰਘ ਦੇ ਉਪਰੰਤ ਆਪ ਦਾ ਇਕਲੌਤਾ ਨੌਨਿਹਾਲ ਸਰਦਾਰ ਅਜਬ ਸਿੰਘ ਖ਼ਾਲਸਾ ਰਾਜ ਦੀ ਪਤ ਅਤੇ ਸ਼ਾਨ ਨੂੰ ਵੈਰੀਆਂ ਤੋਂ ਬਚਾਉਂਦਾ ਹੋਇਆ ਅੱਜ (੨੯ ਅਪ੍ਰੈਲ ਸੰਨ ੧੮੩੭) ਨੂੰ ਆਪਣੇ ਨਾਮਵਰ ਦਾਦਾ ਅਤੇ ਨਿਰਭੈ ਪਿਤਾ ਦੇ ਨਾਮ ਨੂੰ ਸਦਾ ਲਈ ਅਟੱਲ ਕਰਦਾ ਹੋਇਆ ਪਰਲੋਕ ਸਿਧਾਰ ਗਿਆ।

## ਲੜਾਈ ਦਾ ਦੂਜਾ ਦਿਨ

ਅਗਲੇ ਦਿਨ ਮੁੜ ਪਹੁ ਫੁਟਾਲੇ ਦੇ ਨਾਲ ਹੀ ਕਿਲ੍ਹੇ ਪਰ ਹੱਲੇ ਹੋਣੇ ਆਰੰਭ ਹੋ ਗਏ। ਅੱਜ ਅਫ਼ਗਾਨ ਬੜੀ ਦਲੇਰੀ ਤੇ ਦੂਣੇ ਜੋਸ਼ ਨਾਲ ਕਿਲ੍ਹੇ ਵੱਲ ਵੱਧਦੇ ਹੋਏ ਆਏ, ਅੱਗੋਂ ਖ਼ਾਲਸੇ ਨੇ ਭੀ ਇੰਨੀ ਦ੍ਰਿੜ੍ਹਤਾ ਤੇ ਨਿਰਭੈਤਾ ਨਾਲ ਗੋਲੀਆਂ ਦਾ ਮੀਂਹ ਵਸਾਇਆ ਕਿ ਵੈਰੀ ਨੂੰ ਕਿਲ੍ਹੇ ਦੇ ਲਾਗੇ ਪਹੁੰਚਣ ਦੀ ਜੁਰਅਤ ਨਾ ਹੋ ਸਕੀ।

ਇਸ ਤਰ੍ਹਾਂ ਕਈ ਵਾਰ ਅਫ਼ਗਾਨਾਂ ਨੇ ਮੁੜ-ਮੁੜ ਕਿਲ੍ਹਾ ਜਮਰੌਦ ਵੱਲ ਵੱਧਣ ਦੀ ਕੋਸ਼ਿਸ਼ ਕੀਤੀ, ਪਰ ਓਹ ਜਿੰਨੀ ਵਾਰੀ ਅਗਾਂਹ ਵਧੇ ਖ਼ਾਲਸਾ ਉੱਨੀ ਵਾਰ ਹੀ ਉਨ੍ਹਾਂ ਨੂੰ ਪਿਛਾਂਹ ਧਕੇਲ ਦਿੰਦਾ ਰਿਹਾ। ਛੇਕੜ ਤੀਹ ਹਜ਼ਾਰ ਨਾਲ ਇੱਕ ਹਜ਼ਾਰ ਦਾ ਟਾਕਰਾ ਕੱਦ ਤਕ ਨਿਭ ਸਕਦਾ ਸੀ ? ਇਸ ਦਿਨ ਸੂਰਜ ਅਸਤ ਹੋਣ ਦੇ ਨਾਲ ਹੀ ਵੈਰੀ ਦੇ ਟਿੱਡੀ ਦਲ ਲਸ਼ਕਰ ਨੇ ਬੜਾ ਭਾਰੀ ਜਾਨੀ ਨੁਕਸਾਨ ਉਠਾ ਕੇ ਕਿਲ੍ਹੇ ਨੂੰ ਘੇਰੇ ਵਿੱਚ ਰੱਖ ਲਿਆ ਅਤੇ ਨਾਲ ਹੀ ਲੱਗਦੇ ਹੱਥ ਪਾਣੀ ਦੇ ਕੱਠੇ ਪਰ ਭੀ ਆਪਣਾ ਕਬਜ਼ਾ ਕਰ ਲਿਆ। ਇਸ ਸਮੇਂ ਕਿਲ੍ਹੇ ਦੀ ਬਾਹਰ ਵਾਲੀ ਬਾਹੀ ਇਕ ਥਾਂ ਤੋਂ ਤੋਪਾਂ ਨਾਲ ਗਿਰਾ ਦੇਣ ਵਿੱਚ ਵੈਰੀ ਕਾਮਯਾਬ ਹੋ ਗਿਆ, ਪਰ ਇਹ ਗੱਲ ਹੈਰਾਨ ਕਰ ਦੇਣ ਵਾਲੀ ਹੈ ਕਿ ਅਫ਼ਗਾਨੀ ਫ਼ੌਜ ਦੀ ਇੰਨੀ ਭਾਰੀ ਗਿਣਤੀ ਦੇ ਹੁੰਦੇ ਹੋਇਆਂ ਭੀ ਉਹ ਉਸ ਰਾਤ ਨੂੰ ਕਿਲ੍ਹੇ ਵਿੱਚ ਵੜਨ ਦਾ ਹੌਸਲਾ ਨਾ ਕਰ ਸਕੀ। ਕਹਿੰਦੇ ਹਨ ਮੁਹੰਮਦ ਅਫ਼ਜ਼ਲ ਖ਼ਾਨ ਆਪਣੇ ਸਵਾਰਾਂ ਨਾਲ ਕਿਲ੍ਹੇ ਵਿੱਚ ਵੜਨ ਲਈ ਅੱਗੇ ਵਧਿਆ ਸੀ, ਪਰ ਇਸ ਨੂੰ ਮਿਰਜ਼ਾ ਸਮੀ ਖ਼ਾਨ ਨੇ ਉਸੇ ਵਕਤ ਇਹ ਕਹਿਕੇ ਮਨ੍ਹਾ ਕਰ ਦਿੱਤਾ ਕਿ ਆਪਣੇ ਲਈ ਮੁੱਲ ਤੋਂ ਮੌਤ ਨਾ ਖ਼ਰੀਦੇ, ਸਿਖਾਂ ਨਾਲ ਹੱਥੋਂ ਹੱਥੀ ਲੜਨ ਦੀ ਥਾਂ—ਜਿਸ ਵਿੱਚ ਜਾਨੀ ਨੁਕਸਾਨ ਦਾ ਭਾਰੀ ਖ਼ਤਰਾ ਹੈ—ਇਹਨਾਂ ਨੂੰ ਘੇਰੇ ਵਿੱਚ ਰੱਖ ਕੇ ਭੁੱਖ ਨਾਲ ਮਾਰ ਕੇ ਕਿਲ੍ਹਾ ਲੈਣਾ ਵੱਧ ਸਿਆਣਪ[1] ਹੈ। ਇਸ ਤਰ੍ਹਾਂ ਅਫ਼ਗਾਨੀ ਫ਼ੌਜ ਹੁਣ ਦੋ ਦਿਨ ਲਗਾਤਾਰ ਲੜ-ਲੜ ਕੇ ਡਾਢੀ ਹਫ਼ ਗਈ ਸੀ। ਜਦ ਹਨੇਰਾ ਪਿਆ ਤੇ ਅੱਜ ਦੀ ਲੜਾਈ ਸਵੇਰ ਤੀਕ ਬੰਦ ਹੋਈ, ਤਾਂ ਸਭ ਨੇ ਸ਼ੁਕਰ ਕੀਤਾ।

ਇਸ ਤਰ੍ਹਾਂ ੨੯ ਅਪ੍ਰੈਲ ਦਾ ਭਿਆਨਕ ਦਿਨ ਗੁਜ਼ਰ ਗਿਆ, ਪਰ ਨਾ ਤਾਂ ਸਿੱਖਾਂ ਨੂੰ ਬਾਹਰੋਂ ਮਦਦ ਪਹੁੰਚੀ ਅਤੇ ਨਾ ਹੀ ਅਫ਼ਗਾਨ ਕਿਲ੍ਹੇ ਪਰ ਕਬਜ਼ਾ ਹੀ ਕਰ ਸਕੇ। ਅਫ਼ਗਾਨੀ ਫ਼ੌਜਾਂ ਜਦ ਇਸ ਤਰ੍ਹਾਂ ਥੱਕ ਕੇ ਬੇਹਾਲ ਪਈਆਂ ਸਨ ਤਾਂ ਸਰਦਾਰ ਮਹਾਂ ਸਿੰਘ ਨੇ ਕਿਲ੍ਹੇ ਦੇ ਸਰਦਾਰਾਂ ਨੂੰ ਇਕੱਠਾ ਕੀਤਾ ਅਤੇ ਬੜੇ ਹੀ ਧੀਰਜ ਤੇ ਹੌਸਲੇ ਨਾਲ ਆਖਿਆ, "ਗੁਰੂ ਕਾ ਖ਼ਾਲਸਾ! ਸਾਡੀ ਸ਼ਹੀਦੀ ਦੀ ਘੜੀ ਹੁਣ ਬਹੁਤ ਨੇੜੇ ਆ ਪਹੁੰਚੀ ਹੈ। ਇਸ ਸਮੇਂ ਤੀਕ ਸਾਨੂੰ ਬਾਹਰ ਤੋਂ ਸਹਾਇਤਾ ਨਾ ਪਹੁੰਚ ਸਕਣ ਦਾ ਭਾਵ ਜਿਹੜਾ ਮੈਂ ਸਮਝ ਸਕਿਆ ਹਾਂ ਉਹ ਕੇਵਲ ਇਹ ਹੈ ਕਿ ਸਤਿਗੁਰੂ ਨੂੰ ਭਾਂਵਦਾ ਹੈ ਕਿ ਅਸੀਂ ਸਾਰੇ ਸ਼ਹੀਦੀ ਦਾ ਉੱਚ ਮੁਰਾਤਬਾ ਪ੍ਰਾਪਤ ਕਰੀਏ। ਇਹ ਸਾਡੇ ਲਈ ਵਡਿਆਈ ਦੀ ਗੱਲ ਹੈ

---

1. ਲਾਈਫ਼ ਔਫ਼ ਦੋਸਤ ਮੁਹੰਮਦ ਖ਼ਾਨ, ਮੋਹਨ ਲਾਲ ।

ਕਿ ਆਪਣੇ ਫ਼ਰਜ਼ਾਂ ਨੂੰ ਪੂਰਾ ਕਰਦੇ ਹੋਏ ਆਪਣਾ ਆਪ ਵਾਰੀਏ। ਖ਼ਾਲਸਾ ਜੀ ! ਅੱਜ ਸਾਡੇ ਲਈ ਇਹ 'ਚਮਕੌਰ ਦੀ ਰਾਤ' ਹੈ ਪਰ ਜੇ ਕਦੇ ਆਪ ਆਪਣੇ ਪਾਵਨ ਬਜ਼ੁਰਗਾਂ ਵਾਲੀ ਹਿੰਮਤ ਕਰੋ ਤਾਂ ਇਹ ਮੁਸ਼ਕਲਾਂ ਬੜੀ ਹੱਦ ਤੀਕ ਦੂਰ ਹੋ ਸਕਦੀਆਂ ਹਨ। ਇਸ ਸਮੇਂ ਮੇਰੀਆਂ ਆਪ ਤੋਂ ਦੋ ਮੰਗਾਂ ਹਨ : ਇਕ ਤਾਂ ਮੈਨੂੰ ਕੁਝ ਉਹ ਸਿਰਲੱਥ ਜੁਆਨ ਚਾਹੀਦੇ ਹਨ ਜਿਹੜੇ ਰਾਤੋ-ਰਾਤ ਕਿਲ੍ਹੇ ਦੀ ਡਿੱਗੀ ਹੋਈ ਫ਼ਸੀਲ ਵਿੱਚ ਰੇਤ ਭਰੀਆਂ ਬੋਰੀਆਂ ਜੋੜ, ਇਸ ਪਾੜ ਨੂੰ ਪੂਰ ਕੇ ਕਿਲ੍ਹੇ ਨੂੰ ਪੱਕਾ ਕਰ ਲੈਣ, ਦੂਜਾ ਕੁਝ ਐਸੇ ਦਲੇਰ ਸੂਰਮਿਆਂ ਦੀ ਲੋੜ ਹੈ ਜੋ ਅੱਜ ਦਾ ਸਾਰਾ ਹਾਲ ਰਾਤੋ-ਰਾਤ ਪਿਸ਼ਾਵਰ ਸਰਦਾਰ ਹਰੀ ਸਿੰਘ ਕੋਲ ਪਹੁੰਚਾ ਦੇਣ।" ਕਿਹਾ ਜਾਂਦਾ ਹੈ ਕਿ ਸਰਦਾਰ ਮਹਾਂ ਸਿੰਘ ਦੇ ਇਹਨਾਂ ਸੰਖੇਪ, ਪਰ ਗੱਚ ਭਰੇ ਬਚਨਾਂ ਦਾ ਖ਼ਾਲਸੇ ਪਰ ਉਹ ਸ਼ਹੀਦੀ ਪ੍ਰਭਾਵ ਛਾਇਆ ਕਿ ਉਹਨਾਂ ਦੇ ਚਿਹਰੇ ਖਿੜ ਕੇ ਇਸ ਨਾਜ਼ਕ ਸਮੇਂ ਲਾਲੋ ਲਾਲ ਹੋ ਗਏ। ਕਿਲ੍ਹੇ ਦੇ ਸਰਦਾਰਾਂ ਨੇ ਸਰਦਾਰ ਮਹਾਂ ਸਿੰਘ ਨੂੰ ਭਰੋਸਾ ਦਿਵਾਂਦੇ ਹੋਏ ਆਖਿਆ ਕਿ ਸਾਨੂੰ ਮਾਣ ਹੈ ਅਤੇ ਨਿਰਸੰਦੇਹ ਵੱਡਾ ਮਾਣ ਹੈ ਕਿ ਅਸੀਂ ਕੌਮ ਅਤੇ ਆਪਣੀਆਂ ਜਾਨਾਂ ਤੋਂ ਪਿਆਰੇ ਮਹਾਰਾਜਾ ਸਾਹਿਬ ਲਈ ਆਪਣਾ ਆਪ ਵਾਰੀਏ। ਹਾਂ, ਇਸ ਸਮੇਂ ਜੋ ਕੁਝ ਲਾਲਸਾ ਸਾਡੇ ਮਨ ਵਿੱਚ ਹੈ ਤਾਂ ਉਹ ਕੇਵਲ ਇਹ ਹੈ ਕਿ ਇਹ 'ਖ਼ਾਲਸਾਈ ਝੰਡਾ' ਜਿਹੜਾ ਇਸ ਕਿਲ੍ਹੇ ਪਰ ਝੂਲ ਰਿਹਾ ਹੈ, ਇਹ ਹੁਣ ਕੱਲ੍ਹ ਸ਼ਾਇਦ ਇਥੇ ਨਹੀਂ ਝੂਲੇਗਾ। ਇਹ ਕਿਲ੍ਹਾ ਜਿਸ ਦੀ ਧਾਕ ਸਾਰੇ ਅਫ਼ਗਾਨਿਸਤਾਨ ਵਿੱਚ ਬੈਠ ਗਈ ਹੈ, ਸ਼ਾਇਦ ਵੈਰੀ ਇਸ ਨੂੰ ਗਿਰਾ ਕੇ ਇਸ 'ਤੇ ਹੱਲ ਫੇਰ ਦੇਣਗੇ। ਇਹ ਖਿਆਲ ਜਦ ਅੱਖਾਂ ਦੇ ਸਾਹਮਣੇ ਆਂਵਦੇ ਹਨ, ਤਦ ਦਿਲ ਦੁੱਖੀ ਹੁੰਦਾ ਹੈ। ਬਾਕੀ ਸਾਨੂੰ ਆਪਣੀਆਂ ਜਾਨਾਂ ਦੀ ਰੱਤੀ ਜਿੰਨੀ ਵੀ ਪਰਵਾਹ ਨਹੀਂ। ਸਾਡੀ ਰਾਏ ਆਪ ਨਾਲ ਸੋਲਾਂ ਆਨੇ ਸਹਿਮਤ ਹੈ ਕਿ ਜਦ ਤੱਕ ਸਾਡੇ ਸਰੀਰਾਂ ਵਿੱਚ ਖ਼ੂਨ ਦੀ ਅੰਤਮ ਬੂੰਦ ਬਾਕੀ ਹੈ, ਸਾਨੂੰ ਯਤਨ ਕਰਨਾ ਚਾਹੀਦਾ ਹੈ ਕਿ ਜਿਸ ਤਰ੍ਹਾਂ ਹੋ ਸਕੇ ਇਸ ਕੌਮੀ ਝੰਡੇ ਨੂੰ ਵੈਰੀਆਂ ਤੋਂ ਬਚਾਈ ਰੱਖੀਏ। ਫ਼ਸੀਲ ਦੇ ਭਰਨ ਲਈ ਤਾਂ ਕਈ ਸੌ ਜੁਆਨ ਉਸੇ ਘੜੀ ਜੁੱਟ ਪਏ ਅਤੇ ਪਹਿਰ ਰਾਤ ਰਹਿੰਦੀ ਤੋਂ ਪਹਿਲਾਂ ਹੀ ਪਾੜ ਨੂੰ ਚੰਗੀ ਤਰ੍ਹਾਂ ਬੰਦ ਕਰਕੇ ਪਹਿਲੇ ਦੀ ਤਰ੍ਹਾਂ ਮਜ਼ਬੂਤ ਕਰ ਦਿੱਤਾ। ਦੂਜੇ ਕੰਮ ਲਈ, ਅਰਥਾਤ ਖ਼ਾਲਸੇ ਦਾ ਇਹ ਅੰਤਮ ਸੰਦੇਸਾ ਪਿਸ਼ਾਵਰ ਦੇ ਵੀਰਾਂ ਨੂੰ ਪਹੁੰਚਾਉਣ ਲਈ ਭੀ ਕਈ ਜੁਆਨਾਂ ਨੇ ਆਪਣੇ ਆਪ ਨੂੰ ਪੇਸ਼ ਕੀਤਾ, ਇਹਨਾਂ ਵਿਚੋਂ ਇੱਕ ਬੀਬੀ ਵੀ ਸੀ[1]। ਦੱਸਦੇ ਹਨ ਕਿ ਇਸ ਬੀਬੀ ਨੇ ਬੜੀ ਨਿੰਮ੍ਰਤਾ ਸਹਿਤ ਸਰਦਾਰ ਮਹਾਂ ਸਿੰਘ ਨੂੰ ਆਖਿਆ ਕਿ ਕਿਲ੍ਹੇ ਦੀ ਰੱਖਿਆ ਲਈ ਇਸ ਸਮੇਂ ਇੱਥੇ ਰਹਿਣ ਦੀ, ਇੱਕ-ਇੱਕ ਜੁਆਨ ਦੀ ਆਪ ਨੂੰ ਭਾਰੀ ਲੋੜ ਹੈ ਅਤੇ ਜਿਸ ਤਰ੍ਹਾਂ ਹੋ ਸਕੇ ਇਸ ਅੰਤਮ ਸੇਵਾ ਦੀ ਵਡਿਆਈ ਇਸ ਨਿਮਾਣੀ ਭੈਣ ਨੂੰ ਬਖ਼ਸ਼ੀ ਜਾਏ। ਇਸ ਬੀਬੀ ਦੀ ਇਸ ਕੁਰਬਾਨੀ ਦੇ ਭਾਵ ਨੂੰ ਦੇਖ ਕੇ ਕਿਲ੍ਹੇ ਦੇ ਹਰ ਇੱਕ ਸੂਰਮੇ ਦੇ ਹਿਰਦੇ ਵਿੱਚ

1. ਦੀ ਸਿੱਖ ਫ਼ੋਕਲੋਰ ਸੀਰੀਜ਼ ਨੰ: ੧ ਦਾ ਕਰਤਾ ਲਿਖਦਾ ਹੈ ਕਿ ਇਸ ਬੀਬੀ ਦਾ ਨਾਮ ਹਰਸਰਨ ਕੌਰ ਸੀ।

ਕੁਰਬਾਨੀ ਦਾ ਦਰਿਆ ਠਾਠਾਂ ਮਾਰਨ ਲੱਗ ਪਿਆ। ਇਸ ਸਮੇਂ ਕਈ ਸਿੰਘਾਂ ਦਾ ਇਹ ਵਿਚਾਰ ਸੀ ਕਿ ਇਸ ਬੀਬੀ ਨੂੰ ਬਾਹਰ ਨਾ ਭੇਜਿਆ ਜਾਏ ਤੇ ਇਥੇ ਹੀ ਸੇਵਾ ਕਰਦੇ ਰਹਿਣ, ਪਰ ਇਸ ਨੇ ਇੱਕ ਵੀ ਨਹੀਂ ਮੰਨੀ, ਛੇਕੜ ਇਹ ਫੈਸਲਾ ਹੋਇਆ ਕਿ ਇਹ ਬੀਬੀ ਅਫ਼ਰੀਦਣਾਂ ਦੇ ਭੇਸ ਵਿੱਚ ਕਿਲ੍ਹੇ ਵਿਚੋਂ ਨਿਕਲ ਜਾਏ ਤੇ ਇਹ ਸੰਦੇਸਾ ਰਾਤੋ-ਰਾਤ ਪਿਸ਼ਾਵਰ ਪਹੁੰਚਾ ਦੇਵੇ।

## ਸਰਦਾਰ ਮਹਾਂ ਸਿੰਘ ਦਾ ਖ਼ਤ

ਜਿਹੜਾ ਆਪ ਨੇ ਸਰਦਾਰ ਹਰੀ ਸਿੰਘ ਨੂੰ ਲਿਖਿਆ, ਬਹੁਤ ਲੰਬਾ ਨਹੀਂ ਸੀ, ਪਰ ਇਸ ਦਾ ਇੱਕ-ਇੱਕ ਅਖਰ ਕੌਮੀ ਪਿਆਰ ਦਾ ਦਫ਼ਤਰ ਸੀ। ਯੋਗ ਸਤਿਕਾਰ ਦੇ ਉਪਰੰਤ ਸਰਦਾਰ ਜੀ ਨੇ ਲਿਖਿਆ—"ਜੀ ਨਹੀਂ ਸੀ ਚਾਹੁੰਦਾ ਕਿ ਆਪ ਜੀ ਨੂੰ ਬੀਮਾਰੀ ਦੀ ਹਾਲਤ ਵਿੱਚ ਇਸ ਅਪਦਾ ਵਿਖੇ ਆਪਣੇ ਨਾਲ ਰਲਾਇਆ ਜਾਏ। ਅਸੀਂ ਇਸ ਗੱਲ ਤੋਂ ਚੰਗੀ ਤਰ੍ਹਾਂ ਜਾਣੂ ਹਾਂ ਕਿ ਪਿਸ਼ਾਵਰ ਵਿੱਚ ਫ਼ੌਜ ਬਹੁਤ ਹੀ ਘੱਟ ਹੈ ਅਤੇ ਲਾਹੌਰੋਂ ਹੁਣ ਪਹੁੰਚ ਨਹੀਂ ਸਕਦੀ, ਪਰ ਕਿਲ੍ਹੇ ਦੇ ਖ਼ਾਲਸੇ ਦਾ ਇਹ ਫ਼ੈਸਲਾ ਹੈ ਕਿ ਅੱਜ ਦੇ ਹਾਲ ਆਪ ਜੀ ਤੀਕ ਪਹੁੰਚਾਏ ਜਾਣ। 'ਫਤੇ ਗੜ੍ਹ' ਦੀ ਬਾਹਰਲੀ ਫ਼ਸੀਲ ਦਾ ਬਹੁਤ ਸਾਰਾ ਹਿੱਸਾ ਦਰਵਾਜ਼ੇ ਦੇ ਲਾਗਿਓਂ ਅੱਜ ਸ਼ਾਮ ਨੂੰ ਵੈਰੀ ਦੀਆਂ ਤੋਪਾਂ ਦੇ ਗੋਲਿਆਂ ਦੀ ਮਾਰ ਨਾਲ ਡਿੱਗ ਪਿਆ ਸੀ, ਜਿਸ ਨੂੰ ਕਿਲ੍ਹੇ ਦਾ ਖ਼ਾਲਸਾ ਇਸ ਵਕਤ ਬੜੀ ਹਿੰਮਤ, ਦਲੇਰੀ ਤੇ ਚੜ੍ਹਦੀਆਂ ਕਲਾਂ ਵਿੱਚ ਰੇਤ ਭਰੀਆਂ ਬੋਰੀਆਂ ਨਾਲ ਪੂਰ ਰਿਹਾ ਹੈ, ਆਸ਼ਾ ਹੈ ਰਾਤ ਇਹ ਖੱਪਾ ਠੀਕ ਹੋ ਜਾਏਗਾ। ਅੱਜ ਉਸ ਸਮੇਂ ਸਤਿਗੁਰੂ ਨੇ ਖ਼ਾਲਸੇ ਦੀ ਪੈਜ ਰੱਖ ਲਈ ਕਿ ਵੈਰੀ ਫ਼ਸੀਲ ਦੇ ਡਿਗਦਿਆਂ ਸਾਰ ਕਿਲ੍ਹੇ ਪਰ ਧਾਵਾ ਕਰਨ ਦਾ ਹੀਆ ਨਾ ਕਰ ਸਕਿਆ, ਨਹੀਂ ਤਾਂ ਇਹ ਅੰਤਮ ਸੰਦੇਸ਼ਾ ਸ਼ਾਇਦ ਆਪ ਜੀ ਦੀ ਸੇਵਾ ਵਿੱਚ ਭੇਟਾ ਨਾ ਹੋ ਸਕਦਾ। ਪ੍ਰਤੀਤ ਹੋ ਰਿਹਾ ਹੈ ਕਿ ਸਵੇਰ ਸਾਰ ਅਫ਼ਗਾਨਾਂ ਨੇ ਕਿਲ੍ਹੇ ਪਰ ਹੱਲਾ ਕਰਨਾ ਹੈ ਅਤੇ ਖ਼ਾਲਸੇ ਦਾ ਤੇ ਆਪ ਦਾ ਅਤਿ ਪਿਆਰਾ 'ਫ਼ਤੇ ਗੜ੍ਹ' ਜ਼ਮੀਨ ਨਾਲ ਮਿਲਾ ਦਿੱਤਾ ਜਾਣਾ ਹੈ, ਪਰ ਆਪ ਇਹ ਗੱਲ ਸੁਣ ਕੇ ਅਤਿ ਪ੍ਰਸੰਨ ਹੋਵੋਗੇ ਕਿ ਆਪ ਨੇ ਜਿਨ੍ਹਾਂ ਜੁਆਨਾਂ ਪਰ ਭਰੋਸਾ ਕਰਕੇ ਇਸ ਕਿਲ੍ਹੇ ਦੀ ਇੱਜ਼ਤ ਉਨ੍ਹਾਂ ਦੇ ਹੱਥ ਸੌਂਪੀ ਸੀ ਉਨ੍ਹਾਂ ਵਿਚੋਂ ਇੱਕ ਭੀ ਐਸਾ ਨਹੀਂ ਨਿਕਲਿਆ, ਜਿਸ ਨੇ ਕੌਮ ਦੀ ਇੱਜ਼ਤ ਦੇ ਟਾਕਰੇ ਪਰ ਆਪਣੀ ਜਾਨ ਨੂੰ ਵਧੇਰੇ ਪਿਆਰਾ ਸਮਝਿਆ ਹੋਵੇ। ਇਸ ਸਮੇਂ ਫੱਟੜਾਂ ਤੇ ਬੀਮਾਰਾਂ ਤੋਂ ਛੁੱਟ ਸਤ ਕੁ ਸੌ ਦਾ ਟਿਕਾਣਾ ਸੂਰਮੇ ਕਿਲ੍ਹੇ ਵਿੱਚ ਹਨ। ਅੱਜ ਇਨ੍ਹਾਂ ਸਾਰਿਆਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿੱਚ ਪ੍ਰਣ ਕੀਤਾ ਹੈ ਕਿ ਜਦ ਤੀਕ ਸਾਡੀਆਂ ਰਗਾਂ ਵਿੱਚ ਲਹੂ ਦਾ ਛੇਕੜਲਾ ਤੁਬਕਾ ਬਾਕੀ ਹੈ ਖ਼ਾਲਸਈ ਝੰਡੇ ਦੀ ਕੋਈ ਬੇਇੱਜ਼ਤੀ ਨਹੀਂ ਕਰ ਸਕੇਗਾ। ਇਸ ਤੋਂ ਪਿਛੋਂ ਸ਼ਾਇਦ ਸਾਡੇ ਵਲੋਂ ਆਪ ਨੂੰ ਕੋਈ ਖ਼ਤ ਨ ਪਹੁੰਚ ਸਕੇਗਾ। ਹੁਣ ਕਿਲ੍ਹੇ ਦੇ ਸਰਬਤ ਖ਼ਾਲਸੇ ਵੱਲੋਂ ਸਤਿਕਾਰ ਭਰੇ ਦਿਲ ਨਾਲ ਅੰਤਮ ਸ੍ਰੀ ਵਾਹਿਗੁਰੂ ਕਾ ਖ਼ਾਲਸਾ, ਸ੍ਰੀ ਵਾਹਿਗੁਰੂ ਜੀ ਕੀ ਫ਼ਤਹ ਪਰਵਾਨ ਹੋਵੇ।

ਆਪ ਦਾ ਨਿਵਾਜਿਆ ਮਹਾਂ ਸਿੰਘ ਅਤੇ
'ਫਤੇ ਗੜ੍ਹ' ਦਾ ਸਮੂਹ ਖ਼ਾਲਸਾ
ਮਿਤੀ ੧੭ ਵੈਸਾਖ
ਸੰਮਤ ਬਿ: ੧੮੯੪

ਇਹ ਖ਼ਤ ੩੦ ਅਪ੍ਰੈਲ ੧੮੩੭ ਈ: ਸਵੇਰ ਦੇ ਦੋ ਵਜੇ ਸਰਦਾਰ ਹਰੀ ਸਿੰਘ ਜੀ ਨੂੰ ਪਹੁੰਚਾ ਦਿੱਤਾ ਗਿਆ। ਖ਼ਤ ਨੂੰ ਪੜ੍ਹਨ ਦੇ ਉਪਰੰਤ ਸਰਦਾਰ ਹਰੀ ਸਿੰਘ ਦੇ ਸਾਹਮਣੇ ਦੋ ਸਵਾਲ ਸਨ—ਇਕ ਤਾਂ ਆਪਣੀ ਬਿਮਾਰੀ ਵਿੱਚ ਸਰੀਰ ਰੱਖਿਆ ਦਾ ਅਤੇ ਦੂਜਾ ਖ਼ਾਲਸਾ ਰਾਜ ਦੀ ਇੱਜ਼ਤ ਦੇ ਬਚਾਉਣ ਦਾ। ਇਸ ਸਮੇਂ ਆਪ ਦੇ ਕੌਮੀ ਪਿਆਰ ਨੇ ਉਛਾਲਾ ਖਾਧਾ ਅਤੇ ਆਪਣੀ ਜਾਨ ਦੀ ਰੱਖਿਆ ਦੇ ਖ਼ਿਆਲ ਨੂੰ ਦਿਲ ਵਿਚੋਂ ਕੱਢ ਕੇ ਪੰਥ ਦੀ ਪਤ ਤੇ ਰਾਜ ਦੀ ਭਲਾਈ ਦਾ ਖ਼ਿਆਲ ਪ੍ਰਬਲ ਹੋ ਆਇਆ। ਆਪ ਉਸੀ ਵਕਤ ਮੈਦਾਨ ਜੰਗ ਵਿੱਚ ਜਾਣ ਲਈ ਤਿਆਰ ਹੋ ਗਏ ਅਤੇ ਨਾਲ ਹੀ ਪਿਸ਼ਾਵਰ ਦੀ ਫ਼ੌਜ ਨੂੰ ਭੀ ਕੂਚ ਦਾ ਹੁਕਮ ਦੇ ਦਿੱਤਾ।

ਓਧਰ ਫ਼ੌਜ ਤਿਆਰ ਹੀ ਹੋ ਰਹੀ ਸੀ ਕਿ ਸਰਦਾਰ ਜੀ ਨੇ ਸਰਦਾਰ ਮਹਾਂ ਸਿੰਘ ਦਾ ਅਸਲ ਖ਼ਤ ਸਣੇ ਆਪਣੀ ਸਣਵੇਰਵੇ ਰਿਪੋਰਟ ਦੇ ਇੱਕ ਤੇਜ਼ ਰਫਤਾਰ ਸਾਂਢਨੀ ਸਵਾਰ ਦੇ ਹੱਥ ਮਹਾਰਾਜਾ ਸਾਹਿਬ ਨੂੰ ਲਾਹੌਰ ਭਿਜਵਾ ਦਿੱਤਾ, ਜਿਸ ਵਿੱਚ ਜਮਰੌਦ ਦੀ ਨਾਜ਼ਕ ਹਾਲਤ ਦਾ ਜ਼ਿਕਰ ਅਤੇ ਇਸ ਵਕਤ ਤੀਕ ਲਾਹੌਰ ਤੋਂ ਮਦਦ ਲਈ ਫ਼ੌਜ ਦੇ ਨਾ ਪਹੁੰਚਣ ਪਰ ਵੱਡੀ ਹੈਰਾਨਗੀ ਪ੍ਰਗਟ ਕੀਤੀ ਸੀ ਅਤੇ ਨਾਲ ਹੀ ਫ਼ੌਜਾਂ ਨੂੰ ਪਿਸ਼ਾਵਰ ਛੇਤੀ ਭੇਜਣ ਦੀ ਮੁੜ ਮੰਗ ਸੀ, ਅਖ਼ੀਰ ਪੁਰ ਆਪ ਨੇ ਖ਼ੁਦ, ਸਣੇ ਪਿਸ਼ੌਰ ਦੀ ਮੌਜੂਦਾ ਦਸ ਹਜ਼ਾਰ ਫ਼ੌਜ ਦੇ, ਜਿਸ ਵਿੱਚ ੬੦੦੦ ਪੈਦਲ, ੧੦੦੦ ਕਵਾਇਦਦਾਨ ਸਵਾਰ, ੧੮ ਤੋਪਾਂ ਅਤੇ ੩੦੦੦ ਖੁਲ੍ਹੇ ਘੋੜੇ ਚੜ੍ਹੇ ਸਨ[1], ਜਮਰੌਦ ਦੇ ਰਣਤੱਤੇ ਵੱਲ ਹੁਣੇ ਹੀ ਕੂਚ ਕਰਨ ਦਾ ਹਾਲ ਸੀ। ਸਰਦਾਰ ਹਰੀ ਸਿੰਘ ਦਾ ਮਹਾਰਾਜਾ ਰਣਜੀਤ ਸਿੰਘ ਵੱਲ ਇਹ ਛੇਕੜਲਾ ਖੱਤ ਸੀ।

ਉਧਰ ਸਰਦਾਰ ਜੀ ਨੇ ਮਹਾਰਾਜਾ ਸਾਹਿਬ ਵੱਲ ਖਲੀਤਾ ਤੋਰਿਆ, ਇੱਧਰ ਆਪ ਜੀ ਦੇ ਹੁਕਮ ਦੀ ਪਾਲਣਾ ਵਿੱਚ ਫ਼ੌਜ ਤਿਆਰ ਹੋ ਗਈ ਸੀ ਤੇ ਹੁਣ ਇਹ ਸਾਰੀ ਫ਼ੌਜ ਸਰਦਾਰ ਜੀ ਦੀ ਤਹਿਤ ਵਿੱਚ ਜਮਰੌਦ ਵੱਲ ਟੁਰ ਪਈ ਸੀ। ਰਸਾਲਾ ਫ਼ੌਜ ਅਤੇ ਘੋੜਿਆਂ ਦੇ ਤੋਪਖ਼ਾਨਿਆਂ ਨੂੰ ਸਰਦਾਰ ਹਰੀ ਸਿੰਘ ਜੀ ਨੇ ਆਪਣੇ ਨਾਲ ਲੈ ਕੇ ਡਬਲ ਕੂਚ ਕਰਦਿਆਂ ਤੇ ਪੈਦਲ ਫ਼ੌਜ ਨੂੰ ਪਿਛੇ ਛੇਤੀ ਪਹੁੰਚ ਜਾਣ ਦਾ ਹੁਕਮ ਕਰ ਗਏ। ਬੁਰਜ ਹਰੀ ਸਿੰਘ ਲਾਗੇ ਪਹੁੰਚ ਕੇ ਇੱਥੇ ਫ਼ੌਜ ਨੂੰ ਤਿੰਨਾਂ ਭਾਗਾਂ ਵਿੱਚ ਵੰਡਿਆ ਗਿਆ—ਇੱਕ ਭਾਗ ਨੂੰ ਆਪਣੇ ਨਾਲ ਰੱਖਿਆ, ਦੂਜਾ ਹਿੱਸਾ ਬਹਾਦਰ ਸਰਦਾਰ ਨਿਧਾਨ ਸਿੰਘ 'ਪੰਜ ਹਥਾ'[2] ਦੀ ਸੌਂਪਣੀ ਵਿੱਚ ਕੀਤਾ; ਤੀਜਾ ਦਸਤਾ ਸਰਦਾਰ

---

1. ਮਹਾਰਾਜਾ ਰਣਜੀਤ ਸਿੰਘ, ਸਰ ਲੈਪਲ ਗ੍ਰਿਫ਼ਨ, ਸਫ਼ਾ ੨੧੪ ।

2. ਸਰਦਾਰ ਨਿਧਾਨ ਸਿੰਘ ਨੂੰ 'ਪੰਜ ਹੱਥਾ' ਲਕਬ ਸ਼ੇਰਿ ਪੰਜਾਬ ਨੇ ਬਖ਼ਸ਼ਿਆ ਸੀ। ਇਸ ਦਾ ਕਾਰਨ ਇਹ ਸੀ ਕਿ ਇਹ ਸਰਦਾਰ ਆਪਣੇ ਸਮੇਂ ਦਾ ਪ੍ਰਸਿੱਧ ਸ਼ਮਸ਼ੇਰਜ਼ਦਨ ਅਤੇ ਅਦੁੱਤੀ ਬਲਵਾਨ ਮੰਨਿਆ ਜਾਂਦਾ ਸੀ। ਸੰਨ ੧੮੨੩ ਈ: ਦੇ ਤਰਕੀ ਨੁਸ਼ਹਿਰੇ ਦੇ ਘੋਰ ਜੰਗ ਵਿੱਚ ਸਰਦਾਰ ਨਿਧਾਨ ਸਿੰਘ ਨੂੰ ਮਹਾਰਾਜਾ ਸਾਹਿਬ ਨੇ ਨੇੜਿਓਂ ਦੇਖਿਆ ਕਿ ਸਾਹਮਣੇ ਪਾਸੇ ਤੋਂ ਪੰਜ ਜੋਸ਼ੀਲੇ ਗਾਜ਼ੀ ਇਸ ਪਰ ਇਕਾਇਕ ਟੁੱਟ ਪਏ ਹਨ। ਆਪ ਨੇ ਅੱਗੋਂ ਬੜੀ ਬੀਰਤਾ ਤੇ ਨਿਰਭੈਤਾ ਨਾਲ ਆਪਣੀ ਸ਼ਮਸ਼ੀਰ ਐਸੀ ਚਲਾਈ ਕਿ ਉਨ੍ਹਾਂ ਪੰਜਾਂ ਨੂੰ ਉਥੇ ਹੀ ਰੱਖਿਆ।

(ਬਾਕੀ ਫੁੱਟਨੋਟ ਸਫ਼ਾ 188 ਹੇਠ)

ਅਮਰ ਸਿੰਘ 'ਖੁਰਦ'[1] ਮਜੀਠੀਆ ਦੇ ਹੱਥ ਸੌਂਪਿਆ, ਜਿਸ ਵਿੱਚ ਜਮਾਂਦਾਰ ਦਾ ਡੇਰਾ[2] ਤੇ ਇੱਕ ਹਜ਼ਾਰ ਖੁਲ੍ਹੇ ਘੋੜ ਚੜ੍ਹੇ ਸਨ।

---

(ਸਫ਼ਾ 187 ਦਾ ਬਾਕੀ ਫੁੱਟਨੋਟ)

ਜਦ ਇਨ੍ਹਾਂ ਪੰਜਾਂ ਗ਼ਾਜ਼ੀਆਂ ਤੋਂ ਖੋਹੀਆਂ ਹੋਈਆਂ ਪੰਜ ਤਲਵਾਰਾਂ ਲੈ ਕੇ ਇਹ ਸ਼ੇਰਿ ਪੰਜਾਬ ਦੀ ਹਜ਼ੂਰੀ ਵਿੱਚ ਹਾਜ਼ਰ ਹੋਇਆ ਤਾਂ ਸ੍ਰੀ ਹਜ਼ੂਰ ਜੀ ਨੇ ਆਖਿਆ ਕਿ "ਇਹ ਮੇਰਾ 'ਪੰਜ ਹਥਾ' ਸੂਰਮਾ ਹੈ" ਉਸ ਦਿਨ ਤੋਂ ਸਰਦਾਰ ਨਿਧਾਨ ਸਿੰਘ ਦਾ ਨਾਮ 'ਪੰਜ ਹੱਥਾ' ਪ੍ਰਸਿੱਧ ਹੋ ਗਿਆ। ਸਰਕਾਰੀ ਕਾਰਜਾਂ ਵਿੱਚ ਵੀ ਆਪ ਦਾ ਨਾਮ 'ਪੰਜ ਹਥਾ' ਲਿਖਿਆ ਜਾਂਦਾ ਸੀ ਅਤੇ ਸ਼ਾਹੀ ਦਰਬਾਰ ਵਿੱਚ ਭੀ ਇਸੇ ਨਾਮ ਨਾਲ ਆਪ ਨੂੰ ਪੁਕਾਰਿਆ ਜਾਂਦਾ ਸੀ। ਆਪ ਦੀ ਬੀਰਤਾ ਅਤੇ ਨਿਡਰਤਾ ਦਾ ਇਸ ਗੱਲ ਤੋਂ ਸੌਖਾ ਅਨੁਮਾਨ ਹੋ ਸਕਦਾ ਹੈ ਕਿ ਆਪ ਦੇ ਸਰੀਰ ਪਰ ਕੋਈ ਚੱਪਾ ਭਰ (ਤਿੰਨ ਇੰਚੀ) ਥਾਂ ਐਸੀ ਨਹੀਂ ਸੀ ਮਿਲਦੀ, ਜਿੱਥੇ ਫੱਟ ਦਾ ਨਿਸ਼ਾਨ ਨਾ ਹੋਵੇ।

ਆਪ ਦੇ ਸਪੁੱਤਰ ਸਰਦਾਰ ਫ਼ੌਜਾ ਸਿੰਘ ਅਤੇ ਪੋਤਰੇ ਸਰਦਾਰ ਗੁਲਾਬ ਸਿੰਘ, ਸੰਤ ਸਿੰਘ ਅਤੇ ਊਧਮ ਸਿੰਘ ਮੌਜ਼ਾਂ ਪੰਜਾਂ ਚੋਹਾਂ ਜ਼ਿਲ੍ਹਾ ਗੁਰਦਾਸਪੁਰ ਵਿੱਚ ਆਪਣੀ ਜਾਗੀਰ ਵਿਖੇ ਰਹਿੰਦੇ ਹਨ।

1. ਸਰਦਾਰ ਅਮਰ ਸਿੰਘ 'ਕਲਾਨ' (ਮਜੀਠੀਆ) ਦਾ ਹਾਲ ਪਾਠਕ ਪਿੱਛੇ ਪੜ੍ਹ ਆਏ ਹਨ। ਸਰਦਾਰ ਅਮਰ ਸਿੰਘ 'ਖੁਰਦ' ਮਜੀਠੀਆ ਦੇ ਘਰਾਣੇ ਦਾ ਜ਼ਿਕਰ ਇਸ ਤਰ੍ਹਾਂ ਹੈ :—

ਅਮਰ ਸਿੰਘ ਖੁਰਦ ਸਰਦਾਰ ਮੰਨਾ ਸਿੰਘ ਸ਼ਹੀਦ ਦਾ ਸਪੁੱਤਰ ਅਤੇ ਬਹਾਦਰ ਸਰਦਾਰ ਮਹਿਤਾਬ ਸਿੰਘ ਮਜੀਠੀਏ ਦਾ ਪਿਤਾ ਸੀ। ਇਸ ਅਮਰ ਸਿੰਘ ਦਾ ਕੱਦ ਮਧਰਾ ਸੀ, ਜਿਸ ਕਰਕੇ ਮਹਾਰਾਜਾ ਰਣਜੀਤ ਸਿੰਘ ਜੀ ਇਸ ਨੂੰ ਪਿਆਰ ਨਾਲ ਅਮਰ ਸਿੰਘ ਖੁਰਦ ਕਰਕੇ ਬੁਲਾਉਂਦੇ ਹੁੰਦੇ ਸਨ। ਇਹ ਸਰਦਾਰ ਬਹਾਦਰੀ ਤੇ ਨਿਸ਼ਾਨੇਬਾਜ਼ੀ ਲਈ ਖ਼ਾਲਸਾ ਫ਼ੌਜਾਂ ਵਿੱਚ ਬਹੁਤ ਬੜੀ ਸ਼ੋਹਰਤ ਰੱਖਦਾ ਸੀ। ਇਹ ਸੰਨ ੧੮੧੮ ਈ: ਵਾਲੀ ਮੁਲਤਾਨ ਦੀ ਲੜਾਈ ਵਿੱਚ ਬੜੇ ਜੋਸ਼ ਨਾਲ ਲੜਿਆ ਸੀ; ਇਸੇ ਤਰ੍ਹਾਂ ਕਸ਼ਮੀਰ ਦੀ ਫ਼ਤਹਯਾਬੀ ਅਤੇ ਜਦ ਸੰਨ ੧੮੩੪ ਈ: ਵਿੱਚ ਪਿਸ਼ਾਵਰ ਨੂੰ ਫ਼ਤਹ ਕਰਕੇ ਖ਼ਾਲਸਾ ਰਾਜ ਨਾਲ ਮਿਲਾਇਆ ਗਿਆ ਸੀ, ਤਦ ਸ: ਅਮਰ ਸਿੰਘ ਸਣੇ ਆਪਣੇ ਨਿਡਰ ਸਪੁੱਤਰ ਨੌਜੁਆਨ ਮਹਿਤਾਬ ਸਿੰਘ ਦੇ ਇਸ ਬਿਜਈ ਫ਼ੌਜ ਵਿੱਚ ਸ਼ਾਮਲ ਸੀ। ਇਸ ਸਰਦਾਰ ਨੇ ਪਿਸ਼ਾਵਰ ਦੀ ਫ਼ਤਹ ਦੇ ਉਪਰੰਤ ਇਥੋਂ ਦੇ ਬਾਹਰ ਦੇ ਇਲਾਕੇ ਦਾ ਪ੍ਰਬੰਧ ਬੜੀ ਯੋਗਤਾ ਨਾਲ ਕੀਤਾ ਸੀ। ਇੱਕ ਵੇਰੀ ਕਿਲ੍ਹਾ ਸ਼ਬਕਦਰ (ਸ਼ੰਕਰਗੜ੍ਹ) ਪਰ ਪਠਾਣਾਂ ਨੇ ਕਈ ਹਜ਼ਾਰ ਦੀ ਗਿਣਤੀ ਵਿੱਚ ਸ਼ਬਖ਼ੂਨ (ਰਾਤਲ ਛਪੋਲ) ਮਾਰਿਆ ਸੀ ਤਾਂ ਉਸ ਨਾਜ਼ਕ ਸਮੇਂ ਆਪ ਨੇ ਬੜੀ ਬੀਰਤਾ ਨਾਲ ਉਨ੍ਹਾਂ ਨੂੰ ਨਾ ਕੇਵਲ ਰੋਕਿਆ ਹੀ ਸੀ, ਬਲਕਿ ਉਨ੍ਹਾਂ ਪਰ ਭਾਰੀ ਫ਼ਤਹ ਪਾਈ ਸੀ। ਇਸ ਸਮੇਂ ਆਪ ਨੂੰ ਬੜਾ ਗਹਿਰਾ ਫੱਟ ਲੱਗਾ ਸੀ, ਗਰਜ਼ ਕਿ ਆਪ ਦਾ ਘਰਾਣਾ ਖ਼ਾਲਸਾ ਰਾਜ ਦੇ ਕਾਇਮ ਕਰਨ ਵਾਲੇ ਮੋਢੀਆਂ ਵਿਚੋਂ ਸੀ। ਆਪਦਾ ਪਿਤਾ ਸਰਦਾਰ ਮੰਨਾ ਸਿੰਘ ਚਣੋਟ ਦੇ ਕਿਲ੍ਹੇ ਦੀ ਫ਼ਤਹ ਵਿੱਚ ਸ਼ਹੀਦ ਹੋ ਗਿਆ ਸੀ।

2. 'ਜਮਾਂਦਾਰ ਦਾ ਡੇਰਾ' ਡਵੀਜ਼ਨ—ਇਹ ਵੱਡੇ ਪਤਵੰਤੇ ਰਈਸਾਂ ਦੇ ਘਰਾਣਿਆਂ ਦੇ ਨੌਜੁਆਨਾਂ ਦਾ ਫ਼ੌਜ ਦੇ ਨਾਮ ਸੀ, ਜਿਹੜੇ ਮਹਾਰਾਜਾ ਸਾਹਿਬ ਦੀ ਖ਼ਾਸ ਅਰਦਲ ਵਿੱਚ ਰਹਿੰਦੇ ਸਨ।

ਸਰਦਾਰ ਨਿਧਾਨ ਸਿੰਘ ਤੇ ਸਰਦਾਰ ਅਮਰ ਸਿੰਘ ਨੂੰ ਵੈਰੀ ਦੇ ਸੱਜੇ ਖੱਬੇ ਪਾਸਿਆਂ ਪਰ ਹੱਲਾ ਕਰਨ ਦਾ ਹੁਕਮ ਦਿੱਤਾ ਅਤੇ ਆਪਣੇ ਇੱਕ ਹਜ਼ਾਰ ਸਵਾਰਾਂ ਸਣੇ ਨਵਾਬ ਅਰਬਾਬ ਮੁਹੰਮਦ ਖ਼ਾਨ ਤਹਿਕਾਲ ਦੇ ਸਾਹਮਣੇ ਪਾਸੇ ਤੋਂ ਧਾਵਾ ਕਰਕੇ ਅਫ਼ਗਾਨਾਂ ਦੀਆਂ ਸਫ਼ਾਂ ਨੂੰ ਤੋੜ ਦੇਣ ਦਾ ਫ਼ੈਸਲਾ ਕੀਤਾ।

## ਜਮਰੌਦ ਦੀ ਲੜਾਈ ਦਾ ਤੀਜਾ ਦਿਨ

ਹੁਣ ਸਰਦਾਰ ਹਰੀ ਸਿੰਘ ਜੀ ਜਦ ਕਿਲ੍ਹਾ ਜਮਰੌਦ ਦੇ ਸਾਹਮਣੇ ਪਹੁੰਚੇ ਤਾਂ ਅਜੇ ਹਨੇਰਾ ਸੀ ਅਤੇ ਅਫ਼ਗਾਨ ਅਜੇ ਜਮਰੌਦ ਦੇ ਕਿਲ੍ਹੇ ਵਿੱਚ ਦਾਖ਼ਲ ਹੋਣ ਤੇ ਉਸ ਪਰ ਕਬਜ਼ਾ ਕਰਨ ਦੀਆਂ ਤਿਆਰੀਆਂ ਵਿੱਚ ਹੀ ਸਨ ਕਿ ਠੀਕ ਇਸ ਵਕਤ ਇਕਾ-ਇਕ ਸਰਦਾਰ ਹਰੀ ਸਿੰਘ ਅਫ਼ਗਾਨਾਂ ਦੀ ਫ਼ੌਜ ਪਰ ਬਿਫਰੇ ਹੋਏ ਸ਼ੀਂਹ ਦੀ ਤਰ੍ਹਾਂ ਆ ਪਿਆ, ਨਾਲ ਹੀ ਸੱਜੇ ਖੱਬੇ ਤੋਂ ਸਰਦਾਰ ਨਿਧਾਨ ਸਿੰਘ ਅਤੇ ਸਰਦਾਰ ਅਮਰ ਸਿੰਘ ਨੇ ਗ਼ਾਜ਼ੀਆਂ ਪਰ ਤੋਪਾਂ ਦੀ ਬੜੀ ਕਰੜੀ ਗੋਲਾਬਾਰੀ ਕਰਨੀ ਆਰੰਭ ਕੀਤੀ। ਅੱਗੋਂ ਅਫ਼ਗਾਨ ਬੜੀ ਬਹਾਦਰੀ ਨਾਲ ਧਾਵਿਆਂ ਨੂੰ ਹਰ ਪਾਸੇ ਤੋਂ ਰੋਕਣ ਲਈ ਡਟ ਗਏ। ਹੁਣ ਜਦ ਜਮਰੌਦ ਦੇ ਕਿਲ੍ਹੇ ਦੇ ਖ਼ਾਲਸੇ ਨੂੰ ਪਤਾ ਲੱਗਾ ਕਿ ਸਰਦਾਰ ਹਰੀ ਸਿੰਘ ਸਣੇ ਖ਼ਾਲਸਾ ਫ਼ੌਜ ਦੇ ਮੈਦਾਨ ਵਿੱਚ ਪਹੁੰਚ ਗਏ ਹਨ ਤਾਂ ਇਨ੍ਹਾਂ ਦੇ ਸਿਰਾਂ ਤੋਂ ਨਿਰਾਸਤਾ ਦੇ ਬੱਦਲ ਉਡ ਗਏ ਅਤੇ ਸਫਲਤਾ ਦੀ ਧੁੱਪ ਚੜ੍ਹ ਪਈ। ਇਸ ਸਮੇਂ ਇਨ੍ਹਾਂ ਭੀ ਕਿਲ੍ਹੇ ਤੋਂ ਕਰੜੀ ਗੋਲਾਬਾਰੀ ਆਰੰਭ ਦਿੱਤੀ।

ਇਸ ਸਮੇਂ ਸਰਦਾਰ ਹਰੀ ਸਿੰਘ ਦੇ ਰਸਾਲੇ ਦੇ ਸਾਹਮਣੇ ਜਿਹੜੀ ਫ਼ੌਜ ਆਈ ਸੀ ਉਹ ਨਾਇਬੁਲ ਸਲਤਨਤ ਤੇ ਅਖੂਨਜ਼ਦਾ ਮੁਹੰਮਦ ਖ਼ਾਨ ਦਾ ਡਵੀਜ਼ਨ ਸੀ। ਇਹ ਦਸਤਾ ਅਫ਼ਗਾਨੀ ਫ਼ੌਜ ਵਿੱਚ ਬਹਾਦਰੀ ਲਈ ਬੜੀ ਨਾਮਵਰੀ ਰੱਖਦਾ ਸੀ। ਇਸ ਸਮੇਂ ਭੀ ਉਹ ਬੜੀ ਦ੍ਰਿੜ੍ਹਤਾ ਨਾਲ ਸਰਦਾਰ ਜੀ ਦੇ ਟਾਕਰੇ ਲਈ ਛਾਤੀ ਤਾਣ ਕੇ ਖਲੋ ਗਿਆ। ਸਰਦਾਰ ਹਰੀ ਸਿੰਘ ਨੇ ਦੋ ਵਾਰੀ ਇਨ੍ਹਾਂ ਪਰ ਹੱਲਾ ਕੀਤਾ, ਪਰ ਇਹ ਆਪਣੀ ਥਾਂ ਪੁਰ ਜੰਮੇ ਰਹੇ, ਛੇਕੜ ਤੀਜੀ ਵਾਰ ਜਦ ਨਲੂਏ ਸਰਦਾਰ ਨੇ ਖ਼ਾਲਸੇ ਨੂੰ ਵੰਗਾਰ ਕੇ ਅੱਗੇ ਵਧਣ ਦਾ ਹੁਕਮ ਦਿੱਤਾ ਤਾਂ ਉਨ੍ਹਾਂ ਇਨੇ ਅਗਾਧ ਜੋਸ਼ ਨਾਲ ਹੱਲਾ ਕੀਤਾ ਕਿ ਐਤਕੀਂ ਵੈਰੀ ਦੀ ਫ਼ੌਜ ਨੂੰ ਇਸ ਤਰ੍ਹਾਂ ਅੱਗੋਂ ਉਖਾੜਿਆ, ਜਿਸ ਤਰ੍ਹਾਂ ਹੜ੍ਹ ਅੱਗੇ ਬੂਰ ਰੁੜ੍ਹ ਜਾਂਦਾ ਹੈ[1] । ਇਸ ਘਮਸਾਣ ਵਿੱਚ ਨਾਇਬੁਲ ਸਲਤਨਤ ਅਤੇ ਨਵਾਬ ਜੱਬਾਰ ਖ਼ਾਨ ਬੁਰੀ ਤਰ੍ਹਾਂ ਜ਼ਖ਼ਮੀ ਹੋਏ। ਨਾਇਬ ਦਾ ਘੋੜੇ ਤੋਂ ਡਿੱਗਣਾ ਸੀ ਕਿ ਇਸ ਦੀ ਸਾਰੀ ਫ਼ੌਜ ਮੈਦਾਨ ਤੋਂ ਨੱਸ ਪਈ। ਇਸ ਸਮੇਂ ਸੱਜੇ ਪਾਸੇ ਵਲੋਂ ਸਰਦਾਰ ਨਿਧਾਨ ਸਿੰਘ ਨੇ ਉਹ ਦਲੇਰੀ ਦੱਸੀ ਕਿ ਦੇਖਣ ਵਾਲੇ ਦੰਗ ਰਹਿ ਗਏ ਅਤੇ ਜੋ ਭੀ ਆਪ ਦੇ ਸਾਹਮਣੇ

---

1. ਜਰਨੀ ਇਨ ਬਿਲੋਚਸਤਾਨ, ਅਫ਼ਗਾਨਿਸਤਾਨ ਐਂਡ ਦੀ ਪੰਜਾਬ ਮਿਸਟਰ ਮੈਸ਼ਨ ਜਿ: ੩, ਸਫ਼ਾ ੩੮੪ ।

ਆਇਆ, ਤਲਵਾਰ ਦੀ ਧਾਰ ਤੋਂ ਪਾਰ ਹੋ ਗਿਆ। ਇਸ ਦਾ ਟਾਕਰਾ ਅਕਬਰ ਖ਼ਾਨ ਦੇ ਦਸਤੇ ਨਾਲ ਸੀ, ਜਿਹੜਾ ਬੜੀ ਸ਼ਾਨ ਨਾਲ ਲੜਿਆ ਪਰ ਦੋ ਹੱਥੇ ਅਤੇ ਪੰਜ ਹੱਥੇ ਦਾ ਟਾਕਰਾ ਕਦ ਤੀਕ ਨਿਭ ਸਕਦਾ ਸੀ? ਛੇਕੜ ਪੰਜ ਹੱਥਾ ਸਰਦਾਰ ਗ਼ਾਲਬ ਆਇਆ ਤੇ ਦੋ ਹੱਥਿਆਂ ਨੂੰ ਅੱਗੇ ਰੱਖ ਲਿਆ।

ਹੁਣ ਅਕਬਰ ਖ਼ਾਨ ਦੀ ਫ਼ੌਜ ਦੇ ਪੈਰ ਮੈਦਾਨ ਵਿਚੋਂ ਉੱਖੜ ਗਏ ਅਤੇ ਆਮ ਭਾਜੜ ਪੈ ਗਈ। ਸਰਦਾਰ ਅਮਰ ਸਿੰਘ ਮੁਹੰਮਦ ਅਫ਼ਜ਼ਲ ਖ਼ਾਨ ਅਤੇ ਮੁਹੰਮਦ ਆਜ਼ਮ ਖ਼ਾਨ ਦੀ ਫ਼ੌਜ ਨਾਲ ਜੁਟਿਆ ਪਿਆ ਸੀ, ਜਿਸ ਨੇ ਬੜੀ ਵਰਿਆਮਤਾ ਨਾਲ ਵੈਰੀ ਪੁਰ ਇਿਨਾ ਦਬਾਅ ਪਾਇਆ ਜਿਸ ਨਾਲ ਤਰਥੱਲਾ ਮਚ ਗਿਆ, ਮਾਨੋਂ ਹੇਠਲੀ ਉਤੇ ਹੋ ਗਈ। ਠੀਕ ਇਸ ਸਮੇਂ ਉਨ੍ਹਾਂ ਦੇ ਪੈਰ ਵੀ ਡਗਮਗਾ ਗਏ ਅਤੇ ਬੜੀ ਖਲਬਲੀ ਨਾਲ ਪਿੱਛੇ ਹਟੇ।

ਸਰਦਾਰ ਹਰੀ ਸਿੰਘ ਜਦ ਨਾਇਬੁਲ ਸਲਤਨਤ ਤੇ ਜੱਬਾਰ ਖ਼ਾਨ ਦੀ ਫ਼ੌਜ ਤੋਂ ਮੈਦਾਨ ਸਾਫ਼ ਕਰਾ ਚੁੱਕੇ ਤਾਂ ਫਿਰ ਜ਼ਰੀਨਖ਼ਾਨ ਦੇ ਡਵੀਜ਼ਨ ਪਰ ਜਾ ਪਏ[1] । ਇੱਥੇ ਓਹ ਹੱਥੋ ਹੱਥ ਸ੍ਰੀ ਸਾਹਿਬ ਚੱਲੀ ਕਿ ਜ਼ਮੀਨ ਲੋਥਾਂ ਨਾਲ ਭਰ ਗਈ। ਇਸ ਸਮੇਂ ਸਰਦਾਰ ਮੰਗਲ ਸਿੰਘ ਰਾਮਗੜ੍ਹੀਏ ਨੇ ਸਣੇ ਆਪਣੇ ਜਵਾਨਾਂ ਦੇ ਐਸੀ ਬੀਰਤਾ ਦੱਸੀ ਕਿ ਸਰਦਾਰ ਜੀ ਨੇ ਆਪ ਨੂੰ 'ਬਹਾਦਰ ਮੰਗਲ ਸਿੰਘ' ਕਹਿ ਕੇ ਉਸ ਦੀ ਨਿਡਰਤਾ ਦੀ ਦਾਦ ਦਿੱਤੀ[2] ।

---

1. ਮੇਸਨਜ਼ ਟਰੈਵਲਜ਼
2. ਸਰਦਾਰ ਮੰਗਲ ਸਿੰਘ ਰਾਮਗੜ੍ਹੀਆ ਮਾਨਯੋਗ ਸਰਦਾਰ ਜੱਸਾ ਸਿੰਘ ਜੀ ਰਾਮਗੜ੍ਹੀਆ ਦੇ ਨਾਮੀ ਘਰਾਣੇ ਵਿਚੋਂ ਸੀ। ਆਪ ਜੀ ਦੇ ਖ਼ਾਨਦਾਨੀ ਹਾਲ ਲਿਖਣ ਲਈ ਇੱਕ ਵੱਖ ਪੁਸਤਕ ਦੀ ਲੋੜ ਹੈ। ਇਥੇ ਅਸੀਂ ਵੰਨਗੀ ਮਾਤਰ ਹੀ ਦਿੰਦੇ ਹਾਂ। ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਨੇ ਸ੍ਰੀ ਦਰਬਾਰ ਸਾਹਿਬ ਦੀ ਪਵਿੱਤਰਤਾ ਨੂੰ ਕਾਇਮ ਰੱਖਣ ਤੇ ਗੁਰੂ ਦੀ ਨਗਰੀ ਨੂੰ ਵੈਰੀਆਂ ਤੋਂ ਬਚਾਉਣ ਲਈ ਵੱਡੀਆਂ ਕੁਰਬਾਨੀਆਂ ਕੀਤੀਆਂ ਸਨ। ਵਿਰੋਧੀਆਂ ਦੇ ਨਿਤ ਦੇ ਹੱਲਿਆਂ ਤੋਂ ਇਸ ਨੂੰ ਬਚਾਉਣ ਲਈ ਸ੍ਰੀ ਅੰਮ੍ਰਿਤਸਰ ਦੇ ਦੁਆਲੇ ਉਸਨੇ ਬੜੀ ਉੱਚੀ ਫ਼ਸੀਲ ਬਣਵਾਈ ਤੇ ਨਾਲ ਹੀ ਫ਼ੌਜਾਂ ਲਈ ਇੱਕ ਗੜ੍ਹੀ ਤਿਆਰ ਕਰਵਾਈ ਜਿਸ ਦਾ ਨਾਂ 'ਰਾਮ ਰੌਣੀ' ਰਖਿਆ। ਇਸ ਦੇ ਕੁਝ ਸਮਾਂ ਬਾਅਦ ਇਸ ਗੜ੍ਹੀ ਨੂੰ ਇੱਕ ਵੱਡੇ ਕਿਲ੍ਹੇ ਵਿੱਚ ਬਦਲ ਕੇ ਇਸ ਦਾ ਨਾਮ 'ਰਾਮਗੜ੍ਹ' ਰੱਖ ਦਿੱਤਾ, ਇੱਥੇ ਆਪ ਜੀ ਨੇ ਆਮ ਸੰਗਤਾਂ ਲਈ ਆਪਣੇ ਡੇਰੇ ਅਟੁੱਟ ਲੰਗਰ ਖੋਲ੍ਹ ਦਿੱਤਾ, ਜਿਸ ਦਾ ਨਾਮ 'ਰਾਮ ਰੋਟੀ' ਰਖਿਆ। ਗਰਜ਼ ਆਪ ਜੀ ਨੂੰ ਗੁਰੂ ਰਾਮਦਾਸ ਜੀ ਦੇ ਪਾਵਨ ਨਾਮ ਨਾਲ ਇਨਾ ਪਿਆਰ ਸੀ ਕਿ ਆਪ ਜੀ ਜੋ ਕੰਮ ਕਰਦੇ ਉਸ ਨੂੰ ਗੁਰੂ ਰਾਮਦਾਸ ਜੀ ਦੇ ਨਾਮ ਨਾਲ ਹੀ ਸੰਬੰਧਿਤ ਕਰ ਦਿੰਦੇ ਹੁੰਦੇ ਸਨ। ਰਾਮ ਰੌਣੀ, ਰਾਮਗੜ੍ਹ, ਰਾਮ ਰੋਟੀ ਆਦਿ ਇਥੋਂ ਤੱਕ ਕਿ ਆਪਣੇ ਘਰਾਣੇ ਦਾ ਨਾਮ ਵੀ ਸ੍ਰੀ ਗੁਰੂ ਰਾਮਦਾਸ ਨਾਲ ਜੋੜ ਦਿੱਤਾ। ਇਸ ਸਿਦਕ ਤੇ ਪਿਆਰ ਦਾ ਫਲ ਇਹ ਹੋਇਆ ਕਿ ਆਪ ਉੱਨਤੀ ਦੀ ਚੋਟੀ ਪਰ ਪਹੁੰਚ ਗਏ। ਜਿਥੇ ਆਪ ਆਪਣੀ ਉੱਚ ਰਹਿਣੀ ਤੇ ਪੰਥਕ ਪਿਆਰ ਲਈ ਸਮੂਹ ਖ਼ਾਲਸੇ ਵਿੱਚ ਸਤਿਕਾਰੇ ਜਾਂਦੇ ਸਨ ਉੱਥੇ ਆਪ 'ਖ਼ਾਲਸਾ ਪੰਥ' ਦੇ ਵੈਰੀਆਂ ਨੂੰ ਆਪਣੇ ਕੀਤੇ ਦੀ ਸਜ਼ਾ ਦੇਣ ਲਈ ਅੱਠ ਹਜ਼ਾਰ ਕੁਰਬਾਨੀ ਦੇ ਪੁਤਲੇ ਜੋਧੇ ਪੰਥ ਦੀ ਜੰਗੀ ਸੇਵਾ ਲਈ ਮੈਦਾਨ ਜੰਗ ਵਿੱਚ ਹਾਜ਼ਰ ਕਰ

(ਬਾਕੀ ਫੁੱਟਨੋਟ ਦੇਖੋ ਸਫ਼ਾ 191 ਹੇਠ)

## ਅਫ਼ਗਾਨ ਜਮਰੌਦ ਦੇ ਮੈਦਾਨ ਤੋਂ ਨੱਸ ਗਏ

ਇਸ ਸਮੇਂ ਵੈਰੀ ਦੀ ਫ਼ੌਜ ਵਿੱਚ ਇਹ ਹੁੱਗ ਪੈ ਗਈ ਕਿ ਸਰਦਾਰ ਹਰੀ ਸਿੰਘ ਆਪ ਪਹੁੰਚ ਗਿਆ ਹੈ ਅਤੇ ਇਹ ਲੜਾਈ ਉਹ ਆਪ ਲੜ ਰਿਹਾ ਹੈ। ਬਸ ਫਿਰ ਕੀਹ ਸੀ ਸਰਦਾਰ ਹਰੀ ਸਿੰਘ ਦੇ ਨਾਮ ਨੂੰ ਸੁਣਨ ਸਾਰ ਸਾਰੀ ਅਫ਼ਗਾਨੀ ਫ਼ੌਜ ਪਰ ਕੁਝ ਐਸੀ ਘਬਰਾਹਟ ਛਾ ਗਈ ਕਿ ਇੱਕ ਤੋਂ ਦੂਜਾ ਵਧੀਕ ਤੇਜ਼ੀ ਨਾਲ ਮੈਦਾਨ ਤੋਂ ਨੱਸਦਾ ਤੇ ਆਪਣੀ ਸਲਾਮਤੀ ਲਈ ਦੱਰਾ ਖ਼ੈਬਰ[1] ਦੇ ਅੰਦਰ ਪਹੁੰਚ ਕੇ ਆਪਣੀ ਜਾਨ ਬਚਾਉਂਦਾ ਸੀ।

## ਸਰਦਾਰ ਹਰੀ ਸਿੰਘ ਨੇ ਅਫ਼ਗਾਨਾਂ ਦੀਆਂ ੧੪ ਤੋਪਾਂ ਖੋਹ ਲਈਆਂ

ਇਸ ਮੈਦਾਨ ਵਿੱਚ ਸਰਦਾਰ ਹਰੀ ਸਿੰਘ ਦੇ ਰਸਾਲੇ ਨੇ ਅਫ਼ਗਾਨਾਂ ਦੀਆਂ ੧੪ ਵੱਡੀਆਂ ਤੋਪਾਂ ਪਰ ਕਬਜ਼ਾ ਕਰ ਲਿਆ[2] ।

---

(ਸਫ਼ਾ 190 ਦਾ ਬਾਕੀ ਫ਼ੁੱਟਨੋਟ)

ਸਕਦੇ ਸਨ। ਇਸ ਘਰਾਣੇ ਵਿੱਚ ਅਸੀਂ ਇੱਕ ਹੋਰ ਵਾਧਾ ਵੇਖਦੇ ਹਾਂ। ਮਹਾਰਾਜਾ ਰਣਜੀਤ ਸਿੰਘ ਨੇ ਜਦ ਸ੍ਰੀ ਅੰਮ੍ਰਿਤਸਰ ਨੂੰ ਖ਼ਾਲਸਾ ਰਾਜ ਨਾਲ ਸਮਿਲਤ ਕੀਤਾ ਤਾਂ ਉਸ ਸਮੇਂ ਇਸ ਨਗਰੀ ਦੀ ਹਕੂਮਤ ਦਾ ਵੱਡਾ ਭਾਗ ਰਾਮਗੜ੍ਹੀਆ ਸਰਦਾਰਾਂ ਦੇ ਹੱਥੋਂ ਲਿਆ ਸੀ, ਜਿਸ ਕਰਕੇ ਲਗਭਗ ਇਕ ਸੌ ਕਿਲ੍ਹੇ ਤੇ ਕਈ ਤੋਪਾਂ ਮਹਾਰਾਜ ਦੇ ਹੱਥ ਆਈਆਂ ਸਨ, ਪਰ ਇਨ੍ਹਾਂ ਕਦੇ ਵੀ ਆਪਣੇ ਹਿਰਦੇ ਵਿੱਚ ਵੈਰ ਯਾ ਘ੍ਰਿਣਾ ਨੂੰ ਥਾਂ ਨਹੀਂ ਸੀ ਦਿੱਤੀ, ਬਲਕਿ ਇਸ ਤੋਂ ਥੋੜ੍ਹਾ ਸਮਾਂ ਬਾਅਦ ਅਸੀਂ ਦੇਖਦੇ ਹਾਂ ਕਿ ਉਹ ਬੜੀ ਵਫ਼ਾਦਾਰੀ ਨਾਲ ਖ਼ਾਲਸਾ ਰਾਜ ਦੀ ਭਲਾਈ ਲਈ ਉਸੇ ਤਰ੍ਹਾਂ ਕੁਰਬਾਨੀ ਕਰਦੇ ਸਨ ਜਿਸ ਤਰ੍ਹਾਂ ਉਹ ਆਪਣੇ ਲਈ ਕਰਦੇ ਸਨ ਚੁਨਾਂਚਿ ਸਰਦਾਰ ਦੀਵਾਨ ਸਿੰਘ ਰਾਮਗੜ੍ਹੀਏ ਦੀਆਂ ਕਸ਼ਮੀਰ ਦੀਆਂ ਖਿਦਮਤਾਂ ਅਤੇ ਨਿਡਰ ਸਰਦਾਰ ਮੰਗਲ ਸਿੰਘ ਰਾਮਗੜ੍ਹੀਏ ਦੇ ਪਿਸ਼ਾਵਰ ਦੇ ਪਹਾੜੀ ਕਰੜੇ ਇਲਾਕੇ ਨੂੰ ਆਪ ਕਾਬੂ ਰੱਖਣ ਦੇ ਕਾਰਨਾਮੇ ਕਦੇ ਨਾ ਭੁਲਾਉਣ ਵਾਲੀ ਸੇਵਾ ਸੀ। ਖਾਸ ਕਰਕੇ ੩੦ ਅਪ੍ਰੈਲ ਸੰਨ ੧੮੩੭ ਈ: ਦੀ ਦੁਪਹਿਰ ਦੀ ਲੜਾਈ ਵਿੱਚ ਆਪ ਜੀ ਸਣੇ ਆਪਣੇ ਪੰਜ ਸੌ ਬੀਰ ਜੁਆਨਾਂ ਦੇ, ਇੰਨੀ ਬਹਾਦਰੀ ਤੇ ਹੌਸਲੇ ਨਾਲ ਲੜੇ ਸਨ ਕਿ ਆਪਣੇ ਮਾਨਯੋਗ ਦਾਦਾ ਜੀ ਦੇ ਨਾਮ ਨੂੰ ਹੋਰ ਵੀ ਉੱਚਾ ਤੇ ਸਤਿਕਾਰ ਯੋਗ ਕਰ ਦਿੱਤਾ ਸੀ।

1. ਦੱਰਾ ਖ਼ੈਬਰ ਜਮਰੌਦ ਤੋਂ ਸ਼ੁਰੂ ਹੋ ਕੇ ਉਤਰ ਪੱਛਮੀ ਦਿਸ਼ਾ ਵੱਲ ੨੨ ਕੋਹ (੩੩ ਮੀਲ) ਉੱਚੇ ਅਤੇ ਖ਼ਮਦਾਰ ਪਹਾੜਾਂ ਵਿਚੋ ਵੱਲ ਫੇਰ ਖਾਂਦਾ ਹੋਇਆ ਤੋਰਖਾਮ ਨਾਮੇ ਜਗ੍ਹਾ ਪਰ ਜਾ ਕੇ ਮੁਕਦਾ ਹੈ।
2. ਮੈਸਨ ਆਪਣੇ ਸਫ਼ਰਨਾਮੇ ਵਿੱਚ ਲਿਖਦਾ ਹੈ ਕਿ ਜਦ ਮਿਰਜ਼ਾ ਸਮੀ ਖ਼ਾਨ ਨੂੰ ਅਤੇ ਅਮੀਰ ਦੋਸਤ ਮੁਹੰਮਦ ਖ਼ਾਨ ਦੇ ਪੁੱਤਰਾਂ ਨੂੰ ਇਸ ਗੱਲ ਦਾ ਪਤਾ ਲੱਗਾ ਕਿ ਸਰਦਾਰ ਹਰੀ ਸਿੰਘ ਜਮਰੌਦ ਦੀ ਲੜਾਈ ਵਿੱਚ ਆਪ ਮੌਜੂਦ ਨਹੀਂ ਤਦ ਤਾਂ ਇਹ ਬੜੇ ਦਲੇਰ ਹੋ ਗਏ ਸਨ ਤੇ ਇੱਕ ਦੂਜੇ ਤੋਂ ਵੱਧ-ਵੱਧ ਕੇ ਜਮਰੌਦ ਦੇ ਕਿਲ੍ਹੇ ਵੱਲ ਅਗਾਂਹ ਜਾਂਦੇ ਸਨ ਤੇ ਇਸ ਕਿਲ੍ਹੇ ਦੀ ਫ਼ਤਹ ਦੀਆਂ ਵਧਾਈਆਂ ਲੈਂਦੇ ਸਨ, ਪਰ ਜਦ ੩੦ ਅਪ੍ਰੈਲ ਨੂੰ ਇਕਾਇਕ ਸਰਦਾਰ ਹਰੀ ਸਿੰਘ ਨੇ ਇਨ੍ਹਾਂ ਪਰ ਧਾਵਾ ਕੀਤਾ ਤਾਂ ਉਸ ਨੇ ਇਨ੍ਹਾਂ ਸਾਰਿਆਂ ਨੂੰ ਅੱਗੇ ਧਰ ਲਿਆ।

ਜਰਨੀ ਇਨ ਬਲੋਚਿਸਤਾਨ, ਅਫ਼ਗਾਨਿਸਤਾਨ ਐਂਡ ਦੀ ਪੰਜਾਬ, ਜਿ: ੩, ਸਫ਼ਾ ੩੯੪)

ਇਨ੍ਹਾਂ ਜਿੱਤੀਆਂ ਹੋਈਆਂ ਤੋਪਾਂ ਵਿੱਚ ਇੱਕ 'ਕੋਹ ਸ਼ਿਕਨ'[1] ਨਾਮੀ ਤੋਪ ਇਤਿਹਾਸ ਵਿੱਚ ਬੜੀ ਪ੍ਰਸਿੱਧਤਾ ਰੱਖਦੀ ਸੀ, ਇਹ ਨਾਮ ਇਸ ਤੋਪ ਦੇ ਉੱਪਰ ਉਕਰਿਆ ਹੋਇਆ ਸੀ।

ਇਸ ਜੰਗ ਵਿੱਚ ਸਰਦਾਰ ਹਰੀ ਸਿੰਘ ਦੀ ਫ਼ੌਜ ਨੇ ਲਾਹੌਰ ਦੇ ਕਾਰਖ਼ਾਨੇ (ਅਮਲਾਖ਼ਾਨੇ) ਵਿੱਚ ਨਵੀਆਂ ਬਣੀਆਂ ਰਫ਼ਲਾਂ—ਜਿਨ੍ਹਾਂ ਨੂੰ 'ਪਰਮਾਰ' ਸੱਦਦੇ ਸਨ— ਵਰਤੀਆਂ[2] ।

ਇਨ੍ਹਾਂ ਤੋਪਾਂ ਨੂੰ ਵੈਰੀਆਂ ਦੀਆਂ ਸਫ਼ਾਂ ਵਿਚੋਂ ਖਿਚਦਿਆਂ ਹੋਇਆਂ ਇਸ ਸਮੇਂ ਸਰਦਾਰ ਹਰੀ ਸਿੰਘ ਦਾ ਵਫ਼ਾਦਾਰ ਦੋਸਤ ਨਵਾਬ ਅਰਬਾਬ ਮੁਹੰਮਦ ਖ਼ਾਨ ਤਹਿਕਾਲ ਇਕ ਗ਼ਾਜ਼ੀ ਦੀ ਗੋਲੀ ਨਾਲ ਨਲੂਏ ਸਰਦਾਰ ਦੀਆਂ ਅੱਖਾਂ ਦੇ ਸਾਹਮਣੇ ਪ੍ਰਾਣ ਤਿਆਗ

---

1. ਸੱਯਦ ਮੁਹੰਮਦ ਲਤੀਫ, ਹਿਸਟਰੀ ਔਫ਼ ਦੀ ਪੰਜਾਬ; ਸਫ਼ਾ ੯੨ ।

ਮਾਲੂਮ ਹੁੰਦਾ ਹੈ ਕਿ ਇਹ ਤੋਪ ਸ਼ੁਜਾਬਾਦ ਦੀ ਲੜਾਈ ਵਿੱਚ ਵਜ਼ੀਰ ਫ਼ਤਹ ਖ਼ਾਨ ਸ਼ੁਜਾਖ਼ਾਨ ਤੋਂ ਖੋਹ ਕੇ ਅਫ਼ਗ਼ਾਨਿਸਤਾਨ ਲੈ ਗਿਆ ਸੀ। ਇਸ ਤੋਪ ਦੇ ਵਸੀਲੇ ਨਾਲ ਫ਼ਤਹ ਖ਼ਾਨ ਕਈ ਮੈਦਾਨ ਫ਼ਤਹ ਕਰ ਚੁੱਕਾ ਸੀ। ਇਸ ਤੋਪ ਪਰ ਜੋ ਲਿਖਤ ਸੀ ਉਸ ਦੀ ਨਕਲ ਅਸਲ ਵਿੱਚ ਇਹ ਹੈ :—

چو اژدہا بجان وتن بے داغ کہن دارم

خدر کن عاے رقیب از من آتش در دہن دارم

قطعہ

اے رحمت روی توپ زنواز نامدار۔ وفاداری و پرونی خود یگانہ از دروی و شیر نزوری و جنگ

وجر۔ ماری دمہرہ درای و صاحب خزانہ سرکار نواب محمد شجاع خان بہادر صفدر جنگ سنہ ۱۱۸۲

ہجری النبوی اسم کوہ شکن بوزن یکصد و دو من۔ گولہ بمقدار دہن و باروت نصف از گولہ

بوزن

ਇਸ ਦਾ ਭਾਵ ਇਸ ਤਰ੍ਹਾਂ ਹੈ—

ਨਾਗ ਦੀ ਤਰ੍ਹਾਂ ਮੇਰੇ ਤਨ ਪਰ (ਕੋਡੀਦਾਰ) ਦਾਗ ਹਨ। ਹੇ ਵੈਰੀ ! ਡਰ ਜਾ, ਮੇਰੇ ਮੂੰਹ ਵਿੱਚ ਅਗਨਿ ਹੈ। ਐ ਨਾਮਦਾਰ ਨਵਾਬ ਦੀ ਵਫ਼ਾਦਾਰ ਤੋਪ ! ਤੇਰੀ ਵਫ਼ਾਦਾਰੀ ਬੜੀ ਅਦੁੱਤੀ ਹੈ ਤੇਰੀ ਨਾਗ ਵਰਗੀ ਫੁੰਕਾਰ ਤੇ ਸ਼ੇਰ ਜੇਹੀ ਗਰਜ ਹੈ; ਤੂੰ ਸਦਾ ਜੰਗ ਦੀ ਚਾਹਵਾਨ ਹੈਂ, ਤੂੰ ਮਣੀ ਤੇ ਖਜ਼ਾਨੇ ਦੀ ਮਾਲਕ ਨਾਗਨੀ ਹੈਂ।

ਸਰਕਾਰ ਨਵਾਬ ਮੁਹੰਮਦ ਸ਼ੁਜਾਹਖ਼ਾਨ ਬਹਾਦਰ ਸਫਦਰਜੰਗ ਸੰਨ ੧੧੧੯ ਹਿਜਰੀ ਨਬਵੀਂ ਇਸ ਤੋਪ ਦਾ ਨਾਮ 'ਕੋਹ ਸ਼ਿਕਨ' (ਪਹਾੜ ਤੋੜ) ਹੈ, ਇਸ ਦਾ ਵਜ਼ਨ ਇੱਕ ਸੌ ਦੋ ਮਣ ਹੈ, ਇਸ ਵਿੱਚ ਗੋਲਾ ਤੋਪ ਦੇ ਮੂੰਹ ਦੀ ਗੋਲਾਈ ਦੇ ਬਰਾਬਰ ਅਤੇ ਗੋਲੇ ਦੇ ਅੱਧੇ ਤੋਲ ਜਿਨਾ ਬਾਰੂਦ (ਵਰਤਣਾ ਚਾਹੀਦਾ ਹੈ।)

2. 'ਪਰਮਾਰ' ਬੰਦੂਕਾਂ ਪਰੇ ਅਰਥਾਤ ਦੂਰ ਮਾਰਨ ਤੇ ਸਹੀ ਸਹੀ ਨਿਸ਼ਾਨਾ ਫੁੰਡਣ ਲਈ ਬੜੀਆਂ ਮਸ਼ਹੂਰ ਸਨ, ਯਾਨੇ ਉਡਦੇ ਪੰਛੀ ਨੂੰ ਮਾਰਦੀਆਂ ਸਨ। 'ਖ਼ਿਦਮਤੇ ਯਕ ਸਾਲਾ' ਐਡਵਰਡ ਸਫ਼ਾ ੪੧ ।

ਗਿਆ[1]। ਸਰਦਾਰ ਹਰੀ ਸਿੰਘ ਨੇ ਜਦ ਆਪਣੇ ਮਿੱਤਰ ਨੂੰ ਇਸ ਤਰ੍ਹਾਂ ਜਾਨ ਵਾਰਦਾ ਦੇਖਿਆ ਤਾਂ ਆਪ ਨੂੰ ਬੜਾ ਜੋਸ਼ ਆਇਆ ਤੇ ਆਪ ਨੇ ਆਪਣੀ ਤਲਵਾਰ ਨਾਲ ਉਸ ਕਾਤਲ ਤੇ ਉਸ ਦੇ ਕਈ ਸਾਥੀਆਂ ਦੇ ਡੱਕਰੇ ਲਾਹ ਸੁੱਟੇ ਅਤੇ ਇਸ ਤਰ੍ਹਾਂ ਆਪਣੇ ਪਿਆਰੇ ਮਿੱਤਰ ਨਾਲ ਆਪਣੀ ਆਤਮ ਮਿੱਤਰਤਾ ਦਾ ਸਬੂਤ ਦਿੱਤਾ।

ਇਸ ਵਕਤ ਅਫ਼ਗਾਨੀ ਫ਼ੌਜ ਜਮਰੌਦ ਦੇ ਮੈਦਾਨ ਵਿਚੋਂ ਹਾਰ ਖਾ ਕੇ ਦੱਰਾ ਖ਼ੈਬਰ ਵਿੱਚ ਜਾ ਵੜੀ। ਸਰਦਾਰ ਹਰੀ ਸਿੰਘ ਦੀ ਆਪਣੀ ਇੱਛਾ ਇਸ ਸਮੇਂ ਇਹ ਸੀ ਕਿ ਨੱਸੀ ਜਾਂਦੀ ਫ਼ੌਜ ਦਾ ਬਹੁਤ ਦੂਰ ਤੱਕ ਪਿਛਾ ਨਾ ਕੀਤਾ ਜਾਏ, ਸਗੋਂ ਆਪਣੀਆਂ ਫ਼ੌਜਾਂ ਨੂੰ ਹੁਣ ਕਿਲ੍ਹਾ ਜਮਰੌਦ ਦੇ ਦੁਆਲੇ ਕੈਂਪ ਵਿੱਚ ਪਹੁੰਚਾ ਕੇ ਆਰਾਮ ਦਿੱਤਾ ਜਾਏ, ਕਿਉਂਕਿ ਰਾਤ ਦੇ ਕੂਚ ਅਤੇ ਦਿਨ ਦੀ ਲੜਾਈ ਦੇ ਥਕੇਵੇਂ ਨਾਲ ਆਦਮੀ ਤੇ ਘੋੜੇ ਬੇਹਾਲ ਹੋ ਰਹੇ ਸਨ। ਇਸ ਸਮੇਂ ਸਰਦਾਰ ਨਿਧਾਨ ਸਿੰਘ ਆਪਣੇ ਅਮਿਟ ਜੋਸ਼ ਵਿੱਚ ਆ ਕੇ ਵੈਰੀਆਂ ਨੂੰ ਦਬਾਂਦਾ ਹੋਇਆ ਦੱਰੇ ਦੇ ਅੰਦਰ ਦੂਰ ਤੱਕ ਚਲਾ ਗਿਆ। ਸਰਦਾਰ ਨਿਧਾਨ ਸਿੰਘ ਨੂੰ ਇਸ ਤਰ੍ਹਾਂ ਅਫ਼ਗਾਨਾਂ ਦੀ ਕਈ ਹਜ਼ਾਰ ਫ਼ੌਜ ਪਿਛੇ ਸਿਰਫ ੧੫੦੦ ਸਵਾਰਾਂ ਨਾਲ ਜਾਂਦਾ ਦੇਖ ਕੇ ਸਰਦਾਰ ਹਰੀ ਸਿੰਘ ਨੂੰ ਪੰਜ ਹੱਥੇ ਸਰਦਾਰ ਦੀ ਸਹਾਇਤ ਲਈ ਦੱਰੇ ਦੇ ਅੰਦਰ ਜਾਣਾ ਪਿਆ। ਇਥੋਂ ਸਰਦਾਰ ਹਰੀ ਸਿੰਘ[2] ਨੇ ਸਰਦਾਰ ਨਿਧਾਨ ਸਿੰਘ ਨੂੰ ਹੁਕਮ ਲਿਖ ਭੇਜਿਆ ਕਿ ਹੋਰ ਅੱਗੇ ਜਾਣ ਦੀ ਲੋੜ ਨਹੀਂ, ਤੁਸੀਂ ਆਪਣੇ ਸਵਾਰਾਂ ਨੂੰ ਯੋਗ ਤਰੀਕੇ ਨਾਲ ਦੱਰੇ ਵਿਚੋਂ ਬਾਹਰ ਲੈ ਆਓ ।

ਠੀਕ ਇਸ ਸਮੇਂ ਸ਼ਮਸੋਦੀਨ ਖ਼ਾਨ ਆਪਣੇ ਸਜਰਸਾਹ ੨੦੦੦ ਸਵਾਰਾਂ ਨਾਲ ਦੱਰੇ ਵਿੱਚ ਪਹੁੰਚ ਗਿਆ ਅਤੇ ਨੱਸੇ ਜਾਂਦੇ ਅਫ਼ਗਾਨਾਂ ਨੂੰ ਲਾਹਨਤਾਂ ਮੁਲਾਮਤਾਂ ਪਾ ਕੇ ਖੜੇ ਹੋਣ ਲਈ ਉਕਸਾਇਆ। ਬਹੁਤ ਸਾਰੀ ਫ਼ੌਜ ਨੇ ਤਾਂ ਇਸਦੀ ਉਕਸਾਹਟ ਦੀ ਕੋਈ ਪਰਵਾਹ ਨ ਕੀਤੀ ਤੇ ਉਸੇ ਤਰ੍ਹਾਂ ਚਾਲੇ ਪਾਈ ਗਈ, ਹਾਂ ਕੁਝ ਕੁ ਜੋਸ਼ੀਲੇ ਜਵਾਨ ਐਸੇ ਵੀ ਨਿਕਲੇ ਆਏ ਸਨ, ਜਿਹੜੇ ਇਸ ਨਾਲ ਮਿਲ ਗਏ ਅਤੇ ਸਰਦਾਰ ਨਿਧਾਨ ਸਿੰਘ ਨਾਲ ਮੁੜ ਲੜਾਈ ਆਰੰਭ ਕੀਤੀ। ਇਸ ਸਮੇਂ ਨਲੂਆ ਸਰਦਾਰ ਉਸ ਥਾਂ ਪੁਰ ਸੀ, ਜਿਸ ਨੂੰ 'ਸੁਰਕਮਰ'[3] ਆਖਦੇ ਹਨ। ਇਸ ਚੱਟਾਨ ਵਿੱਚ ਇੱਕ ਗੁਫਾ ਸੀ, ਜਿਸ ਵਿੱਚ ਗਾਜ਼ੀ ਛਿਪੇ ਹੋਏ ਦਿਸੇ, ਜਿਨ੍ਹਾਂ ਵੱਲ ਸਰਦਾਰ ਜੀ ਦੀ ਬਾਡੀਗਾਰਡ ਦਾ ਕੁਮੇਦਾਨ ਸਰਦਾਰ ਅਜਾਇਬ ਸਿੰਘ ਰੰਧਾਵਾ ਅਗਾਂਹ ਵਧਿਆ, ਤਾਂ ਇਸ ਪਰ ਇੱਕ ਗਾਜ਼ੀ ਨੇ

---

1. ਅਰਥਾਤ ਮੁਹੰਮਦ ਖ਼ਾਨ ਤਹਿਕਾਲ ਖਲੀਲ ਮੁਹੰਮਦਾਂ ਦਾ ਮੁੱਖੀ ਆਗੂ ਸੀ। ਸਰਦਾਰ ਹਰੀ ਸਿੰਘ ਨੇ ਜਦ ਸੰਨ ੧੮੩੪ ਵਿੱਚ ਪਿਸ਼ਾਵਰ ਨੂੰ ਖ਼ਾਲਸਾ ਰਾਜ ਨਾਲ ਮਿਲਾਇਆ ਸੀ ਤਾਂ ਇਸ ਸਮੇਂ ਅਰਬਾਬ ਮੁਹੰਮਦ ਖ਼ਾਨ ਨੇ ਸਰਦਾਰ ਹਰੀ ਸਿੰਘ ਦੇ ਸਾਹਮਣੇ ਆ ਕੇ ਵਾਇਦਾ ਕੀਤਾ ਸੀ ਕਿ ਉਹ ਅਗੇ ਨੂੰ ਖ਼ਾਲਸਾ ਰਾਜ ਦੀ ਵਫ਼ਾਦਾਰੀ ਨਾਲ ਸੇਵਾ ਕਰੇਗਾ। ਸਰਦਾਰ ਸਾਹਿਬ ਨੇ ਇਸ ਦੀਆਂ ਖ਼ਿਦਮਤਾਂ ਨੂੰ ਵੇਖਕੇ ਇਸ ਨੂੰ ੬੦੦੦) ਰੁਪਿਆ ਸਾਲਾਨਾ ਦੀ ਜਾਗੀਰ ਦਿਵਾਈ ਅਤੇ 'ਨਵਾਬੀ' ਦਾ ਖ਼ਿਤਾਬ ਦਿੱਤਾ ਸੀ। ਇਸ ਨਿਮਕ ਹਲਾਲ ਨਵਾਬ ਨੇ ਆਪਣੀ ਵਫ਼ਾਦਾਰੀ, ਆਪਣੇ ਛੇਕੜਲੇ ਸਵਾਸਾਂ ਤੱਕ ਨਿਭਾਈ ਸੀ ਅਤੇ ਆਪਣੇ ਕ੍ਰਿਪਾਲੂ ਸਰਦਾਰ ਸਾਹਿਬ ਨਾਲ ਇਕੋ ਦਿਨ ਤੇ ਇਕਾ ਮੈਦਾਨ ਵਿੱਚ ਪ੍ਰਾਣ ਤਿਆਗ ਕੇ ਸੁਰਖਰੂਈ ਪ੍ਰਾਪਤ ਕੀਤੀ ਸੀ।
2. 'ਹਰੀ ਸਿੰਘ ਨਾਮਾ' ਸੁਲਾ ਮੁਹੰਮਦ ਜਾਨ ਸਫ਼ਾ ੭੩ ।
3. ਦੀ ਖ਼ਾਲਸਾ ਹਿਸਟੋਰੀਕਲ ਸੁਸਾਇਟੀ ਰਾਵਲਪਿੰਡੀ, ਆਪਣੀ ਲਿਖਤ 'ਟੇਲਜ਼ ਫਰਾਮ ਦੀ ਸਿੱਖ ਹਿਸਟਰੀ' ਵਿੱਚ ਆਪਣੀ ਲੰਮੀ ਖੋਜ ਦੇ ਉਪਰੰਤ ਸਰਦਾਰ ਹਰੀ ਸਿੰਘ ਦੇ ਫਟੜ ਹੋਣ ਦੀ ਥਾਂ 'ਸੁਰਕਮਰ' (ਰਤੀ ਚਟਾਨ) ਹੀ ਲਿਖਦੇ ਹਨ ਅਤੇ ਸਾਡੀ ਖੋਜ ਦਾ ਭੀ ਸਿੱਟਾ ਇਹੀ ਹੈ।

ਗੋਲੀ ਚਲਾਈ, ਜਿਸ ਨਾਲ ਉਹ ਇਥੇ ਹੀ ਘੋੜੇ ਤੋਂ ਗਿਰ ਕੇ ਚੜ੍ਹਾਈ ਕਰ ਗਿਆ। ਸਰਦਾਰ ਹਰੀ ਸਿੰਘ ਨੇ ਜਦ ਆਪਣੀ ਫ਼ੌਜ ਦੇ ਕੁਮੇਦਾਨ ਨੂੰ ਇਸ ਤਰ੍ਹਾਂ ਡਿੱਗਦਾ ਡਿੱਠਾ ਤਾਂ ਆਪ ਨੇ ਇੱਕਾ ਇੱਕ ਆਪਣਾ ਘੋੜਾ ਖੜਾ ਕਰ ਲਿਆ ਅਤੇ ਉਸ ਗੁਫਾ ਵੱਲ ਘੋੜੇ ਨੂੰ ਅਗਾਂਹ ਵਧਾਇਆ। ਅਜੇ ਸਰਦਾਰ ਹਰੀ ਸਿੰਘ ਨੇ ਆਪਣਾ ਘੋੜਾ ਕੁਝ ਕਦਮ ਹੀ ਅੱਗੇ ਕੀਤਾ ਸੀ ਕਿ ਅੰਦਰੋਂ ਲੁੱਕੇ ਹੋਏ ਗ਼ਾਜ਼ੀਆਂ ਨੇ ਸਰਦਾਰ ਹਰੀ ਸਿੰਘ ਜੀ ਪਰ ਦੋ ਗੋਲੀਆਂ ਚਲਾਈਆਂ ਜੋ ਇੱਕ ਗੋਲੀ ਸਰਦਾਰ ਹਰੀ ਸਿੰਘ ਦੀ ਛਾਤੀ ਵਿੱਚ ਅਤੇ ਦੂਜੀ ਵੱਖੀ ਵਿੱਚ ਲੱਗੀ। ਸਰਦਾਰ ਜੀ ਦੇ ਨਾਲ ਦੇ ਸਵਾਰਾਂ ਨੇ ਝੱਟ ਉਸੇ ਵੇਲੇ ਗੁਫਾ ਨੂੰ ਘੇਰ ਲਿਆ ਅਤੇ ਅੰਦਰ ਲੁਕੇ ਹੋਏ ਗ਼ਾਜ਼ੀਆਂ ਨੂੰ ਫੜ ਕੇ ਬਾਹਰ ਕੱਢ ਲਿਆਏ ਤੇ ਉਥੇ ਹੀ ਉਨ੍ਹਾਂ ਦੇ ਡਕਰੇ-ਡਕਰੇ ਕਰ ਦਿੱਤੇ, ਪਰ ਜਿਹੜਾ ਕਾਰਾ ਇਹ ਕਰ ਚੁੱਕੇ ਸੀ, ਉਸ ਦਾ ਬਦਲਾ ਇਸ ਤਰ੍ਹਾਂ ਦੇ ਕਈ ਹਜ਼ਾਰ ਕਾਤਲਾਂ ਦੀ ਕੁਰਬਾਨੀ ਨਾਲ ਵੀ ਨਾ ਸੀ ਪੂਰਾ ਹੋ ਸਕਦਾ।

ਸਰਦਾਰ ਹਰੀ ਸਿੰਘ ਦੇ ਜ਼ਖ਼ਮੀ ਹੁੰਦੇ ਹੀ ਆਪ ਨੇ ਬੜੇ ਹੌਸਲੇ ਨਾਲ ਆਪਣੇ ਘੋੜੇ ਦੀਆਂ ਵਾਗਾਂ ਕਿਲ੍ਹਾ ਜਮਰੌਦ ਵੱਲ ਫੇਰ ਲਈਆਂ ਅਤੇ ਤੁਰਨ ਤੋਂ ਪਹਿਲਾਂ ਸਰਦਾਰ ਅਮਰ ਸਿੰਘ ਨੂੰ ਹੁਕਮ ਦੇ ਗਏ ਕਿ ਉਹ ਬਹੁਤ ਛੇਤੀ ਸਰਦਾਰ ਨਿਧਾਨ ਸਿੰਘ ਦੀ ਮਦਦ ਨੂੰ ਪਹੁੰਚ ਜਾਣ। ਆਪ ਸਰਦਾਰ ਜੀ ਸਿੱਧੇ ਕਿਲ੍ਹੇ ਵਿੱਚ ਪਹੁੰਚ ਗਏ[1], ਪਰ ਬਾਹਰ ਕਿਸੇ ਨੂੰ

---

1. ਇਸ ਸਮੇਂ ਸਰਦਾਰ ਹਰੀ ਸਿੰਘ ਦਾ ਆਪਣੇ ਪਿਆਰੇ ਘੋੜੇ ਨੂੰ ਹੁਕਮ ਦੇਣਾ ਕਾਦਰਯਾਰ ਨੇ ਬੜੇ ਦਿਲ ਖਿਚਵੇਂ ਸ਼ਬਦਾਂ ਵਿੱਚ ਲਿਖਿਆ ਹੈ :—

ਨਠ ਨਿਕਲ ਚਲ ਘੋੜਿਆ ਕਿਲ੍ਹੇ ਦੀ ਵਲ,
ਅਸਾਂ ਪਾਵਣਾ ਨਹੀਂ ਦੂਜੀ ਵਾਰ ਫੇਰਾ।
ਗੋਲੀ ਲੱਗੀ ਏ ਕਹਿਰ ਕਲੇਰ ਵਾਲੀ,
ਘਾਇਲ ਹੋਇਆ ਏ ਅੱਜ ਸਵਾਰ ਤੇਰਾ।
ਮੇਰੇ ਬਾਂਕਿਆ ਛੈਲ ਛਬੀਲਿਆ ਓ,
ਹੈਂ ਤੂੰ ਸੈਆਂ ਮੈਦਾਨਾਂ ਦਾ ਯਾਰ ਮੇਰਾ।
ਕਾਦਰ ਯਾਰ ਜੇ ਲੈ ਚਲੋਂ ਅੱਜ ਡੇਰੇ,
ਤੇਰਾ ਕਦੀ ਨਾ ਭੁਲਸੀ ਪਿਆਰ ਸ਼ੇਰਾ।

---

ਵਾ ਵਗਿਆ ਹਵਾ ਦੇ ਵਾਂਗ ਘੋੜਾ,
ਜਿਵੇਂ ਨਿਕਲਦਾ ਤੀਰ ਕਮਾਨ ਵਿਚੋਂ।
ਮਾਰ ਚੁੰਗੀਆਂ ਹਰਨ ਦੇ ਵਾਂਗ ਯਾਰੋ,
ਉਡ ਗਿਆ ਸੀ ਉਸ ਮੈਦਾਨ ਵਿਚੋਂ।
ਫ਼ੌਜਾਂ ਸਿੰਘਾਂ ਦੀਆਂ ਵਿਚੋਂ ਗੁਜ਼ਰ ਗਿਆ,
ਲੰਘ ਗਿਆ ਸੀ ਲਸ਼ਕਰ ਪਠਾਣ ਵਿਚੋਂ।
ਕਾਦਰਯਾਰ ਹੋਠ ਨਾਲ ਸਰਦਾਰ ਬੈਠਾ,
ਐਧਰ ਨਿਕਲਦੀ ਸੀ ਪਈ ਜਾਨ ਵਿਚੋਂ। (ਹਰੀ ਸਿੰਘ ਨਾਮਾ, ਸਫ਼ਾ ੨੦)

ਪਤਾ ਨਾ ਲੱਗਣ ਦਿੱਤਾ ਕਿ ਆਪ ਇੰਨੇ ਸਖ਼ਤ ਜ਼ਖਮੀ ਹੋ ਗਏ ਹਨ। ਸਰਦਾਰ ਹਰੀ ਸਿੰਘ ਦੇ ਕਿਲ੍ਹੇ ਵਿੱਚ ਪਹੁੰਚਦਿਆਂ ਹੀ ਆਪ ਨੇ ਸਰਦਾਰ ਮਹਾਂ ਸਿੰਘ ਨੂੰ ਘੋੜੇ ਤੋਂ ਲਾਹੁਣ ਲਈ ਆਖਿਆ। ਆਪ ਨੇ ਦੋ ਹੋਰ ਸਿੰਘਾਂ ਦੀ ਸਹਾਇਤਾ ਨਾਲ ਨਲੂਏ ਸਰਦਾਰ ਨੂੰ ਘੋੜੇ ਤੋਂ ਹੇਠ ਉਤਾਰਿਆ ਪਰ ਆਪ ਨੇ ਸਰਦਾਰ ਜੀ ਦੇ ਫੱਟਾਂ ਵਿਚੋਂ ਫੁਹਾਰਿਆਂ ਦੀ ਤਰ੍ਹਾਂ ਲਹੂ ਧਾਰਾਂ ਵੱਗਦੀਆਂ ਡਿੱਠੀਆਂ ਤਾਂ ਉਸ ਦੇ ਪੈਰਾਂ ਹੇਠੋਂ ਮਿੱਟੀ ਨਿਕਲ ਗਈ।

ਸਰਦਾਰ ਜੀ ਦੀ ਹਾਲਤ ਹੁਣ ਪਲੋ ਪਲ ਡਾਢੀ ਕਮਜ਼ੋਰ ਹੋ ਰਹੀ ਸੀ। ਸਿਆਣੇ ਸਰਦਾਰ ਮਹਾਂ ਸਿੰਘ ਨੇ ਉਸੇ ਵਕਤ ਕਿਲ੍ਹੇ ਦੇ ਇੱਕ ਵਖ ਕਮਰੇ ਵਿੱਚ ਸਰਦਾਰ ਜੀ ਨੂੰ ਲਿਜਾ ਕੇ ਆਰਾਮ ਨਾਲ ਲਿਟਾ ਦਿੱਤਾ ਤੇ ਉਸੇ ਵਕਤ ਆਪਣੇ ਫਟ ਬੰਨ੍ਹ ਨੂੰ ਬੁਲਵਾਇਆ, ਜਿਸ ਨੇ ਸਰਦਾਰ ਜੀ ਦੇ ਫੱਟ ਬੜੀ ਯੋਗਤਾ ਨਾਲ ਬੰਨ੍ਹੇ ਤੇ ਹੁਣ ਲਹੂ ਭੀ ਬਹੁਤ ਕੁਝ ਰੁਕ ਗਿਆ, ਪਰ ਦਰਦ ਬਹੁਤ ਸਖ਼ਤ ਸੀ ਜਿਸ ਕਰਕੇ ਸਰਦਾਰ ਮਹਾਂ ਸਿੰਘ ਦੀ ਚਿੰਤਾ ਪਲੋ ਪਲ ਵੱਧਦੀ ਗਈ।

ਉਧਰ ਦੱਰੇ ਵਿੱਚ ਜਦ ਸਰਦਾਰ ਅਮਰ ਸਿੰਘ, ਸਰਦਾਰ ਨਿਧਾਨ ਸਿੰਘ ਪੰਜ ਹੱਥੇ ਦੀ ਮਦਦ ਲਈ ਜਾ ਪਹੁੰਚਿਆ, ਤਾਂ ਮੁੜ ਬੜੀ ਘਮਸਾਨ ਦੀ ਲੜਾਈ ਹੋਣ ਲੱਗੀ। ਇੱਥੇ ਐਸਾ ਲੋਹੇ ਨਾਲ ਲੋਹਾ ਖੜਕਿਆ ਕਿ ਜਿੱਧਰ ਤੱਕੋ ਲੋਥਾਂ ਹੀ ਲੋਥਾਂ ਦਿਸ ਰਹੀਆਂ ਸਨ। ਇਹ ਲੜਾਈ ਸੂਰਜ ਦੇ ਲੋਪ ਹੋਣ ਤੱਕ ਜਾਰੀ ਰਹੀ, ਛੇਕੜ ਅਫ਼ਗ਼ਾਨ ਆਪਣੀ ਕਾਮਯਾਬੀ ਦੀ ਕੋਈ ਸੂਰਤ ਨਾ ਦੇਖਦੇ ਹੋਏ ਇਥੋਂ ਭੀ ਪਿੱਛੇ ਹੱਟ ਗਏ ਅਤੇ ਬਹੁਤ ਸਾਰਾ ਜੰਗੀ ਸਾਮਾਨ ਤੰਬੂ ਅਨਾਜ ਅਤੇ ਹਥਿਆਰਾਂ ਪਰ ਖ਼ਾਲਸੇ ਨੇ ਕਬਜ਼ਾ ਕਰ ਲਿਆ। ਹੁਣ ਖ਼ਾਲਸਾ ਫ਼ਤਹ ਦੇ ਧੌਂਸੇ ਵਜਾਉਂਦਾ ਹੋਇਆ ਕਿਲ੍ਹਾ ਜਮਰੌਦ ਵੱਲ ਪਰਤ ਆਇਆ, ਪਰ ਇੱਥੇ ਆ ਕੇ ਜਦ ਇਨ੍ਹਾਂ ਨੂੰ ਪਤਾ ਲੱਗਾ ਕਿ ਇਨ੍ਹਾਂ ਦਾ ਅਤਿ ਪਿਆਰਾ ਸਰਦਾਰ ਹਰੀ ਸਿੰਘ ਸਖ਼ਤ ਜ਼ਖਮੀ ਹੋ ਗਿਆ ਹੈ ਤਦ ਇਨ੍ਹਾਂ ਦੀ ਫ਼ਤਹਯਾਬੀ ਦੀਆਂ ਖ਼ੁਸ਼ੀਆਂ ਉਦਾਸੀ ਵਿੱਚ ਬਦਲ ਗਈਆਂ ।

ਮਾਲੂਮ ਹੁੰਦਾ ਹੈ ਕਿ ਅੱਜ ਦਿਨ ਦੀ ਅੰਧਾਧੁੰਦ ਲੜਾਈ ਵਿੱਚ ਅਫ਼ਗ਼ਾਨਾਂ ਨੇ ਇਨਾ ਭਾਰੀ ਨੁਕਸਾਨ ਉਠਾਇਆ ਸੀ ਕਿ ਬਾਵਜੂਦ ਸ਼ਮਸ਼ੇਦੀਨ ਖ਼ਾਨ ਦੇ ਇਨ੍ਹਾਂ ਦੇ ਹੌਸਲੇ ਵਧਾਉਣ ਦੇ, ਅਫ਼ਗ਼ਾਨ ਕਿਲ੍ਹਾ ਜਮਰੌਦ ਪਰ ਮੁੜ ਧਾਵਾ ਕਰਨ ਦਾ ਹੀਆ ਨਾ ਕਰ ਸਕੇ। ਉਨ੍ਹਾਂ ਜਿਹੜੀਆਂ ਉਮੈਦਾਂ ਨਾਲ ਇਸ ਜੰਗ ਨੂੰ ਸ਼ੁਰੂ ਕੀਤਾ ਸੀ ਉਹ ਸਾਰੀਆਂ ਹੀ ਅਪੂਰਨ ਰਹਿ ਗਈਆਂ, ਅਰਥਾਤ ਨਾ ਹੀ ਉਹ ਕਿਲ੍ਹਾ ਜਮਰੌਦ ਪੁਰ ਆਪਣਾ ਕਬਜ਼ਾ ਕਰ ਸਕੇ ਅਤੇ ਨਾ ਹੀ ਪਿਸ਼ਾਵਰ ਨੂੰ ਕਾਬਲ ਦੀ ਸਲਤਨਤ ਨਾਲ ਮਿਲਾਉਣ ਵਿੱਚ ਸਫਲ ਹੋਏ। ਇਸ ਲੜਾਈ ਦੇ ਲੜਨ ਵਿੱਚ ਖ਼ਾਲਸੇ ਦਾ ਪਰਯੋਜਨ ਕੇਵਲ ਇਹੀ ਸੀ ਕਿ ਅਫ਼ਗ਼ਾਨੀ ਫ਼ੌਜ ਜੋ ਇੰਨੀਆਂ ਭਾਰੀਆਂ ਤਿਆਰੀਆਂ ਕਰਕੇ ਕਿਲ੍ਹਾ ਜਮਰੌਦ ਨੂੰ ਆਪਣੇ ਕਬਜ਼ੇ ਵਿੱਚ ਕਰਨ ਲਈ ਆਈ ਸੀ ਉਸ ਤੋਂ ਕਿਲ੍ਹਾ ਬਚਾਇਆ ਜਾਏ ਤੇ ਖ਼ਾਲਸੇ ਦਾ ਹੀ ਝੰਡਾ ਉਸ 'ਤੇ ਝੂਲਦਾ ਰਹੇ । ਸੋ ਇਸ ਮਨੋਰਥ ਦੀ ਪ੍ਰਾਪਤੀ ਵਿੱਚ ਖ਼ਾਲਸੇ ਨੂੰ ਸੰਪੂਰਣ ਕਾਮਯਾਬੀ ਹੋਈ ਸੀ।

## ਮਿਚਨੀ ਅਤੇ ਸ਼ੰਕਰਗੜ੍ਹ ਦੇ ਸੰਗ੍ਰਾਮ

ਅਜੇ ਇਹ ਗੱਲ ਲਿਖਣੀ ਬਾਕੀ ਹੈ ਕਿ ਜਦ ਕਾਬਲ ਤੋਂ ਅਫ਼ਗ਼ਾਨੀ ਫ਼ੌਜ ਤੇ ਜਹਾਦੀ ਲਸ਼ਕਰ ਖ਼ਾਲਸੇ ਪਰ ਚੜ੍ਹਾਈ ਕਰਨ ਲਈ ਅਮੀਰ ਦੋਸਤ ਮੁਹੰਮਦ ਖ਼ਾਨ ਨੇ ਤੋਰਿਆ ਸੀ ਤਾਂ ਇਸ ਨੂੰ ਦੋ ਹਿੱਸਿਆਂ ਵਿੱਚ ਵੰਡ ਦਿੱਤਾ ਸੀ। ਇੱਕ ਵੱਡਾ ਹਿੱਸਾ ਤਾਂ ਉਹ ਸੀ ਜਿਹੜਾ .ਕਿਲ੍ਹਾ ਜਮਰੌਦ ਫ਼ਤਹ ਕਰਨ ਲਈ ਆਇਆ ਸੀ, ਜਿਸ ਦਾ ਹਾਲ ਪਾਠਕ ਪੜ੍ਹ ਚੁੱਕੇ ਹਨ। ਦੂਜਾ ਹਿੱਸਾ ਜਿਹੜਾ ਹਾਜੀਖ਼ਾਨ ਕਾਕੜ ਅਤੇ ਸੱਯਦ ਬਾਬਾ ਜਾਨ ਦੀ ਤਹਿਤ ਵਿੱਚ ਸੀ, ਇਸ ਵਿੱਚ ਦੋ ਹਜ਼ਾਰ ਕਲਮੀ ਅਤੇ ਕਈ ਹਜ਼ਾਰ ਮੁਲਕਈਆ ਲਸ਼ਕਰ ਸੀ। ਇਨ੍ਹਾਂ ਨੂੰ ਹੁਕਮ ਦਿੱਤਾ ਗਿਆ ਸੀ ਕਿ ਇਹ ਲਸ਼ਕਰ ਸ਼ੰਕਰਗੜ੍ਹ ਅਤੇ ਮਿਚਨੀ ਦੇ ਕਿਲ੍ਹਿਆਂ ਪਰ ਧਾਵਾ ਕਰੇ। ਇਸ ਤਰ੍ਹਾਂ ਕਰਨ ਨਾਲ ਇੱਕ ਤਾਂ ਖ਼ਾਲਸਾ ਫ਼ੌਜ ਦੀ ਤਾਕਤ ਵੰਡੀ ਰਹੇਗੀ, ਦੂਜਾ ਜੇ ਇਹ ਕਿਲ੍ਹਾ ਅਫ਼ਗ਼ਾਨਾਂ ਦੇ ਹੱਥ ਆ ਜਾਏ ਤਾਂ ਪਿਸ਼ਾਵਰ ਪਰ ਧਾਵਾ ਕਰਨਾ ਬਹੁਤ ਸੌਖਾ ਹੋ ਜਾਏਗਾ, ਇਸ ਗ਼ਰਜ਼ ਨੂੰ ਪੂਰਾ ਕਰਨ ਲਈ ਹਾਜੀ ਖ਼ਾਨ ਕਾਕੜ, ਮੁਹੰਮਦ ਤੇ ਬਿਜੋੜ ਦੇ ਇਲਾਕਿਆਂ ਵਿਚੋਂ ਹੋਕੇ ਆਇਆ ਸੀ, ਪਰ ਇਹ ਗੱਲ ਬੜੀ ਹੈਰਾਨ ਕਰਨ ਵਾਲੀ ਹੈ ਕਿ ਉਹ ਆਪਣੇ ਨਾਲ ਇੰਨਾ ਭਾਰੀ ਲਸ਼ਕਰ ਰੱਖਦਾ ਹੋਇਆ ਭੀ ਕਿਲ੍ਹਾ ਸ਼ੰਕਰਗੜ੍ਹ ਪਰ ਧਾਵਾ ਕਰਨ ਦਾ ਹੌਸਲਾ ਨਾ ਕਰ ਸਕਿਆ, ਹਾਲਾਂਕਿ ਇਸ ਸਮੇਂ ਸਰਦਾਰ ਲਹਿਣਾ ਸਿੰਘ ਕਿਲ੍ਹੇਦਾਰ ਪਾਸ ਕੇਵਲ ਇੱਕ ਹਜ਼ਾਰ ਜਵਾਨ ਕਿਲ੍ਹੇ ਵਿੱਚ ਸਨ। ਹਾਜੀ ਖ਼ਾਨ ਚੰਗੇ ਦੁਰੇਡੇ ਫ਼ਾਸਲੇ ਪਰ ਡੇਰਾ ਜਮਾਈ ਬੈਠਾ ਸੀ। ਅਡੇ ਪਤਾ ਨਹੀਂ ਕਿ ਉਹ ਕਿਸ ਗੱਲ ਦੀ ਉਡੀਕ ਕਰ ਰਿਹਾ ਸੀ। ਹਾਜੀ ਖ਼ਾਨ ਦੇ ਕੈਂਪ ਵਿਚੋਂ ਰੋਜ਼ਾਨਾ ਖ਼ਬਰਾਂ ਸਰਦਾਰ ਲਹਿਣਾ ਸਿੰਘ ਨੂੰ ਕਿਲ੍ਹੇ ਵਿੱਚ ਪਹੁੰਚਦੀਆਂ ਰਹਿੰਦੀਆਂ ਸਨ ਅਤੇ ਖ਼ਾਲਸਾ ਹਰ ਵਕਤ ਉਨ੍ਹਾਂ ਨੂੰ ਆਪਣੇ ਹੱਥ ਦੱਸਣ ਲਈ ਉਡੀਕ ਵਿੱਚ ਰਹਿੰਦਾ ਸੀ। ਕਾਫ਼ੀ ਸਮਾਂ ਬੀਤ ਜਾਣ ਦੇ ਬਾਅਦ ਹੁਣ ਅੱਕ ਗਿਆ ਜਦ ਹਾਜੀ ਖ਼ਾਨ ਦੇ ਧਾਵੇ ਦੀਆਂ ਉਡੀਕਾਂ ਕਰਦਿਆਂ ਖ਼ਾਲਸਾ ਤਾਂ ਇਸ ਸਮੇਂ ਇਸ ਬਹਾਦਰ ਸਰਦਾਰ ਲਹਿਣਾ ਸਿੰਘ ਨੇ ਹਾਜੀ ਖ਼ਾਨ ਕਾਕੜ ਨੂੰ ਇੱਕ ਬੜਾ ਸਵਾਦਲਾ ਖ਼ਤ ਲਿਖਿਆ ਜਿਸ ਤੋਂ ਖ਼ਾਲਸਈ ਸ਼ਾਨ ਚੋ ਚੋ ਪੈਂਦੀ ਸੀ। ਆਪ ਨੇ ਲਿਖਿਆ :—"ਮੈਂ ਸੁਣਿਆ ਹੈ ਜੋ ਆਪ ਅਫ਼ਗ਼ਾਨਾਂ ਦੇ ਬੜੇ ਬਹਾਦਰ ਜੰਗੀ ਸਿਪਾਹਸਿਲਾਰ ਹੋ ਅਤੇ ਬਹੁਤ ਸਾਰੀ ਫ਼ੌਜ ਅਤੇ ਜਹਾਦੀ ਲਸ਼ਕਰ ਆਪਣੇ ਨਾਲ ਲੈ ਕੇ ਖ਼ਾਲਸੇ ਨਾਲ ਜ਼ੋਰ ਅਜ਼ਮਾਈ ਕਰਨ ਲਈ ਆਏ ਹੋ। ਜੇ ਕਦੇ ਇਹ ਗੱਲ ਸੱਚ ਹੈ ਤਾਂ ਫਿਰ ਆਪ ਕਿਉਂ ਇਸ ਵਕਤ ਤੀਕ ਪਹਾੜਾਂ ਵਿੱਚ ਸਿਰ ਲੁਕਾਈ ਬੈਠੇ ਹੋ ? ਮੇਰੀ ਖ਼ਾਲਸਾ ਫ਼ੌਜ ਚਾਹੁੰਦੀ ਹੈ ਕਿ ਆਪ ਨਾਲ ਖੁੱਲ੍ਹੇ ਮੈਦਾਨ ਵਿੱਚ ਬਹਾਦਰਾਂ ਦੀ ਤਰ੍ਹਾਂ ਜ਼ੋਰ ਅਜ਼ਮਾਈ ਕੀਤੀ ਜਾਏ। ਸੋ ਹੁਣ ਮੈਦਾਨ ਵਿਚ ਉਤਰ ਆਓ ਅਤੇ ਖ਼ਾਲਸੇ ਦੀ ਤਲਵਾਰ ਦੇ ਜੌਹਰ ਦੇਖੋ"। ਇਸ ਬਾਰੇ ਮੈਸ਼ਨ ਦੀ ਲਿਖਤ ਅੰਗਰੇਜ਼ੀ ਵਿੱਚ ਇਸ ਤਰ੍ਹਾਂ ਹੈ :—

---

1. ਜਰਨੀ ਇਨ ਬਿਲੋਚਿਸਤਾਨ, ਅਫ਼ਗ਼ਾਨਿਸਤਾਨ ਐਂਡ ਦੀ ਪੰਜਾਬ ਮਿਸਟਰ ਮੈਸ਼ਨ, ਜਿ: ੩, ਸਫ਼ਾ ੩੨੬ ।

Haji Khan fond himself in command of five or six thousand men, including his own retainers, being attended by Mir Alam Khan of Bajor, Sadat Khan the Momand cheif and Saiyed Baba Jan to Peshutt in Konar, Procrastinating amongst the hills, Lehna Singh sent him a letter starting that report gave him credit for being a great warrior, if so, and he had come expressly as he avowed for kazzah (ghaza) (or to devote himself in the cause of religion.) Why keep under the shelter of the hills. The Sikhs recommended him to advance upon the plain where his object was likely to be attained.

(Journey in Baluchistan Afganistan and the Punjab by Masson Vol. II. P 389)

ਕਿਹਾ ਜਾਂਦਾ ਹੈ ਕਿ ਅਤਿ ਕਰੜੀ ਟਕੋਰ ਦਾ ਭੀ ਹਾਜੀ ਖ਼ਾਨ ਦੇ ਦਿਲ ਪਰ ਕੁਝ ਅਸਰ ਨਾ ਹੋਇਆ, ਅਰਥਾਤ ਉਹ ਪਹਾੜਾਂ ਵਿਚੋਂ ਨਾ ਹੀ ਨਿਕਲਿਆ। ਉਧਰ ਜਦ ਮਿਰਜ਼ਾ ਸਮੀ ਖ਼ਾਨ ਤੇ ਅਕਬਰ ਖ਼ਾਨ ਦੱਰਾ ਖ਼ੈਬਰ ਵਿੱਚ ਪਹੁੰਚ ਗਏ ਤਾਂ ਉਨ੍ਹਾਂ ਨੇ ਹਾਜੀ ਖ਼ਾਨ ਨੂੰ ਇੱਕ ਜ਼ਰੂਰੀ ਖ਼ਤ ਲਿਖ ਭੇਜਿਆ ਕਿ ਪਤਾ ਲੱਗਾ ਹੈ ਕਿ ਸਰਦਾਰ ਹਰੀ ਸਿੰਘ ਨੂੰ ਲਾਹੌਰ ਤੋਂ ਫ਼ੌਜੀ ਮਦਦ ਛੇਤੀ ਨਹੀਂ ਪਹੁੰਚ ਸਕਦੀ, ਇਸ ਲਈ ਇਹ ਸਮਾਂ ਸਾਡੇ ਲਈ ਬੜਾ ਲਾਭਦਾਇਕ ਹੈ। ਤੁਸੀਂ ਸਣੇ ਆਪਣੇ ਲਸ਼ਕਰ ਦੇ ਦਰਿਆ ਕਾਬਲ ਤੋਂ ਪਾਰ ਹੋ ਕੇ ਸਾਡੇ ਨਾਲ ਜਮਰੌਦ ਦੇ ਮੈਦਾਨ ਵਿੱਚ ਮਿਲ ਜਾਓ, ਤਾਂ ਕਿ ਇਹ ਕਿਲ੍ਹਾ ਛੇਤੀ ਫ਼ਤਹ ਕਰ ਲਈਏ। ਪਰ ਹਾਜੀ ਖ਼ਾਨ ਦੇ ਦਿਲ ਪਰ ਖ਼ਾਲਸੇ ਦਾ ਇੰਨਾ ਦਬਦਬਾ ਬੈਠਾ ਹੋਇਆ ਸੀ ਕਿ ਬਾਵਜੂਦ ਇਨ੍ਹਾਂ ਲਿਖਤੀ ਹੁਕਮਾਂ ਦੇ ਭੀ ਉਹ ਲੜਨ ਵਿੱਚ ਟਾਲਮਟੋਲ ਹੀ ਕਰਦਾ ਰਿਹਾ। ਇਸ ਨੇ ਇਸ ਖ਼ਤ ਦੇ ਜਵਾਬ ਵਿੱਚ ਮੁਹੰਮਦ ਅਕਬਰ ਖ਼ਾਨ ਨੂੰ ਲਿਖਿਆ ਕਿ ਸਰਦਾਰ ਲਹਿਣਾ ਸਿੰਘ ਕਿਲ੍ਹਾਦਾਰ ਕਿਲ੍ਹਾ ਸ਼ੰਕਰਗੜ੍ਹ ਨੇ ਦਰਿਆ ਦੇ ਸਾਰੇ ਪੱਤਣ ਆਪਣੇ ਕਾਬੂ ਵਿੱਚ ਕਰ ਲਏ ਹਨ ਅਤੇ ਉਹ ਭਾਰੀ ਜੰਗੀ ਤਿਆਰੀਆਂ ਕਰਕੇ ਆਪ ਨੂੰ ਮਿਲਣ ਦੇ ਸਾਰੇ ਰਸਤੇ ਰੋਕੀ ਬੈਠਾ ਹੈ। ਅਸੀਂ ਯੋਗ ਸਮੇਂ ਦੀ ਉਡੀਕ ਵਿੱਚ ਹਾਂ, ਜਦੋਂ ਮੌਕਾ ਮਿਲਿਆ ਆਪਣਾ ਫ਼ਰਜ਼ ਪੂਰਾ ਕਰਾਂਗੇ।

ਇਸ ਤਰ੍ਹਾਂ ਵਕਤ ਟਪਾਈ ਕਰਦਿਆਂ ਹਾਜੀ ਖ਼ਾਨ ਨੇ ਬਹੁਤ ਸਾਰੇ ਦਿਨ ਐਵੇਂ ਬਿਤਾ ਦਿੱਤੇ। ਇਸ ਦੇ ਬਾਅਦ ਹੁਣ ਹਾਜੀ ਖ਼ਾਨ ਨੂੰ ਇਹ ਚਿੰਤਾ ਲੱਗ ਗਈ ਕਿ ਇਤਨਾ ਭਾਰੀ ਖ਼ਰਚ ਸ਼ਾਹੀ ਖ਼ਜ਼ਾਨੇ ਦਾ ਕਰਕੇ ਜੇ ਕਦੇ ਇੱਥੋਂ ਇੱਕ ਲੜਾਈ ਕੀਤੇ ਤੋਂ ਬਿਨਾਂ ਹੀ ਇਸੇ ਤਰ੍ਹਾਂ ਤੁਰ ਜਾਈਏ ਤਾਂ ਬੇਪਤੀ ਤੋਂ ਛੁੱਟ ਜਾਨ ਦੇ ਜਾਣ ਦਾ ਭੀ ਭਾਰੀ ਖ਼ਤਰਾ ਹੈ, ਇਸ ਲਈ ਇਸ ਖ਼ਤਰੇ ਤੋਂ ਬਚਣ ਲਈ ਛੇਕੜ ਇਹ ਇੱਕ ਰਾਤ ਘੋਰ ਹਨੇਰੇ ਵਿੱਚ ਚੁੱਪ-ਚਾਪ ਪਹਾੜਾਂ ਤੋਂ ਨਿਕਲਿਆ ਅਤੇ ਇੱਕ ਕਿਲ੍ਹਾ ਸ਼ੰਕਰਗੜ੍ਹ ਆ ਛਪੇਲ ਮਾਰਿਆ। ਅੱਗੇ ਖ਼ਾਲਸਾ ਤਿਆਰ ਬੈਠਾ ਸੀ, ਗ਼ਾਜ਼ੀਆਂ ਦੇ ਪਹੁੰਚਦੇ ਹੀ ਖ਼ਾਲਸੇ ਨੇ

ਤੋਪਾਂ ਅਤੇ ਬੰਦੂਕਾਂ ਨਾਲ ਇਨ੍ਹਾਂ ਦੀ ਉਹ ਆਉਭਗਤ ਕੀਤੀ ਕਿ ਇਨ੍ਹਾਂ ਦੇ ਛੱਕੇ ਛੁਡਾ ਦਿੱਤੇ। ਆਏ ਸਨ ਸੁਰਖ਼ਰੋਈ ਪ੍ਰਾਪਤ ਕਰਨੇ ਨੂੰ, ਉਲਟੇ ਕਲੰਕੀ ਹੋ ਮੁੜੇ। ਹਾਜੀ ਖ਼ਾਨ ਨੇ ਇਸ ਤਰ੍ਹਾਂ ਮੈਦਾਨ ਖਾਲੀ ਛੱਡ ਕੇ ਰੰਦਾਬ ਘਾਟੀ ਵਿੱਚ ਆ ਡੇਰਾ ਲਾਇਆ। ਇਥੋਂ ਇੱਕ ਬੜੀ ਅਸਚਰਜ ਫ਼ਰਜ਼ੀ ਰੀਪੋਰਟ ਤਿਆਰ ਕਰ ਕੇ ਅਮੀਰ ਦੋਸਤ ਮੁਹੰਮਦ ਖ਼ਾਨ ਨੂੰ ਕਾਬਲ ਭਿਜਵਾ ਦਿੱਤੀ, ਜਿਹੜੀ ਮੂਲੋਂ ਹੀ ਮਨੋਕਲਪਤ ਸੀ, ਜੋ ਇਸ ਤਰ੍ਹਾਂ ਆਰੰਭ ਹੁੰਦੀ ਸੀ :—'ਇਸ ਜਾਨ-ਨਿਸਾਰ ਨੇ ਸਣੇ ਆਪਣੀ ਵਫ਼ਾਦਾਰ ਫ਼ੌਜ ਦੇ ਕਾਫ਼ਰਾਂ (ਸਿੱਖਾਂ) ਪਰ ਬੜਾ ਕਰੜਾ ਧਾਵਾ ਕੀਤਾ ਸੀ, ਪਰ ਅਫ਼ਸੋਸ ਹੈ ਕਿ ਆਪ ਦੇ ਬਾਗ਼ੀ ਭਾਈ ਸੁਲਤਾਨ ਮੁਹੰਮਦ ਖ਼ਾਨ ਨੇ ਸਿੱਖਾਂ ਵਲੋਂ ਬਹੁਤ ਸਾਰਾ ਰੁਪਿਆ ਵੰਡ ਕੇ ਮੇਰੇ ਲਸ਼ਕਰ ਵਿਚੋਂ ਬਿਜੋੜੀ, ਕੁਨੜੀ ਤੇ ਯੂਸਫਜ਼ਈਆਂ ਦੇ ਖਵਾਨੀਨਾਂ ਨੂੰ ਵਰਗਲਾਕੇ (ਭਰਮਾਕੇ) ਮੇਰੇ ਨਾਲੋਂ ਅੱਡਰਾ ਕਰ ਲਿਆ ਸੀ[1] । ਚੂੰਕਿ ਵੈਰੀ ਦੀ ਫ਼ੌਜ ਇਧਰ ਬਹੁਤ ਵਧੀਕ ਸੀ, ਇਸ ਲਈ ਮੈਂ ਲਾਚਾਰ ਸ਼ਆਦਤ ਖ਼ਾਨ ਨਾਲ ਪਿੱਛੇ ਪਰਤ ਆਇਆ[2] ।

ਬਹਾਦਰ ਸਰਦਾਰ ਲਹਿਣਾ ਸਿੰਘ ਸੰਧਾਵਲੀਆ ਦਾ ਇਸ ਸਮੇਂ ਕਿਲ੍ਹਾ ਮਿਚਨੀ ਤੇ ਸ਼ੰਕਰਗੜ੍ਹ ਨੂੰ ਅਫ਼ਗਾਨਾਂ ਤੇ ਗ਼ਾਜ਼ੀਆਂ ਤੋਂ ਬੜੀ ਜਵਾਂਮਰਦੀ ਨਾਲ ਬਚਾਈ ਰੱਖਣ ਅਤੇ ਹਾਜੀ ਖ਼ਾਨ ਤੇ ਫ਼ਤਹਯਾਬੀ ਦੀ ਖ਼ਬਰ ਸੁਣਕੇ ਮਹਾਰਾਜਾ ਰਣਜੀਤ ਸਿੰਘ ਐਸੇ ਪ੍ਰਸੰਨ ਹੋਏ ਕਿ ਆਪ ਨੂੰ ਖ਼ਾਲਸਾ ਸਰਕਾਰ ਦਾ ਅਤਿ ਉੱਚਾ ਖ਼ਿਤਾਬ ਤੇ ਬਹੁਤ ਸਾਰੀ ਜਾਗੀਰ ਬਖ਼ਸ਼ੀ।

ਖ਼ਿਤਾਬ ਇਹ ਸੀ :—ਉਜਲ ਦੀਦਾਰ, ਨਿਰਮਲ ਬੁੱਧਿ, ਸਰਦਾਰ ਬਾਵਕਾਰ ਸਰਦਾਰ ਲਹਿਣਾ ਸਿੰਘ ਸੰਧਾਵਾਲੀਆ ਬਹਾਦਰ[3] ।

## ਸ਼ਹੀਦੀ

ਅਸੀਂ ਉੱਪਰ ਲਿਖ ਆਏ ਹਾਂ ਕਿ ਸਰਦਾਰ ਹਰੀ ਸਿੰਘ ਨੂੰ ਜਦੋਂ ਦੋ ਗੋਲੀਆਂ ਲੱਗੀਆਂ ਤਾਂ ਉਹ ਬੜੀ ਹਿੰਮਤ ਨਾਲ ਕਿਲ੍ਹਾ ਜਮਰੌਦ ਵਿੱਚ ਪਹੁੰਚ ਗਏ ਸਨ। ਇਥੇ ਆਪ ਦੇ ਫੱਟ ਬੱਧੇ ਗਏ, ਪਰ ਕਿਲ੍ਹੇ ਵਿੱਚ ਪਹੁੰਚਣ ਤੀਕ ਆਪ ਦੇ ਫੱਟਾਂ ਵਿਚੋਂ ਇੰਨਾ ਵਧੇਰਾ ਲਹੂ ਨਿਕਲ ਗਿਆ ਸੀ ਕਿ ਜਦ ਆਪ ਕਿਲ੍ਹੇ ਵਿੱਚ ਪਹੁੰਚੇ ਤਾਂ ਆਪ ਦੀ ਹਾਲਤ ਕਾਫ਼ੀ ਕਮਜ਼ੋਰ ਹੋ ਗਈ ਸੀ, ਪਰ ਇਹ ਗੱਲ ਤਾਂ ਕਿਸੇ ਦੇ ਚਿਤ ਚੇਤੇ ਹੀ ਨਹੀਂ ਸੀ ਕਿ ਖ਼ਾਲਸੇ ਨੂੰ ਆਪਣੀ ਜਿੰਦ ਜਾਨ ਤੋਂ ਭੀ ਪਿਆਰਾ ਸਰਦਾਰ ਹਰੀ ਸਿੰਘ ਅੱਜ ਹੀ ਸਦਾ ਦਾ

---

1. ਮਿਸਟਰ ਮੈਸ਼ਨ ਜਿ: ੩, ਸਫ਼ਾ ੬੧੦ ।
2. ਸਾਡੇ ਕਈ ਲੇਖਕਾਂ ਨੇ ਬਿਨਾਂ ਖੋਜ ਦੇ ਜਮਰੌਦ ਦੀ ਇਸੇ ਲੜਾਈ ਵਿੱਚ ਹਾਜੀ ਖ਼ਾਨ ਦੇ ਖ਼ਾਲਸੇ ਨਾਲ ਬੜੇ ਭਾਰੀ ਸੰਗਰਾਮ ਕਰਨੇ ਲਿਖੇ ਹਨ ਜੋ ਸਾਰੇ ਦੇ ਸਾਰੇ ਕਲਪਤ ਹਨ। ਦੇਖੋ ਮੈਸ਼ਨ, ਕਨਿੰਘਮ, ਸਰ ਲੈਪਲ ਗ੍ਰਿਫਨ ਅਤੇ ਸੱਯਦ ਮੁਹੰਮਦ ਲਤੀਫ਼।
3. ਰਈਸਾਨੇ ਪੰਜਾਬ ਸਰ ਲੈਪਲ ਗ੍ਰਿਫਨ, ਸਫ਼ਾ ੧੨ ।

ਵਿਛੋੜਾ ਦੇ ਜਾਏਗਾ। ਇਸ ਤੋਂ ਪਹਿਲਾਂ ਆਪ ਕਈ ਵਾਰੀ ਫਟੜ ਹੁੰਦੇ ਰਹੇ ਸਨ, ਪਰ ਥੋੜ੍ਹੇ ਦਿਨਾਂ ਦੇ ਇਲਾਜ ਨਾਲ ਆਪ ਉਸੇ ਤਰ੍ਹਾਂ ਨਵੇਂ ਨਰੋਏ ਹੋ ਜਾਂਦੇ ਰਹੇ । ਦੂਜਾ ਆਪ ਜੀ ਦੀ ਬੋਲ ਚਾਲ ਵਿੱਚ ਉਸੇ ਤਰ੍ਹਾਂ ਸ਼ੇਰ ਵਾਲੀ ਗਰਜ ਅਤੇ ਦਬਦਬੇ ਦੀ ਸ਼ਾਨ ਕਾਇਮ ਸੀ। ਹੁਣ ਫੱਟਾਂ ਤੋਂ ਖ਼ੂਨ ਦਾ ਆਉਣਾ ਭੀ ਕੁਝ ਘੱਟ ਗਿਆ ਸੀ ਪਰ ਦਰਦ ਦੀ ਖੇਚਲ ਪਲੋਪਲੀ ਵੱਧ ਰਹੀ ਸੀ, ਜਿਸ ਕਰਕੇ ਸਰਦਾਰ ਮਹਾਂ ਸਿੰਘ ਜੋ ਆਪ ਜੀ ਦੇ ਇਲਾਜ ਲਈ ਦੌੜ ਭੱਜ ਕਰ ਰਹੇ ਸਨ, ਕੁਝ ਭੈਭੀਤ ਜਿਹੇ ਹੋ ਗਏ।

ਹੁਣ ਸੂਰਜ ਲਹਿ ਗਿਆ ਸੀ। ਅਫ਼ਗਾਨਾਂ ਲੱਖ ਲੱਖ ਸ਼ੁਕਰ ਕੀਤਾ ਜੋ ਮਸਾਂ ਮਸਾਂ ਹਨੇਰੀ ਰਾਤ ਆਈ, ਜਿਸ ਕਰਕੇ ਉਨ੍ਹਾਂ ਨੂੰ ਪਿਛੇ ਪਰਤ ਜਾਣ ਦਾ ਸਮਾਂ ਖੁਲ੍ਹਾ ਮਿਲ ਗਿਆ ਅਤੇ ਸਾਰਾ ਲਸ਼ਕਰ ਰਾਤੋ-ਰਾਤ ਕੂਚ ਕਰਕੇ ਢਕੇ ਪਹੁੰਚ ਗਿਆ।

ਇਧਰ ਸਰਦਾਰ ਧੰਨਾ ਸਿੰਘ ਅਤੇ ਸਰਦਾਰ ਅਮਰ ਸਿੰਘ ਨੇ ਜਦ ਦੇਖਿਆ ਕਿ ਵੈਰੀ ਮੈਦਾਨ ਛੱਡ ਕੇ ਪਿੱਛੇ ਪਰਤ ਗਿਆ ਹੈ ਤਾਂ ਇਹ ਸਰਦਾਰ ਸਣੇ ਆਪਣੀਆਂ ਫ਼ੌਜਾਂ ਦੇ ਆਪਣੇ ਕੈਂਪ (ਨਿਵਾਸ ਅਸਥਾਨ) ਵਿੱਚ ਪਰਤ ਆਏ। ਇਸ ਸਮੇਂ ਫ਼ੌਜ ਵਿੱਚ ਜਿਹੜਾ ਭੀ ਸੁਣਦਾ ਸੀ ਸਰਦਾਰ ਹਰੀ ਸਿੰਘ ਜੀ ਫੱਟੜ ਹੋ ਗਏ ਹਨ ਤਾਂ ਉਹ ਇਹ ਯਤਨ ਕਰਦਾ ਸੀ ਕਿ ਮੈਂ ਕਿਸੇ ਤਰ੍ਹਾਂ ਸਰਦਾਰ ਜੀ ਦੇ ਪਲੰਘ ਕੋਲ ਪਹੁੰਚ ਕੇ ਦਰਸ਼ਨ ਕਰਾਂ। ਇਸ ਤਰ੍ਹਾਂ ਨਾ ਤਾਂ ਸਾਰੀ ਫ਼ੌਜ ਦੇ ਆਉਣ ਲਈ ਕਿਲ੍ਹੇ ਦੇ ਅੰਦਰ ਜਗ੍ਹਾ ਦੀ ਗੁੰਜਾਇਸ਼ ਸੀ ਅਤੇ ਨਾ ਹੀ ਕਿਲ੍ਹੇਦਾਰ ਸਰਦਾਰ ਮਹਾਂ ਸਿੰਘ ਨੇ ਇਹ ਯੋਗ ਸਮਝਿਆ ਕਿ ਬਹੁਤ ਭੀੜ ਭਾੜ ਸਰਦਾਰ ਜੀ ਦੇ ਲਾਗੇ ਇਕੱਠੀ ਕੀਤੀ ਜਾਏ। ਹਾਂ, ਇਨ੍ਹਾਂ ਰਜਮੈਂਟਾਂ ਦੇ ਮੁਖੀ ਸਰਦਾਰਾਂ ਨੂੰ ਕਿਲ੍ਹੇ ਦੇ ਅੰਦਰ ਬੁਲਾ ਲਿਆ ਗਿਆ। ਇਸ ਸਮੇਂ ਸਰਦਾਰ ਹਰੀ ਸਿੰਘ ਨੇ ਆਪਣੇ ਪੁਰਾਣੇ ਸਾਥੀਆਂ ਨੂੰ ਆਪਣੇ ਲਾਗੇ ਦੇਖ ਕੇ ਇਨ੍ਹਾਂ ਨੂੰ ਆਖਿਆ :—

> "ਮੈਂ ਆਪ ਸਾਰਿਆਂ ਸੂਰਮਿਆਂ ਨੂੰ ਅੱਜ ਕਿਲ੍ਹਾ ਜਮਰੌਦ ਨੂੰ ਵੈਰੀਆਂ ਤੋਂ ਬਚਾਉਣ ਅਤੇ ਫ਼ਤਹਯਾਬੀ ਲਈ ਵਧਾਈ ਦੇਂਦਾ ਹਾਂ। ਮੈਂ ਜਾਣਦਾ ਹਾਂ ਕਿ ਆਪ ਨੇ ਮੇਰੇ ਨਾਲ ਰਲ ਕੇ ਖ਼ਾਲਸਾ ਰਾਜ ਦੇ ਵਾਧੇ ਲਈ ਆਪਣੇ ਆਪ ਨੂੰ ਕਠਨ ਤੋਂ ਕਠਨ ਔਕੜਾਂ ਵਿੱਚ ਪੈਣ ਤੋਂ ਕਦੇ ਭੀ ਮੂੰਹ ਨਹੀਂ ਮੋੜਿਆ। ਮੈਨੂੰ ਇਸ ਸਮੇਂ ਅੰਤਰਆਤਮੇਂ ਕੁਝ ਮਾਲੂਮ ਹੋ ਰਿਹਾ ਹੈ ਕਿ ਮੇਰੀ ਉਸ ਸਫ਼ਰ ਲਈ ਤਿਆਰੀ ਨੇੜੇ ਹੈ, ਜਿਸ ਤੋਂ ਪਰਤਕੇ ਕਦੇ ਕੋਈ ਨਹੀਂ ਆਇਆ; ਪਰ ਮੈਨੂੰ ਅੱਜ ਇਹ ਦੇਖਕੇ ਅਨੰਤ ਖ਼ੁਸ਼ੀ ਤੇ ਮਾਣ ਹੈ ਕਿ ਆਪ ਉਨ੍ਹਾਂ ਜਰਵਾਣਿਆਂ ਦੇ ਦੇਸ਼ ਵਿੱਚ ਖ਼ਾਲਸਈ ਫ਼ਤਹ ਦੇ ਝੰਡੇ ਝੁਲਾ ਰਹੇ ਹੋ, ਜਿਨ੍ਹਾਂ ਦੇ ਨਾਮ ਤੋਂ ਦੇਸ਼ ਦੇਸ਼ਾਂਤਰਾਂ ਵਿੱਚ ਲੋਕ ਕੰਬਦੇ ਸਨ। ਅੱਜ ਆਪ ਨੇ ਉਸੇ ਰਣ-ਭੂਮੀ ਵਿੱਚ ਫ਼ਤਹ ਪਾਈ ਹੈ, ਜਿੱਥੇ ਅੱਜ ਤੋਂ ਅੱਠ ਸੌ ਸਾਲ ਪਹਿਲਾਂ ਇਨ੍ਹਾਂ ਲੋਕਾਂ ਦੇ ਵੱਡੇ ਵਡੇਰਿਆਂ, ਹੂੰਦਿਆਂ, ਹਿੰਦੂ ਪਤ ਰਾਜਾ ਜੈਪਾਲ ਪਰ ਦੂਜੀ ਵਾਰ ਫ਼ਤਹ ਪਾ ਕੇ ਨਾ ਕੇਵਲ ਉਸ ਤੋਂ ਹਿੰਦ ਦਾ ਰਾਜ ਭਾਗ ਹੀ ਖੋਹ ਲਿਆ ਸੀ, ਬਲਕਿ ਦੇਸ਼ ਦੀ ਪਤ ਅਤੇ

ਆਬਰੂ ਨੂੰ ਭੀ ਪੈਰਾਂ ਹੇਠ ਲਤਾੜ ਸੁੱਟਿਆ ਸੀ! ਹਾਂ, ਅੱਜ ਲੱਖ-ਲੱਖ ਸ਼ੁਕਰ ਹੈ ਉਸ ਕਰਤਾਰ ਦਾ, ਜਿਸ ਦੀ ਮਿਹਰ ਨਾਲ ਖ਼ਾਲਸੇ ਨੇ ਅਸੰਭਵ ਨੂੰ ਸੰਭਵ ਕਰ ਦਸਿਆ ਹੈ। ਸਵਾਸਾਂ ਦਾ ਕੁਝ ਭਰੋਸਾ ਨਹੀਂ ਪਰ ਜੇ ਕਦੀ ਮੇਰੇ ਲਈ ਹੁਣ ਧੁਰੋਂ ਸੱਦੜਾ ਆ ਗਿਆ ਹੈ ਤਾਂ ਮੈਂ ਆਪ ਤੋਂ ਅਗਾਧ ਖ਼ੁਸ਼ੀ ਭਰੇ ਦਿਲ ਨਾਲ ਵਿਦਾ ਹੋਵਾਂਗਾ। ਵਿਛੋੜੇ ਤੋਂ ਪਹਿਲਾਂ ਇੱਕ ਅੰਤਮ ਮੰਗ ਮੈਂ ਹੋਰ ਆਪ ਸਭ ਤੋਂ ਮੰਗਦਾ ਹਾਂ ; ਕਿ ਜਦ ਤੀਕ ਸਾਡੇ ਪ੍ਰਾਣਾਂ ਤੋਂ ਪਿਆਰੇ ਮਹਾਰਾਜਾ ਸਾਹਿਬ ਸਣੇ ਫ਼ੌਜ ਦੇ ਇੱਥੇ ਨਾ ਪਹੁੰਚ ਜਾਣ, ਤੁਸੀਂ ਜੀਂਵਦੇ ਜੀ ਕਿਲ੍ਹਾ ਜਮਰੌਦ ਪਰ ਝੂਲ ਰਹੇ ਖ਼ਾਲਸਈ ਝੰਡੇ ਦੀ ਇੱਜ਼ਤ ਨੂੰ ਵੈਰੀਆਂ ਤੋਂ ਬਚਾਈ ਰੱਖਣਾ।"

ਦੱਸਿਆ ਜਾਂਦਾ ਹੈ ਕਿ ਆਪ ਜੀ ਕੁਝ ਹੋਰ ਭੀ ਆਖਣਾ ਚਾਹੁੰਦੇ ਸਨ, ਪਰ ਆਪ ਦੇ ਫੱਟਾਂ ਵਿੱਚ ਇਸ ਸਮੇਂ ਐਸਾ ਦਰਦ ਉਠਿਆ ਜਿਸ ਨਾਲ ਮੂੰਹ ਵਾਲੀ ਗੱਲ ਮੂੰਹ ਵਿੱਚ ਹੀ ਰਹਿ ਗਈ, ਇਸ ਦੇ ਨਾਲ ਹੀ ਆਪ ਜੀ ਨੂੰ ਇੱਕ ਗੋਤਾ ਜਿਹਾ ਆ ਗਿਆ; ਜਿਸ ਕਰਕੇ ਥੋੜ੍ਹੇ ਜਿਹੇ ਸਮੇਂ ਲਈ ਆਪ ਬੇਹਾਲ ਹੋ ਗਏ। ਕੁਝ ਦੇਰ ਦੇ ਬਾਅਦ ਹੁਣ ਇੱਕ ਵਾਰੀ ਮੁੜ ਆਪ ਦੀਆਂ ਅੱਖਾਂ ਖੁਲ੍ਹੀਆਂ। ਇਸ ਸਮੇਂ ਸਰਦਾਰ ਲਹਿਣਾ ਸਿੰਘ ਘਰਜਾਖੀਏ[1] ਆਪ ਦੇ ਸਾਹਮਣੇ ਆਏ ਅਤੇ ਸਰਦਾਰ ਹਰੀ ਸਿੰਘ ਨੂੰ ਬੜੇ ਵੈਰਾਗ ਭਰੇ ਅੰਦਾਜ਼ ਨਾਲ ਆਖਿਆ—"ਬਾਪੂ ਜੀ ! ਇਨ੍ਹਾਂ ਕਾਲੇ ਪਹਾੜਾਂ ਵਿੱਚ ਆਪ ਸਾਰੇ ਪਰਵਾਰ ਨੂੰ ਕਿਸਦੇ ਹਵਾਲੇ ਕਰ ਚਲੇ ਹੋ?" ਦਸਿਆ ਜਾਂਦਾ ਹੈ ਕਿ ਆਪ ਜੀ ਨੇ ਬੜੇ ਠਹਿਰਾਵ ਨਾਲ ਆਖਿਆ—ਕਿ "ਮੈਂ ਆਪ ਸਾਰਿਆਂ ਦੀ ਬਾਂਹ ਉਸ ਸੱਚੇ ਪਾਤਸ਼ਾਹ ਦੇ ਹੱਥ ਫੜਾਉਂਦਾ ਹਾਂ ਜਿਹੜਾ ਸਭ ਦਾ ਰਾਖਾ ਤੇ ਪ੍ਰਤਿਪਾਲਕ ਹੈ।" ਹੁਣ ਆਪ ਨੂੰ ਮੁੜ ਦਰਦਾਂ ਦਾ ਦੌਰਾ ਆ ਪਿਆ ਅਤੇ ਇਸ ਦੇ ਨਾਲ ਹੀ ਉਨ੍ਹਾਂ ਦਾ ਹੰਸ ਸਦਾ ਵਾਸਤੇ ਇੱਕ ਲੰਮੀ ਉਡਾਰੀ ਲਾ ਗਿਆ। ਬੱਸ ਹੁਣ ਕੀ ਸੀ ? ਕਰਤਾਰ ਦੀ ਸ਼ਾਨ! ਹੁਣ ਉਹ ਮਹਾਂਬਲੀ ਜੋਧਾ—ਜਿਹੜਾ ਆਪਣੇ ਤੋਂ ਕਈ ਗੁਣਾਂ ਵੱਧ ਵੈਰੀਆਂ ਦੀਆਂ ਸਫ਼ਾਂ ਪਰ ਇਸ ਤਰ੍ਹਾਂ ਬੁਕ ਕੇ ਟੁੱਟ ਪੈਂਦਾ ਸੀ, ਜਿਸ ਤਰ੍ਹਾਂ ਸ਼ੇਰ ਮ੍ਰਿਗਾਂ ਦੇ ਵਗ ਪਰ ਯਾ ਸ਼ਹਿਬਾਜ਼ ਚਿੜੀਆਂ ਦੀ ਡਾਰ ਪਰ, ਇਸ ਸਮੇਂ ਐਸਾ ਨਿਢਾਲ ਪਿਆ ਸੀ ਕਿ ਆਪਣੇ ਆਪ ਕਰਵਟ ਬਦਲਨੇ ਤੋਂ ਭੀ ਅਸਮਰੱਥ ਸੀ। ਹਾਂ ਉਹ ਸੂਰਮਾ ਜਿਸ ਦੇ ਨਾਮ ਦੀ ਧਾਕ ਸਾਰੇ ਸੰਸਾਰ ਵਿੱਚ ਮੰਨੀ ਜਾਂਦੀ ਸੀ ਅਤੇ ਜਿਸ ਦੇ ਨਾਮ ਦਾ ਡਰਾਵਾ ਦੇ ਕੇ ਅਫ਼ਗਾਨ ਮਾਵਾਂ ਆਪਣੇ ਜ਼ਿੱਦੀ ਤੇ ਸ਼ਰੀਰ ਰੋਂਦੇ ਬੱਚਿਆਂ ਨੂੰ ਚੁੱਪ ਕਰਾਉਂਦੀਆਂ ਹੁੰਦੀਆਂ ਸਨ, ਅੱਜ ਸੰਸਾਰ ਤੋਂ ਕੂਚ ਕਰ ਗਿਆ।

---

1. ਸਰਦਾਰ ਲਹਿਣਾ ਸਿੰਘ ਜੀ, ਸਰਦਾਰ ਹਰੀ ਸਿੰਘ ਜੀ ਦੇ ਜਵਾਕ੍ਰੇ ਸਨ। ਆਪ ਦਾ ਵਿਆਹ ਬੀਬੀ ਚੰਦ ਕੌਰ ਜੀ ਨਾਲ ਹੋਇਆ ਸੀ। ਆਪ ਜੀ ਜਮਰੌਦ ਦੀ ਇਸ ਵੱਡੀ ਲੜਾਈ ਵਿੱਚ ਬੜੀ ਜਵਾਂਮਰਦੀ ਨਾਲ ਲੜੇ ਸਨ। ਆਪ ਦੇ ਘਰਾਣੇ ਨੇ ਖ਼ਾਲਸਾ ਰਾਜ ਦੀਆਂ ਬੜੀਆਂ ਨਾਮੀ ਖ਼ਿਦਮਤਾਂ ਕੀਤੀਆਂ ਸਨ।

ਸੱਯਦ ਮੁਹੰਮਦ ਲਤੀਫ਼ ਹਿਸਟਰੀ ਔਫ਼ ਦੀ ਪੰਜਾਬ ਦੇ ਸਫ਼ਾ ੪੯੩ 'ਤੇ ਲਿਖਦਾ ਹੈ (ਸਰਦਾਰ ਹਰੀ ਸਿੰਘ) ਦੇ ਦਬਦਬੇ ਦਾ ਐਸਾ ਸਿੱਕਾ ਅਫ਼ਗ਼ਾਨਾਂ ਦੇ ਦਿਲਾਂ ਤੇ ਬੈਠ ਗਿਆ ਸੀ ਕਿ ਅੱਜ ਤਕ ਹਰੀਆ (ਸਰਦਾਰ ਹਰੀ ਸਿੰਘ) ਆਖ ਕੇ ਉਸ ਦਾ ਨਾਮ ਦੁਹਰਾਉਂਦੇ ਹਨ ਅਤੇ ਪਿਸ਼ਾਵਰ ਤੇ ਤਾਰਗੇ ਦੇ ਇਲਾਕੇ ਵਿੱਚ ਮਾਵਾਂ ਆਪਣੇ ਪੁੱਤਰਾਂ ਨੂੰ ਡਰਾਵਾ ਦੇਣ ਲਈ ਉਸ ਦਾ ਨਾਮ ਲੈਂਦੀਆਂ ਹਨ :—

Such was the dreed in whcih the Afghans held him that to this day the name 'Harias' is repeated by mothers in Peshawar and its neighbourhood in frightening their children[1].

ਇਸੇ ਤਰ੍ਹਾਂ ਮੌਲਾਨਾ ਮੀਰ ਅਹਿਮਦ ਤਵਾਰੀ ਸਰਹੱਦੀ ਦੇ ਸਫ਼ਾ ੧੪੯ ਪਰ ਲਿਖਦਾ ਹੈ :—'ਇਸ (ਸਰਦਾਰ ਹਰੀ ਸਿੰਘ) ਕੇ ਨਾਮ ਸੇ ਲੋਗ ਡਰਾ ਕਰਤੇ ਥੇ। ਇਲਾਕਾ ਪਿਸ਼ਾਵਰ ਮੇਂ ਤੋ ਇਸ ਕਦਰ ਇਸ ਕਾ ਰੋਅਬ ਥਾ ਕਿ ਮਾਏਂ ਅਪਨੇ ਸ਼ਰੀਰ ਬੱਚੋਂ ਕੋ ਕਹਾ ਕਰਤੀ ਥੀਂ ਕਿ ਅਗਰ ਤੁਮ ਨੇਕ ਨਾ ਬਨੋਗੇ ਤੋ ਹਰੀ ਸਿੰਘ ਤੁਮ ਕੋ ਪਕੜ ਕਰ ਲੇ ਜਾਏਗਾ, ਔਰ ਛੋਟੇ ਛੋਟੇ ਬੱਚੇ ਤੋ ਹਰੀ ਸਿੰਘ ਕੋ ਏਕ ਹਊਆ ਖਿਆਲ ਕੀਆ ਕਰਤੇ ਥੇ।

ਸਰ ਲੇਪਲ ਗ੍ਰਿਫ਼ਨ ਲਿਖਦਾ ਹੈ :—

Hari Singh was struck by two balls, one in the side and the other in the stomach. He knew he was mortally wounded but fearing to dicouarge his men, he turned horse's head and managed to ride as far as his tent. He swoonek as he was taken from his horse, and half an hour late the bravest of the Sikh Generals, the man with terror whose name Afghan mothers used to quiet their fretful children, was dead[2].

ਭਾਵ—ਸਰਦਾਰ ਹਰੀ ਸਿੰਘ ਨੂੰ ਇਸ ਸਮੇਂ ਦੋ ਗੋਲੀਆਂ—ਇਕ ਪੇਟ ਵਿੱਚ ਅਤੇ ਦੂਜੀ ਵਖੀ ਵਿੱਚ ਲਗੀਆਂ ਸਨ। ਉਹ ਸਮਝ ਗਿਆ ਸੀ ਕਿ ਮੇਰੇ ਫੱਟ ਐਸੇ ਗਹਿਰੇ ਹਨ ਕਿ ਹੁਣ ਮੇਰਾ ਜੀਵਨ ਅਸੰਭਵ ਹੈ, ਪਰ ਇਸ ਗੱਲ ਨੂੰ ਮੁੱਖ ਰੱਖ ਕੇ ਕਿ ਕਿਤੇ ਫ਼ੌਜ ਵਿੱਚ ਬੇਦਿਲੀ ਨਾ ਖਿਲਰ ਜਾਏ, ਉਹ ਬੜੇ ਹੌਸਲੇ ਨਾਲ ਘੋੜੇ ਪਰ ਆਪਣੇ ਡੇਰੇ ਤੱਕ ਪਹੁੰਚ ਗਿਆ, ਉੱਥੇ ਉਸ ਨੂੰ ਘੋੜੇ ਤੋਂ ਉਤਾਰਿਆ ਗਿਆ। ਇਸ ਦੇ ਅੱਧੇ ਘੰਟੇ ਬਾਅਦ ਖ਼ਾਲਸੇ ਦਾ ਸਭ ਤੋਂ ਬਹਾਦਰ ਜਰਨੈਲ ਅਤੇ ਉਹ ਹਸਤੀ ਜਿਸ ਦਾ ਦਬਦਬਾ ਅਫ਼ਗ਼ਾਨ ਮਾਵਾਂ ਲਈ ਇੰਨਾ ਡਰਾਵਣਾ ਸੀ ਕਿ ਉਹ ਆਪਣੇ ਸ਼ਰੀਰ ਬੱਚਿਆਂ ਨੂੰ ਉਸ ਦਾ ਨਾਮ ਲੈ ਕੇ ਡਰਾਉਂਦੀਆਂ ਸਨ—ਸੰਸਾਰ ਤੋਂ ਕੂਚ ਕਰ ਗਈ।

---

1. ਹਿਸਟਰੀ ਔਫ਼ ਦੀ ਪੰਜਾਬ, ਸੱਯਦ ਮੁਹੰਮਦ ਲਤੀਫ਼, ਸ: ੯੯੩ ।

2. The Punjab Chiefs by Sir Lepel H. Griffin. (Vol. II P. 149-50)

ਹੁਣ ਸਰਦਾਰ ਮਹਾਂ ਸਿੰਘ ਨੇ ਸਣੇ ਆਪਣੇ ਕੁਝ ਨਾਮੀ ਸਰਦਾਰਾਂ ਦੇ ਇੱਕ ਸਾਧਾਰਨ ਇਕੱਠ ਕੀਤਾ ਅਤੇ ਇਸ ਗੱਲ ਦੇ ਫ਼ੈਸਲੇ ਲਈ ਵਿਚਾਰ ਕੀਤੀ ਗਈ ਕਿ ਸਰਦਾਰ ਹਰੀ ਸਿੰਘ ਜੀ ਦੀ ਮ੍ਰਿਤਯੂ ਦੇਹ ਦੇ ਸੰਸਕਾਰ ਬਾਰੇ ਕੀ ਕੀਤਾ ਜਾਏ। ਕਈ ਗੱਲਾਂ ਨੂੰ ਮੁੱਖ ਰੱਖ ਕੇ ਇਹ ਫ਼ੈਸਲਾ ਕੀਤਾ ਗਿਆ ਕਿ ਉਸੇ ਹੀ ਰਾਤ ਨੂੰ ਜਦ ਕਾਫ਼ੀ ਰਾਤ ਬੀਤ ਜਾਏ ਤਾਂ ਚੁੱਪਚਾਪ ਬਿਨਾਂ ਕਿਸੇ ਦਿਖਲਾਵੇ ਦੇ ਆਪ ਜੀ ਦਾ ਅੰਤਮ ਸੰਸਕਾਰ ਕਿਲ੍ਹੇ ਦੇ ਅੰਦਰ ਹੀ ਕਰ ਦਿੱਤਾ ਜਾਵੇ। ਸੋ ਇਸ ਫ਼ੈਸਲੇ ਅਨੁਸਾਰ ਸਰਦਾਰ ਮਹਾਂ ਸਿੰਘ ਨੇ ਸਾਰਾ ਲੋੜੀਂਦਾ ਪ੍ਰਬੰਧ ਆਪਣੇ ਭਰੋਸੇ ਯੋਗ ਸਾਥੀਆਂ ਦੀ ਸਹਾਇਤਾ ਨਾਲ ਕਰ ਲਿਆ ! ਜਦ ਅੱਧੀ ਰਾਤ ਬੀਤ ਗਈ ਤੇ ਹਰ ਪਾਸੇ ਹਨੇਰਾ ਹੀ ਹਨੇਰਾ ਪਸਰ ਗਿਆ ਤਾਂ ਕਿਲ੍ਹੇ ਦੀ ਚੜ੍ਹਦੀ ਨੁਕਰ ਵੱਲ ਕਨਾਤਾਂ ਦੇ ਅੰਦਰ—ਰਾਜੇ ਮਹਾਰਾਜਿਆਂ ਤੋਂ ਉੱਚੀ ਸ਼ਾਨ ਤੇ ਸ਼ੌਕਤ ਵਾਲੇ ਬਹਾਦਰ ਸਰਦਾਰ ਹਰੀ ਸਿੰਘ ਨਲੂਏ ਦਾ—ਅੰਤਮ ਸੰਸਕਾਰ ਬੜੇ ਤਰੀਕੇ ਨਾਲ ਕੀਤਾ ਗਿਆ ਅਤੇ ਜਦ ਤਕ ਲਾਹੌਰ ਤੋਂ ਮਦਦ ਇਥੇ ਨਾ ਪਹੁੰਚ ਗਈ ਉਸ ਵਕਤ ਤੀਕ ਸਰਦਾਰ ਮਹਾਂ ਸਿੰਘ ਨੇ ਇਹਨਾਂ ਕਨਾਤਾਂ ਪਰ ਪਹਿਰਾ ਲਗਾਈ ਰੱਖਿਆ। ਉਸ ਦੇ ਕੁਝ ਦਿਨਾਂ ਬਾਅਦ ਆਪ ਦੀ ਖ਼ਿਭੂਤੀ ਤੇ ਕੁਝ ਕੁ ਫੁੱਲ ਸਰਦਾਰ ਜੀ ਦੇ ਪਰਾਵਰ ਦੇ ਮੰਗਣ ਪਰ ਉਹਨਾਂ ਨੂੰ ਦਿੱਤੇ ਗਏ । ਬਾਈ ਦੇ ਅੰਗੀਠੇ ਪਰ ਇੱਕ ਸਮਾਧ ਤਿਆਰ ਕੀਤੀ ਗਈ ਜੋ ਅੱਜ ਤੀਕ ਕਿਲ੍ਹਾ ਜਮਰੌਦ ਵਿੱਚ ਮੌਜੂਦ ਹੈ। ਇਸ ਸਮਾਧ ਨੂੰ ਸੰਨ ੧੯੦੨ ਈ: ਵਿਚ ਬਾਬੂ ਗੱਜੂ ਮਲ ਜੀ ਕਪੂਰ ਠੇਕੇਦਾਰ ਪਿਸ਼ਾਵਰ ਨੇ ਮੌਜੂਦਾ ਸ਼ਕਲ ਪਰ ਕਿਲ੍ਹੇ ਦੇ ਬਾਹਰਲੇ ਪਾਸੇ ਵੱਲ ਉੱਚਾ ਬਣਵਾਇਆ, ਜਿਸ ਪਰ ਸ਼ਿਲਾਲੇਖ ਅੰਗਰੇਜ਼ੀ, ਗੁਰਮੁੱਖੀ ਅਤੇ ਉਰਦੂ ਵਿੱਚ ਲਿਖਵਾ ਕੇ ਲਵਾ ਦਿੱਤਾ ਜਿਸ ਦੀ ਲਿਖਤ ਇਸ ਤਰ੍ਹਾਂ ਹੈ :—

**Tomb of the Sikh General Hari Singh Nalwa**
**Cremated 30th April 1837 Commemorated by**
**Baba Gajjan Mal Kapur of Peshawar,**
**September 1902**

**ਸਮਾਧ ਸਰਦਾਰ ਹਰੀ ਸਿੰਘ ਨਲੂਆ**

ਇਸ ਦੇ ਬਾਅਦ ਮਹਾਰਾਜਾ ਸਾਹਿਬ ਦੀ ਇੱਛਾ ਅਨੁਸਾਰ ਕਿਲ੍ਹੇ ਦੇ ਅੰਦਰ ਸਮਾਧ ਦੇ ਲਾਗੇ ਗੁਰਦੁਆਰਾ ਬਣਵਾਇਆ ਗਿਆ ਜਿਸ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਵਾ ਦਿੱਤਾ ਗਿਆ ਅਤੇ ਇੱਕ ਗ੍ਰੰਥੀ ਸੇਵਾ ਲਈ ਨੀਯਤ ਕੀਤਾ ਗਿਆ, ਜਿਸ ਦੇ ਨਿਰਬਾਹ ਲਈ ਸਰਕਾਰ ਵੱਲੋਂ ਤਲਬ ਮੁਕੱਰਰ ਕੀਤੀ ਗਈ[1] ।

ਦੂਜੀ ਸਮਾਧ ਸਰਦਾਰਨੀ ਦੇਸਾਂ ਜੀ ਨੇ ਉਸ ਖ਼ਿਭੂਤੀ ਪਰ ਗੁਜਰਾਂਵਾਲੇ ਵਿੱਚ ਸਰਦਾਰ ਜੀ ਦੇ ਪਿਆਰੇ ਬਾਗ਼ ਵਿੱਚ ਬਾਰਾਂਦਰੀ ਦੇ ਉਸ ਕਮਰੇ ਦੇ ਸਾਹਮਣੇ ਬਣਵਾਈ

---

1. ਸੰਨ ੧੯੪੯ ਈ: ਵਿਚ ਜਦ ਕਿਲ੍ਹਾ ਜਮਰੌਦ ਪਰ ਬ੍ਰਿਟਿਸ਼ ਗਵਰਨਮਿੰਟ ਦਾ ਕਬਜ਼ਾ ਹੋਇਆ ਤਦ ਤੋਂ ਸਰਦਾਰ ਜੀ ਦੀ ਸਮਾਧ ਦੇ ਗ੍ਰੰਥੀ ਦੀ ਤਲਬ ਅੰਗਰੇਜ਼ੀ ਸਰਕਾਰ ਤੋਂ ਮਿਲ ਰਹੀ ਹੈ।

ਸੀ, ਜਿਸ ਵਿੱਚ ਸਰਦਾਰਨੀ ਜੀ ਆਪ ਰਹਿੰਦੇ ਸੀ, ਤਾਂਕਿ ਉਠਦਿਆਂ ਬੈਠਦਿਆਂ ਆਪਣੇ ਪ੍ਰਾਣ ਪ੍ਰਿਯ ਪਤੀ ਜੀ ਦੀ ਯਾਦਗਾਰ ਦੇ ਦਰਸ਼ਨ ਹਰ ਵਕਤ ਕਰਦੀ ਰਹੇ[1] ।

ਸਰਦਾਰ ਮਹਾਂ ਸਿੰਘ ਦੇ ਕੁਝ ਹੋਰ ਜ਼ਿੰਮੇਂਵਾਰ ਸਰਦਾਰਾਂ ਨੇ ਸਮੇਂ ਅਨੁਸਾਰ ਇਹ ਯੋਗ ਸਮਝਿਆ ਕਿ ਸਰਦਾਰ ਹਰੀ ਸਿੰਘ ਜੀ ਦੇ ਚਲਾਣੇ ਦੀ ਖ਼ਬਰ ਬਾਹਰ ਆਮ ਨਾ ਫੈਲਾਈ ਜਾਏ, ਸੋ ਇਸੇ ਤਰ੍ਹਾਂ ਕੀਤਾ ਗਿਆ। ਜਦ ਤੀਕ ਲਾਹੌਰ ਤੋਂ ਸਹਾਇਤਾ ਇੱਥੇ ਨਾ ਸੀ ਪਹੁੰਚ ਗਈ, ਕਿਲ੍ਹੇ ਤੋਂ ਬਾਹਰ ਆਮ ਜਨਤਾ ਨੂੰ ਇਸ ਗੱਲ ਦਾ ਪਤਾ ਨਾ ਸੀ ਲੱਗਾ ਕਿ ਨਲੂਆ ਸਰਦਾਰ ਸਦਾ ਦਾ ਵਿਛੋੜਾ ਦੇ ਗਿਆ ਹੈ।

## *ਇਹ ਲੜਾਈ ਕਿਸ ਜਿੱਤੀ ?*

ਜਮਰੌਦ ਦੀ ਇਸ ਫ਼ਤਹ ਬਾਰੇ ਕਈ ਕੁ ਲੇਖਕਾਂ ਨੇ ਆਪਣੀਆਂ ਜ਼ਾਤੀ ਗ਼ਰਜ਼ਾਂ ਨੂੰ ਮੁੱਖ ਰੱਖ ਕੇ ਸਾਫ਼ ਗੱਲ ਨੂੰ ਗੁੰਝਲਦਾਰ ਕਰ ਦਿੱਤਾ ਹੈ ਅਤੇ ਖ਼ਾਲਸੇ ਦੀ ਸੰਪੂਰਣ ਸਫਲਤਾ ਨੂੰ ਅਪੂਰਣ ਦਰਸਾਉਣ ਦਾ ਯਤਨ ਕੀਤਾ ਹੈ, ਪਰ ਜੇ ਇਨ੍ਹਾਂ ਵਾਕਿਆਤਾਂ ਨੂੰ ਪੜਚੋਲ ਦੀ ਕਸਵੱਟੀ ਪਰ ਪਰਖਿਆ ਜਾਏ ਤਾਂ ਇਹ ਸੌਖਾ ਹੀ ਸਾਬਤ ਹੋ ਜਾਂਦਾ ਹੈ ਕਿ ਅਫ਼ਗ਼ਾਨ ਇਸ ਜੰਗ ਵਿੱਚ ਬੁਰੀ ਤਰ੍ਹਾਂ ਨਾਕਾਮਯਾਬ ਰਹੇ। ਆਓ, ਅਸੀਂ ਇਸ ਪਰ ਇਤਿਹਾਸਕ ਨੁਕਤਾ ਨਿਗਾਹ ਨਾਲ ਵਿਚਾਰ ਕਰੀਏ। ਅਮੀਰ ਦੋਸਤ ਮੁਹੰਮਦ ਖ਼ਾਨ ਵਾਲੀ ਅਫ਼ਗ਼ਾਨਿਸਤਾਨ ਨੇ, ਇਹ ਲੜਾਈ ਹੇਠ ਲਿਖੀਆਂ ਗੱਲਾਂ ਦੀ ਪ੍ਰਾਪਤੀ ਲਈ ਆਰੰਭੀ ਸੀ :—

(੧) ਕਿਲ੍ਹਾ ਜਮਰੌਦ ਖ਼ਾਲਸੇ ਦੇ ਕਬਜ਼ੇ ਵਿਚੋਂ ਖੋਹ ਕੇ ਉਥੇ ਆਪਣੀ ਫ਼ੌਜ ਰੱਖਣੀ।

(੨) ਕਿਲ੍ਹਾ ਮਿਚਨੀ ਅਤੇ ਕਿਲ੍ਹਾ ਸ਼ੰਕਰਗੜ੍ਹ ਦੇ ਬਣਨ ਨਾਲ ਅਫ਼ਗ਼ਾਨਿਸਤਾਨ ਦੇ ਪ੍ਰਸਿੱਧ ਰਸਤੇ ਖ਼ਾਲਸੇ ਦੇ ਹੱਥ ਚਲੇ ਗਏ ਸਨ, ਉਹਨਾਂ ਰਸਤਿਆਂ ਨੂੰ ਖ਼ਾਲਸੇ ਦੇ ਹੱਥੋਂ ਛੁਡਾਉਣਾ ।

(੩) ਪਿਸ਼ਾਵਰ ਵਿੱਚ ਮੁੜ ਅਫ਼ਗ਼ਾਨੀ ਰਾਜ ਕਾਇਮ ਕਰਨਾ ।

(੪) ਇਲਾਕਾ ਯੂਸਫ਼ਜ਼ਈ, ਖਿਜਾਵੜ ਅਤੇ ਸੁਵਾਤ ਦੇ ਰਈਸਾਂ ਤੇ ਖ਼ਾਨਾਂ ਨੂੰ ਆਪਣੇ ਨਾਲ ਸਦਾ ਲਈ ਮਿਲਾ ਕੇ ਖ਼ਾਲਸੇ ਦੇ ਵਿਰੁੱਧ ਐਸੀ ਲੰਮੀ ਸ਼ੋਰਸ਼ ਖੜੀ ਕਰਨੀ ਕਿ ਜਿਸ ਤੋਂ ਅੱਕ ਕੇ ਖ਼ਾਲਸਾ ਆਪਣੇ ਆਪ ਅਟਕ ਤੋਂ ਪਾਰ ਚਲਾ ਜਾਏ।

(੫) ਅਫ਼ਗ਼ਾਨੀ ਫ਼ੌਜ ਦੇ ਮੁਖੀਆ ਨੂੰ ਅਮੀਰ ਦੋਸਤ ਮੁਹੰਮਦ ਖ਼ਾਨ ਦਾ ਖਾਸ ਹੁਕਮ ਸੀ ਕਿ ਇਸ ਲੜਾਈ ਵਿੱਚ ਖ਼ਾਲਸੇ ਦੇ ਜੰਗੀ ਸਮਾਨ ਪਰ ਕਬਜ਼ਾ ਕਰਕੇ ਖ਼ਾਲਸੇ ਨੂੰ ਕਮਜ਼ੋਰ ਕਰਨਾ । ਇਹ ਲੜਾਈ ਉਪਰ ਲਿਖੇ ਪੰਜਾਂ ਨੁਕਤਿਆਂ ਦੀ ਪ੍ਰਾਪਤੀ ਲਈ ਸ਼ੁਰੂ ਕੀਤੀ ਗਈ ਸੀ।

---

1. ਨਲੂਏ ਸਰਦਾਰ ਦੀ ਇਹ ਸਮਾਧ ਲੇਖਕ ਨੇ ਦੇਖੀ ਹੈ। ਇਹ ਬਾਰਾਂਦਰੀ ਤੋਂ ੧੨ ਕਦਮ ਦੀ ਵਿਥ ਪਰ ਜ਼ਮੀਨ ਨਾਲੋਂ ੧੦ ਪੌੜੀਆਂ ਉੱਚੀਆ ਪਰ ਇੱਕ ਥੜ੍ਹੇ ਦੇ ਉੱਪਰ ਬਣੀ ਹੋਈ ਹੈ, ਜਿਸ ਪਰ ੧੬ ਫੁਟ ਉੱਚਾ ਖੂਬਸੂਰਤ ਗੁੰਬਜ ਹੈ। ਗੁੰਬਜ ਦੇ ਹੇਠਾਂ ਸਮਾਧ ਦੇ ਦੁਆਲੇ ਪਰਕਰਮਾ ਬਣੀ ਹੋਈ ਹੈ। ਇਹ ਇਮਾਰਤ ਚੂਨੇਗਚ ਦੀ ਪੁਖਤਾ ਤੇ ਖ਼ੂਬਸੂਰਤ ਹੈ।

ਹੁਣ ਵਿਚਾਰ ਵਾਲੀ ਗੱਲ ਇਹ ਹੈ ਕਿ ਜੇ ਕਦੇ ਉਪਰ ਲਿਖੇ ਪੰਜਾਂ ਨੁਕਤਿਆਂ ਵਿਚੋਂ ਅਫ਼ਗ਼ਾਨਾਂ ਨੂੰ ਕਿਸੇ ਇੱਕ ਵਿੱਚ ਭੀ ਸਫਲਤਾ ਹੋਈ ਤਦ ਤਾਂ ਨਿਰਸੰਦੇਹ ਮੰਨਣਾ ਪਏਗਾ ਕਿ ਠੀਕ ਅਫ਼ਗ਼ਾਨਾਂ ਨੂੰ ਉਪਰੋਕਤ ਲੜਾਈ ਵਿੱਚ ਜਿੱਤ ਹੋਈ, ਪਰ ਜੇ ਕਦੇ ਇਸ ਦੇ ਉਲਟ ਨਿਕਲਿਆ ਤਾਂ ਉਨ੍ਹਾਂ ਦੀ ਹਾਰ ਮੰਨਣ ਲਈ ਵਧੇਰੀਆਂ ਦਲੀਲਾਂ ਦੀ ਲੋੜ ਹੀ ਬਾਕੀ ਨਹੀਂ ਰਹਿ ਜਾਂਦੀ।

(੧) ਕੀ ਕਿਲ੍ਹਾ ਜਮਰੌਦ ਵਿਚੋਂ ਅਫ਼ਗ਼ਾਨਾਂ ਨੇ ਖ਼ਾਲਸਈ ਫ਼ੌਜਾਂ ਨੂੰ ਕੱਢ ਕੇ ਆਪਣੇ ਕਬਜ਼ੇ ਵਿੱਚ ਕਰ ਲਿਆ ਸੀ ?

ਉੱਤਰ—ਨਹੀਂ ।

(੨) ਕੀ ਕਿਲ੍ਹਾ ਸ਼ੰਕਰਗੜ੍ਹ ਅਤੇ ਮਿਚਨੀ ਨੂੰ ਅਫ਼ਗ਼ਾਨ ਤਬਾਹ ਕਰ ਸਕੇ ਤੇ ਕਾਬਲ ਦੇ ਰਸਤੇ ਉਨ੍ਹਾਂ ਦੇ ਹੱਥ ਆ ਗਏ ?

ਉੱਤਰ—ਨਹੀਂ ।

(੩) ਕੀ ਇਸ ਲੜਾਈ ਦੇ ਉਪਰੰਤ ਪਿਸ਼ਾਵਰ ਵਿੱਚ ਮੁੜ ਅਫ਼ਗ਼ਾਨੀ ਰਾਜ ਕਾਇਮ ਹੋ ਗਿਆ ?

ਉੱਤਰ—ਨਹੀਂ, ਉਲਟਾ ਪਿਸ਼ਾਵਰ ਵਿੱਚ ਖ਼ਾਲਸਾ ਰਾਜ ਨੂੰ ਵਧੇਰਾ ਮਜ਼ਬੂਤ ਕਰ ਦਿੱਤਾ ਗਿਆ ਸੀ।

(੪) ਕੀ ਇਲਾਕਾ ਯੂਸਫ਼ਜ਼ਈ ਆਦਿ ਦੇ ਖ਼ਾਨਾਂ ਤੇ ਰਈਸਾਂ ਨੂੰ ਅਫ਼ਗ਼ਾਨ ਆਪਣੇ ਨਾਲ ਮਿਲਾ ਕੇ ਰੱਖ ਸਕੇ ?

ਉੱਤਰ—ਨਹੀਂ ।

ਇਸ ਦੀ ਤਾਈਦ ਵਿੱਚ ਹਾਜੀ ਖ਼ਾਨ ਦੀ ਰਿਪੋਟ—ਜੋ ਇਸੇ ਪੁਸਤਕ ਵਿੱਚ ਪਿੱਛੇ ਦਿੱਤੀ ਗਈ ਹੈ—ਪੜ੍ਹੋ, ਜਿਸ ਵਿੱਚ ਸਾਫ ਲਿਖਿਆ ਹੈ ਕਿ ਇਲਾਕੇ ਦੇ ਖ਼ਾਨ ਅਫ਼ਗ਼ਾਨਾਂ ਤੋਂ ਅੱਡਰੇ ਹੋ ਕੇ ਖ਼ਾਲਸੇ ਨਾਲ ਮਿਲ ਗਏ ਹਨ[1] ।

(੫) ਖ਼ਾਲਸੇ ਦੇ ਜੰਗੀ ਸਾਮਾਨ ਪਰ ਕਬਜ਼ਾ ਕਰਨ ਦੀ ਥਾਂ ਉਲਟਾ ਅਫ਼ਗ਼ਾਨਾਂ ਦੀਆਂ ਕਈ ਤੋਪਾਂ, ੨੫੦੦ ਬੰਦੂਕਾਂ, ਤਿੰਨ ਹਜ਼ਾਰ ਦਾ ਟਿਕਾਣਾ ਤਲਵਾਰਾਂ ਅਤੇ ਕਈ ਹਜ਼ਾਰ ਤੰਬੂ ਤੇ ਲੱਖਾਂ ਰੁਪਿਆਂ ਦਾ ਸਾਮਾਨੇ ਜੰਗ ਖ਼ਾਲਸੇ ਨੇ ਅਫ਼ਗ਼ਾਨਾਂ ਤੋਂ ਖੋਹ ਕੇ ਉਸ ਪਰ ਆਪਣਾ ਕਬਜ਼ਾ ਕਰ ਲਿਆ ਸੀ।

ਉੱਪਰ ਲਿਖੀਆਂ ਪੰਜਾਂ ਗਰਜਾਂ ਵਿਚੋਂ ਇੱਕ ਵਿੱਚ ਵੀ ਅਫ਼ਗ਼ਾਨਾਂ ਨੂੰ ਕਾਮਯਾਬੀ ਨਹੀਂ ਸੀ ਹੋਈ, ਸਗੋਂ ਹਰ ਇੱਕ ਵਿੱਚ ਬੁਰੀ ਤਰ੍ਹਾਂ ਨਾਕਾਮਯਾਬ ਰਹੇ ਸਨ।

ਇਨ੍ਹਾਂ ਵਾਕਿਆਤਾਂ ਦੇ ਹੁੰਦਿਆਂ ਹੋਇਆਂ ਇਸ ਗੱਲ ਦਾ ਫ਼ੈਸਲਾ ਕਰਨਾ ਮੁਸ਼ਕਲ ਨਹੀਂ ਰਹਿ ਜਾਂਦਾ ਕਿ ਆਇਆ ਇਸ ਲੜਾਈ ਵਿੱਚ ਅਫ਼ਗ਼ਾਨਾਂ ਦੀ ਜਿੱਤ ਹੋਈ ਕਿ ਖ਼ਾਲਸਾ ਫ਼ਤਹਯਾਬ ਰਿਹਾ, ਇਹ ਨਿਰਸੰਦੇਹ ਮੰਨਣਾ ਪੈਂਦਾ ਹੈ ਕਿ ਜਿੱਤ ਖ਼ਾਲਸੇ ਦੀ ਹੋਈ।

---

1. ਸੱਯਦ ਮੁਹੰਮਦ ਲਤੀਫ ਹਿਸਟਰੀ ਔਫ਼ ਦੀ ਪੰਜਾਬ।

## ਸਰਦਾਰ ਹਰੀ ਸਿੰਘ ਦੇ ਵਿਛੋੜੇ ਦਾ ਅਸਰ ਮਹਾਰਾਜਾ ਸਾਹਿਬ ਪਰ

ਸਰਦਾਰ ਹਰੀ ਸਿੰਘ ਨਲੂਏ ਦੀ ਸ਼ਹੀਦੀ ਦੀ ਖ਼ਬਰ ਸਿੱਧੀ ਮਹਾਰਾਜਾ ਰਣਜੀਤ ਸਿੰਘ ਦੇ ਨਾਮ ਪਰ ਸਰਦਾਰ ਮਹਾਂ ਸਿੰਘ ਨੇ ਭੇਜੀ ਸੀ। ਇਹ ਹਲਕਾਰਾ ਰਸਤੇ ਵਿੱਚ ਥਕੀਆਂ ਸਾਂਢਨੀਆਂ ਬਦਲ ਕੇ ਸੱਜਰ ਸਾਹ ਲੈਂਦਾ ਰਿਹਾ ਤੇ ਇਸ ਤਰ੍ਹਾਂ ਰਾਤ ਦਿਨ ਕੂਚ ਕਰਦਾ ਹੋਇਆ ਤੀਜੇ ਦਿਨ ਸਵੇਰੇ ਹੀ ਲਾਹੌਰ ਪਹੁੰਚ ਗਿਆ ਅਤੇ ਖਲੀਤਾ ਹਜ਼ੂਰੀ ਪੇਸ਼ਕਾਰ ਦੇ ਹੱਥ ਜਾ ਦਿੱਤਾ। ਪੇਸ਼ਕਾਰ ਨੇ ਜਦ ਇਹ ਹਿਰਦੇ ਵੇਧਕ ਖ਼ਬਰ ਮਹਾਰਾਜਾ ਸਾਹਿਬ ਨੂੰ ਪੜ੍ਹ ਕੇ ਸੁਣਾਈ ਤਾਂ ਆਪ ਜੀ ਨੇ ਬੇ-ਅਖ਼ਤਿਆਰ 'ਆਹ' ਦਾ ਨਾਅਰਾ ਮਾਰਿਆ। ਇਸ ਸਮੇਂ ਮਹਾਰਾਜਾ ਨੇ ਆਪਣੇ ਸੁਭਾਵ ਦੇ ਉਲਟ ਇਨਾ ਕਲੇਸ਼ ਮਹਿਸੂਸ ਕੀਤਾ ਕਿ ਇਸ ਤੋਂ ਪਹਿਲਾਂ ਕਦੇ ਭੀ ਆਪ ਨੇ ਐਸਾ ਦੁੱਖ ਨਹੀਂ ਸੀ ਜ਼ਾਹਰ ਕੀਤਾ। ਆਵਾਜ਼ ਨਹੀਂ ਸੀ ਨਿਕਲ ਰਹੀ, ਪਰ ਪਿਆਰੇ ਦੇ ਵਿਛੋੜੇ ਦਾ ਦਰਦ ਜਲਧਾਰਾ ਦੇ ਰੂਪ ਵਿੱਚ ਅੱਖਾਂ ਦੇ ਰਸਤੇ ਛੰਮ-ਛੰਮ ਬਾਹਰ ਆ ਰਿਹਾ ਸੀ। ਇਸ ਸਮੇਂ ਜਿੰਨੇ ਦਰਬਾਰੀ ਆਪ ਦੀ ਹਜ਼ੂਰੀ ਵਿੱਚ ਹਾਜ਼ਰ ਸਨ ਸਾਰੇ ਵਿਰਾਗ ਰੂਪ ਹੋ ਗਏ ਤੇ ਸਭ ਪਰ ਚੁੱਪ-ਚਾਂ ਛਾ ਗਈ। ਛੇਕੜ ਆਪ ਜੀ ਦਾ ਮੁਖੜਾ ਖੁੱਲ੍ਹਿਆ ਤੇ ਆਪ ਨੇ ਆਖਿਆ—"ਅੱਜ ਖ਼ਾਲਸਾ ਰਾਜ ਦੇ ਕਿਲ੍ਹੇ ਦਾ ਭਾਰੀ ਬੁਰਜ ਢਹਿ ਪਿਆ ਹੈ। ਮੇਰੇ ਬਹਾਦਰ ਤੇ ਸੁਘੜ ਸਿਆਣੇ ਸਰਦਾਰ ਹਰੀ ਸਿੰਘ ਦਾ ਵਿਛੋੜਾ ਮੇਰੇ ਲਈ ਅਸਹਿ ਹੈ।" ਕਿਹਾ ਜਾਂਦਾ ਹੈ ਕਿ ਇਸ ਤੋਂ ਪਹਿਲਾਂ ਸਾਰੀ ਉਮਰ ਵਿੱਚ ਸ਼ੇਰਿ ਪੰਜਾਬ ਨੂੰ ਕਦੀ ਕਿਸੇ ਇਨਾ ਮਾਯੂਸ ਨਾ ਸੀ ਦੇਖਿਆ। ਆਪ ਸਦਾ ਚੜ੍ਹਦੀਆਂ ਕਲਾਂ ਵਿੱਚ ਵਿਚਰਨ ਵਾਲੇ ਸੂਰਮੇ ਸਨ, ਪਰ ਸਰਦਾਰ ਹਰੀ ਸਿੰਘ ਜੀ ਦੇ ਵਿਛੋੜੇ ਦੇ ਸੱਲ ਨੇ ਆਪ ਨੂੰ ਡਾਢਾ ਫੱਟੜ ਕਰ ਦਿੱਤਾ ਸੀ। ਮਹਾਰਾਜਾ ਸਾਹਿਬ ਨੇ ਰਾਜਾ ਧਿਆਨ ਸਿੰਘ ਤੋਂ ਅੱਜ ਤੋਂ ਪਹਿਲੇ ਦੇ ਪਿਸ਼ਾਵਰ ਦੇ ਹਾਲ ਬਾਬਤ ਪੁਛਿਆ ਤਾਂ ਇਸਨੇ ਦਸਿਆ ਕਿ ਸਰਦਾਰ ਹਰੀ ਸਿੰਘ ਜੀ ਦੇ ਦੋ ਖ਼ਤ ਇਸ ਤੋਂ ਪਹਿਲਾਂ ਅਮੀਰ ਦੋਸਤ ਮੁਹੰਮਦ ਖ਼ਾਨ ਦੇ ਰੌਲੇ ਗੌਲੇ ਬਾਰੇ ਪਰਸੋਂ ਪੁੱਜੇ ਸਨ, ਜਿਸ ਪਰ ਉਸੇ ਵਕਤ ਫ਼ੌਜ ਨੂੰ ਤਿਆਰੀ ਦਾ ਹੁਕਮ ਦੇ ਦਿੱਤਾ ਗਿਆ ਹੈ ਤੇ ਫ਼ੌਜ ਕੂਚ ਲਈ ਤਿਆਰ ਹੈ। ਸਰਕਾਰ ਨੂੰ ਇਸ ਲਈ ਖੇਚਲ ਨਹੀਂ ਸੀ ਦਿੱਤੀ ਗਈ ਕਿ ਸ੍ਰੀ ਹਜ਼ੂਰ ਜੀ ਨੂੰ ਕੌਰ ਸਾਹਿਬ ਦੇ ਵਿਆਹ ਦੇ ਥਕੇਵੇਂ ਅਤੇ ਮਹਿਮਾਨਾਂ ਨੂੰ ਵਿਦੇਗੀ ਆਦਿ ਦੇ ਕੰਮ ਵਿੱਚ ਬਹੁਤੇ ਰੁਝੇਵੇਂ ਵਿੱਚ ਦੇਖ ਕੇ ਰਿਪੋਟ ਹਾਜ਼ਰ ਕਰਨ ਦਾ ਦਾਸ ਹੌਂਸਲਾ ਨਹੀਂ ਸੀ ਕਰ ਸਕਿਆ ਤੇ ਇਹ ਦੇਰੀ ਯੋਗ ਸਮੇਂ ਦੀ ਉਡੀਕ ਵਿੱਚ ਹੋਈ। ਕਹਿੰਦੇ ਹਨ ਕਿ ਇਸ ਗੱਲ ਦੇ ਸੁਣਨ ਨਾਲ ਮਹਾਰਾਜਾ ਜੀ ਨੇ ਧਿਆਨ ਸਿੰਘ ਪਰ ਬੜੀ ਨਾਰਾਜ਼ਗੀ ਪ੍ਰਗਟ ਕੀਤੀ ਅਤੇ ਆਖਿਆ ਕਿ ਬਾਕੀ ਦੇ ਸਭ ਕੰਮਾਂ ਨਾਲੋਂ ਮੇਰੇ ਲਈ ਪੇਸ਼ਾਵਰ ਦੀ ਰਿਪੋਰਟ ਸਭ ਤੋਂ ਪਹਿਲਾਂ ਅਤੇ ਜ਼ਰੂਰੀ ਸੀ। ਤੁਹਾਡੇ ਇਸ ਤਰ੍ਹਾਂ ਇਹ ਖ਼ਬਰ ਦੇ ਰੋਕੀ ਰੱਖਣ ਪਰ ਸਾਨੂੰ ਦਿਲੀ ਰੰਜ ਹੈ[1]।

---

1. ਇਕ ਅੱਧ ਲੇਖਕ ਨੇ ਇਸ ਮੌਕੇ ਪਰ ਲਿਖਿਆ ਹੈ ਕਿ ਮਹਾਰਾਜਾ ਸਾਹਿਬ ਨੇ ਰਾਜਾ ਧਿਆਨ ਸਿੰਘ ਦੇ ਸਿਰ ਵਿੱਚ ਗੜਵਾ ਮਾਰਿਆ, ਇਸ ਗੱਲ ਦੀ ਭਰੋਸੇਯੋਗ ਤਾਈਦ ਨਹੀਂ ਮਿਲ ਸਕੀ। ਦੂਜਾ ਇਹ ਕੰਮ ਕੋਈ ਮਾਕੂਲ ਤੇ ਮਹਾਰਾਜਾ ਸਾਹਿਬ ਦੀ ਉੱਚੀ ਸਭਿਅਤਾ ਦੇ ਅਨੁਕੂਲ ਭੀ ਨਹੀਂ ਦਿਸਦਾ, ਇਸ ਲਈ ਅਸਾਂ ਇਹ ਗੱਲ ਇਥੇ ਨਹੀਂ ਲਿਖੀ।

ਇਸ ਸਮੇਂ ਮਹਾਰਾਜਾ ਸਾਹਿਬ ਬੜੇ ਜੋਸ਼ ਵਿਚ ਉੱਠੇ ਅਤੇ ਫ਼ੌਜੀ ਜ਼ਿੰਮੇਂਵਾਰਾਂ ਨੂੰ ਹੁਕਮ ਦਿੱਤਾ ਕਿ ਅੱਜ ਹੀ ਫ਼ੌਜ ਪਿਸ਼ਾਵਰ ਵੱਲ ਕੂਚ ਕਰ ਦੇਵੇ, ਅਸੀਂ ਆਪ ਭੀ ਪਿਸ਼ਾਵਰ ਵੱਲ ਜਾਂਦੇ ਹਾਂ । ਇਸ ਤਰ੍ਹਾਂ ਗੁਜਰਾਂਵਾਲਾ, ਵਜ਼ੀਰਾਬਾਦ, ਰਾਮ ਨਗਰ, ਜੇਹਲਮ ਆਦਿ ਸਭ ਛਾਉਣੀਆਂ ਦੇ ਅਫ਼ਸਰਾਂ ਦੇ ਨਾਮ ਫ਼ਰਮਾਨ ਜਾਰੀ ਹੋ ਗਏ। ਹੁਣ ਹਰ ਇੱਕ ਸਰਦਾਰ ਇਹ ਚਾਹੁੰਦਾ ਸੀ ਕਿ ਮੇਰੀ ਫ਼ੌਜ ਸਭ ਤੋਂ ਪਹਿਲਾਂ ਪਿਸ਼ਾਵਰ ਪੁੱਜੇ, ਇਸ ਲਈ ਇੱਕ ਮੰਜ਼ਲ ਦੀ ਥਾਂ ਦੋ ਅਤੇ ਦੋ ਦੀ ਥਾਂ ਚਾਰ ਮੰਜਲਾਂ ਰੋਜ਼ਾਨਾ ਕੂਚ ਕਰਦੇ ਹੋਏ ਵਾਹੋ-ਦਾਹੀ ਵਹੀਰਾਂ ਪਾ ਕੇ ਫ਼ੌਜਾਂ ਪਿਸ਼ਾਵਰ ਵੱਲ ਤੁਰ ਪਈਆਂ। ਇਸ ਸਮੇਂ ਸਭ ਤੋਂ ਪਹਿਲੀ ਫ਼ੌਜ ਜਿਹੜੀ ਪਿਸ਼ਾਵਰ ਪਹੁੰਚੀ ਉਹ ਰਾਮ ਨਗਰ ਦੀ ਛਾਵਣੀ ਦਾ ਡੇਰਾ ਸੀ, ਇਹ ੨੨੦ ਮੀਲ ਦਾ ਫਾਸਲਾ ਛੇ ਦਿਨਾਂ ਵਿੱਚ ਤਹਿ ਕਰਕੇ ਪਿਸ਼ਾਵਰ ਪਹੁੰਚ ਗਏ[1]।

ਮਹਾਰਾਜਾ ਸਾਹਿਬ ਉਸੇ ਦਿਨ ਲਾਹੌਰ ਤੋਂ ਕੂਚ ਕਰਕੇ ਅਗਲੇ ਦਿਨ ਰੋਹਤਾਸ ਪਹੁੰਚ ਗਏ ਅਤੇ ਇਥੋਂ ਪਿਸ਼ਾਵਰ ਦੀਆਂ ਫ਼ੌਜਾਂ ਦਾ ਪਰਬੰਧ ਆਪਣੇ ਹੱਥ ਵਿੱਚ ਲੈ ਲਿਆ।

ਵਧੇਰੀ ਖ਼ਾਲਸਾ ਫ਼ੌਜ ਅਜੇ ਰਾਹ ਵਿੱਚ ਹੀ ਸੀ ਕਿ ਖ਼ਬਰਾਂ ਪਹੁੰਚੀਆਂ ਕਿ ਅਫ਼ਗਾਨ ਤਾਂ ਕਦ ਦੇ ਮੈਦਾਨ ਖ਼ਾਲਸੇ ਦੇ ਹੱਥ ਛੱਡ ਕੇ ਕਾਬਲ ਪਹੁੰਚ ਗਏ ਹਨ।

## ਸਰਹੱਦੀ ਸੂਬੇ ਨੂੰ ਖ਼ਾਲਸਾ ਰਾਜ ਨਾਲ ਮਿਲਾਉਣ ਪੁਰ ਵਿਚਾਰ

ਮੌਜੂਦਾ ਅਮਨ ਦੇ ਸਮੇਂ ਸਾਡੇ ਇੱਕ ਨੌਜਵਾਨ ਸਿੱਖ ਵੀਰ ਨੇ ਪਿਸ਼ਾਵਰ ਨੂੰ ਖ਼ਾਲਸਾ ਰਾਜ ਨਾਲ ਮਿਲਾਉਣ ਬਾਰੇ ਸਰਦਾਰ ਹਰੀ ਸਿੰਘ ਦੀ ਸਿਆਣਪ, ਦੂਰ ਦ੍ਰਿਸ਼ਟੀ ਤੇ ਮੁਦੱਬਰੀ ਦੀ ਨਿਖੇਧੀ ਕੀਤੀ ਹੈ। ਇਤਿਹਾਸਕ ਖੋਜ ਨੂੰ ਮੁੱਖ ਰੱਖਦੇ ਹੋਏ ਇਸ ਪਰ ਵਿਚਾਰ ਕਰਨੀ ਇਸ ਪੁਸਤਕ ਦਾ ਇੱਕ ਜ਼ਰੂਰੀ ਭਾਗ ਹੈ। ਆਪ ਜੀ ਦੀ ਲਿਖਤ ਨੂੰ ਜੇ ਹੇਠ ਲਿਖੇ ਨੌਂ ਭਾਗਾਂ ਵਿੱਚ ਵੰਡ ਦਿੱਤਾ ਜਾਏ ਤਾਂ ਵਿਚਾਰ ਵਧੇਰੀ ਸਣ ਵੇਰਵੇ ਹੋ ਸਕੇਗੀ :—

(੧) ਕੀ ਸਰਦਾਰ ਹਰੀ ਸਿੰਘ ਦਾ ਪਿਸ਼ਾਵਰ ਨੂੰ ਖ਼ਾਲਸਾ ਰਾਜ ਨਾਲ ਮਿਲਾਉਣਾ ਹਾਨੀਕਾਰਕ ਸੀ ?

(੨) ਕੀ ਖ਼ਾਲਸਾ ਲਈ ਦਰਿਆ ਅਟਕ ਨੂੰ ਹਦਬੰਨਾ ਬਣਾਉਣਾ ਠੀਕ ਸੀ ਜਾ ਦੱਰਾ ਖ਼ੈਬਰ ਦੇ ਪਹਾੜ ?

(੩) ਮਾਇਕੀ ਨੁਕਤਾ ਨਿਗਾਹ ਨਾਲ ਉਪਰ ਲਿਖੇ ਦੋਹਾਂ ਬੰਨਿਆਂ ਵਿਚੋਂ ਕਿਹੜਾ ਲਾਭਦਾਇਕ ਸੀ ?

(੪) ਪੰਜਾਬ ਨੂੰ ਅਫ਼ਗਾਨਾਂ ਤੇ ਪਠਾਣਾਂ ਦੇ ਧਾਵਿਆਂ ਤੋਂ ਬਚਾਈ ਰੱਖਣ ਲਈ ਇਨ੍ਹਾਂ ਦੋਹਾਂ ਬੰਨਿਆਂ ਚੋਂ ਕਿਹੜਾ ਪੱਕਾ ਸੀ ?

(੫) ਕੀ ਅਫ਼ਗਾਨਾਂ ਨੂੰ ਸਿੱਖਾਂ ਤੋਂ ਨਫ਼ਰਤ ਸੀ, ਜਿਸ ਕਰਕੇ ਅਟਕ ਪਾਰ ਦੇ ਇਲਾਕੇ ਨੂੰ ਕਾਬੂ ਰੱਖਣਾ ਸਿੱਘਾਂ ਲਈ ਅਸੰਭਵ ਸੀ ?

(੬) ਕੀ ਸਰਹੱਦੀ ਇਲਾਕੇ ਪਰ ਕਿਸੇ ਮੁਸਲਮਾਨ ਰਾਹੀਂ ਹਕੂਮਤ ਕਰਨੀ ਵਧੇਰੀ ਲਾਭਦਾਇਕ ਹੋ ਸਕਦੀ ਸੀ ?

(੭) ਕੀ ਖ਼ਾਲਸਾ ਕਾਬਲ ਨੂੰ ਨਹੀਂ ਸੀ ਫ਼ਤਹ ਕਰ ਸਕਦਾ ?

---

1. ਘਨੱਯਾ ਲਾਲ।

(੮) ਕੀ ਸਰਹੱਦੀ ਇਲਾਕੇ ਤੋਂ ਮਹਾਰਾਜਾ ਸਾਹਿਬ ਨੂੰ ਕੇਵਲ ੪੦੦੦ ਰੁਪਿਆ ਸਲਾਨਾ ਆਮਦਨੀ ਹੁੰਦੀ ਸੀ ?

(੯) ਕੀ ਸਰਹੱਦੀ ਇਲਾਕੇ ਨੂੰ ਖ਼ਾਲਸਾ ਰਾਜ ਨਾਲ ਮਿਲਾਉਣਾ ਫੋਕੀ ਵਡਿਆਈ ਸੀ? ਆਓ, ਅਸੀਂ ਇਸ ਪਰ ਕ੍ਰਮਵਾਰ ਵਿਚਾਰ ਕਰੀਏ।

## ਵਿਚਾਰ

(੧) ਕੀ ਸ: ਹਰੀ ਸਿੰਘ ਦਾ ਪਿਸ਼ਾਵਰ ਸੂਬੇ ਨੂੰ ਖ਼ਾਲਸਾ ਰਾਜ ਨਾਲ ਮਿਲਾਉਣਾ ਹਾਨੀਕਾਰਕ ਸੀ ?

ਉੱਤਰ—ਇਸ ਨੁਕਤੇ ਬਾਰੇ ਕਈ ਹਜ਼ਾਰ ਸਾਲ ਦਾ ਇਤਿਹਾਸ ਇਹ ਦਸਦਾ ਹੈ ਕਿ ਜਦ ਕਦੀ ਅਫ਼ਗਾਨਿਸਤਾਨ ਵੱਲੋਂ ਕੋਈ ਫ਼ੌਜ ਪੰਜਾਬ ਪਰ ਹਮਲਾਵਰ ਹੋਈ ਤੇ ਉਹ ਦੱਰਾ ਖ਼ੈਬਰ ਆਦਿ ਤੋਂ ਨਿਕਲ ਕੇ ਪਿਸ਼ਾਵਰ ਦੇ ਮੈਦਾਨੀ ਇਲਾਕੇ ਵਿਚ ਪਹੁੰਚ ਗਈ ਤਾਂ ਉਸ ਫ਼ੌਜ ਨੂੰ ਪੰਜਾਬ ਦੀ ਲੁੱਟ ਤੋਂ ਠੱਲ੍ਹ ਪਾਣਾ ਅਨਹੋਣੀ ਗੱਲ ਸਾਬਤ ਹੋ ਚੁੱਕੀ ਸੀ। ਜੇ ਕਦੇ ਬਹੁਤਾ ਪੁਰਾਣਾ ਸਮਾਂ ਛੱਡ ਦੇਈਏ ਤਦ ਭੀ ਸਕੰਦਰ ਦੇ ਹੱਲੇ ਦੇ ਸਮੇਂ (੩੨੬) ਸਾਲ ਮਸੀਹ ਤੋਂ ਪਹਿਲਾਂ) ਤੋਂ ਲੈ ਕੇ ਸ਼ਾਹਜ਼ਹਾਨ ਦੇ ਅਗਲੇ ਧਾਵੇ (੧੭੯੭-੯੮ ਈ:) ਅਰਥਾਤ ੨੧੦੦ ਇੱਕੀ ਸੌ ਸਾਲ ਇਹ ਸਿਲਸਿਲਾ ਜਾਰੀ ਰਿਹਾ, ਇਸ ਲਈ ਪੰਜਾਬ ਨੂੰ ਵੈਰੀਆਂ ਦੇ ਧਾਵਿਆਂ ਤੋਂ ਬਚਾਉਣ ਲਈ ਨਲੂਏ ਸਰਦਾਰ ਦਾ ਪਿਸ਼ਾਵਰ ਦੇ ਇਲਾਕੇ ਨੂੰ ਖ਼ਾਲਸਾ ਰਾਜ ਨਾਲ ਮਿਲਾਉਣਾ ਅਤਿ ਜ਼ਰੂਰੀ ਸੀ।

(੨) ਕੀ ਖ਼ਾਲਸਾ ਰਾਜ ਲਈ ਦਰਿਆ ਅਟਕ ਨੂੰ ਹਦਬੰਨਾ ਬਣਾਉਣਾ ਠੀਕ ਸੀ ਯਾ ਦੱਰਾ ਖ਼ੈਬਰ ਦੇ ਪਹਾੜ ?

ਉੱਤਰ—ਜੇ ਕਦੇ ਦਰਿਆ ਅਟਕ ਦੇ ਪਾਰਲੇ ਇਲਾਕੇ ਨੂੰ ਛੱਡ ਕੇ ਅਟਕ ਦਾ ਖੱਬਾ ਪੂਰਬੀ ਕਿਨਾਰਾ ਬੰਨਾ ਕਾਇਮ ਕੀਤਾ ਜਾਂਦਾ ਤਾਂ ਇਹ ਬੰਨਾ ਦਰਬੰਦ ਤੋਂ ਆਰੰਭ ਹੋ ਕੇ ਸ਼ਿਕਾਰਪੁਰ ਤੀਕ ਲਗਭਗ ੭੦੦ ਮੀਲ ਲੰਬਾ ਬਣਦਾ ਹੈ। ਇਸ ਦੀ ਰਾਖੀ ਲਈ ਉਸ ਫ਼ੌਜ ਨਾਲੋਂ ਕਈ ਗੁਣਾਂ ਵੱਧ ਫ਼ੌਜ ਦੀ ਲੋੜ ਪੈਣੀ ਸੀ ਜਿੰਨੀ ਕਿ ਦੱਰਾ ਖ਼ੈਬਰ ਨੂੰ ਕਾਬੂ ਰੱਖਣ ਲਈ ਲੋੜੀਂਦੀ ਸੀ। ਅਟਕ ਦੇ ਲੰਬੇ ਬੰਨੇ ਦੀ ਰੱਖਿਆ ਲਈ ਫ਼ੌਜ ਦੇ ਕੁੱਲ ਖ਼ਰਚ ਦਾ ਭਾਰ ਲਾਹੌਰ ਦੇ ਖ਼ਜ਼ਾਨੇ ਪਰ ਪੈਣਾ ਸੀ, ਪਰ ਪਿਸ਼ਾਵਰ ਨੂੰ ਮਿਲਾ ਲੈਣ ਨਾਲ ਫ਼ੌਜੀ ਖ਼ਰਚ ਦੇ ਤਿੰਨ ਭਾਗ ਦੇ ਲਗਭਗ ਇਸੇ ਸੂਬੇ ਦੀ ਆਮਦਨੀ ਪੂਰਾ ਕਰ ਜਾਂਦੀ ਸੀ, ਬਾਕੀ ਬਹੁਤ ਥੋੜ੍ਹਾ ਭਾਰ ਪੰਜਾਬ ਦੇ ਖ਼ਜ਼ਾਨੇ ਪਰ ਪੈਂਦਾ ਸੀ।

(੩) ਮਾਇਕੀ ਨੁਕਤਾ ਨਿਗਾਹ ਨਾਲ ਉੱਪਰ ਲਿਖੇ ਦੋਹਾਂ ਬੰਨਿਆਂ ਵਿਚੋਂ ਕਿਹੜਾ ਲਾਭਦਾਇਕ ਸੀ ?

ਉੱਤਰ—ਦਰਿਆ ਅਟਕ ਨੂੰ ਬੰਨਾ ਰੱਖਣ ਦੀ ਹਾਲਤ ਵਿੱਚ ਕੋਈ ਨਵੀਂ ਆਮਦਨ ਲਾਹੌਰ ਸਰਕਾਰ ਲਈ ਨਹੀਂ ਸੀ ਵੱਧਣੀ, ਸਗੋਂ ਬਹੁਤ ਬੜੀ ਰਕਮ ਫ਼ੌਜ ਦੇ ਖ਼ਰਚ ਲਈ ਪੰਜਾਬ ਦੇ ਖ਼ਜ਼ਾਨੇ ਚੋਂ ਨਿਕਲ ਜਾਣੀ ਸੀ, ਪਰ ਪਿਸ਼ਾਵਰ ਨੂੰ ਮਿਲਾ ਲੈਣ ਨਾਲ ੧੫੫੦੬੩੦ ਰੁਪਿਆ ਮਾਲੀਆ, ਚੁੰਗੀ, ਮੋਹਰਨਾ ਆਦਿ ਦੀ ਰਾਹੀਂ ਹੁੰਦਾ ਸੀ, ਜੋ

ਸਰਹੱਦੀ ਸੂਬੇ ਵਿੱਚ ਅਮਨ ਰੱਖਣ ਲਈ ਇਸ ਆਮਦਨੀ ਤੋਂ ਕੁਝ ਥੋੜ੍ਹਾ ਜਿਹਾ ਵੱਧ ਹੁੰਦਾ ਸੀ; ਪਰ ਇਸ ਦੇ ਅਸਰ ਨਾਲ ਹੋਰਨਾਂ ਸੂਬਿਆਂ ਦੀ ਆਮਦਨੀ ਵਿੱਚ ਕਾਫੀ ਵਾਧਾ ਹੋ ਗਿਆ ਸੀ, ਕਿਉਂਕਿ ਇੱਥੇ ਦੀ ਸ਼ਾਂਤੀ ਦੇ ਕਾਰਨ ਬਾਕੀ ਸਾਰੇ ਪੰਜਾਬ ਵਿੱਚ ਸ਼ਾਂਤੀ ਵਰਤ ਗਈ ਸੀ, ਇਸੇ ਭਾਵ ਨੂੰ ਮੁੱਖ ਰੱਖ ਕੇ ਗਵਰਮੈਂਟ ਔਫ਼ ਇੰਡੀਆ ਸਰਹੱਦੀ ਸੂਬੇ ਦੇ ਖਰਚ ਲਈ ਮੰਟਰਲ ਖ਼ਜ਼ਾਨੇ ਤੋਂ ਇੱਕ ਕਰੋੜ ੧੦੦੦੦੦੦੦ ਰੁਪਿਆ ਸਾਲਾਨਾ ਸਬਵਰਸ਼ਨ (Subvertion) ਦਿੰਦੀ ਹੈ ਤੇ ਇਸ ਦਾ ਲਾਭ ਹੋਰਨਾਂ ਸੂਬਿਆਂ ਤੋਂ ਉਠਾਉਂਦੀ ਹੈ, ਇਸ ਲਈ ਮਾਲੀ ਨੁਕਤਾਏ ਖਿਆਲ ਨਾਲ ਵੀ ਪਿਸ਼ਾਵਰ ਦਾ ਮਿਲਾਉਣਾ ਲਾਭਦਾਇਕ ਸੀ।

(੪) ਪੰਜਾਬ ਨੂੰ ਪਠਾਣਾਂ ਤੇ ਅਫ਼ਗ਼ਾਨਾਂ ਦੇ ਧਾਵਿਆਂ ਤੋਂ ਬਚਾਈ ਰੱਖਣ ਲਈ ਦੋਨਾਂ ਥੰਨਿਆਂ ਚੋਂ ਕਿਹੜਾ ਪੱਕਾ ਸੀ?

ਉੱਤਰ—ਇਸ ਨੁਕਤੇ ਪਰ ਅੰਕ ਨੰ: ੧ ਵਿਚ ਵਿਚਾਰ ਹੋ ਚੁੱਕੀ ਹੈ।

(੫) ਕੀ ਅਫ਼ਗ਼ਾਨਾਂ ਨੂੰ ਸਿੱਖਾਂ ਤੋਂ ਨਫ਼ਰਤ ਸੀ, ਜਿਸ ਕਰਕੇ ਅਟਕ ਪਾਰ ਦੇ ਇਲਾਕੇ ਨੂੰ ਕਾਬੂ ਰੱਖਣਾ ਸਿੱਖਾਂ ਲਈ ਅਸੰਭਵ ਸੀ?

ਉੱਤਰ—ਸਾਡੇ ਪਾਠਕਾਂ ਨੂੰ ਇਹ ਮਲੂਮ ਹੋਣਾ ਚਾਹੀਦਾ ਹੈ ਕਿ ਜਦ ਸ਼ੇਰਿ ਪੰਜਾਬ ਨੇ ਕਸੂਰ, ਝੰਗ, ਮੁਲਤਾਨ, ਸ਼ਾਹਪੁਰ ਤੇ ਕਸ਼ਮੀਰ ਦੇ ਇਸਲਾਮੀ ਸੂਬਿਆਂ ਨੂੰ ਖ਼ਾਲਸਾ ਰਾਜ ਨਾਲ ਮਿਲਾਉਣ ਲਈ ਫ਼ੈਸਲਾ ਕੀਤਾ ਸੀ ਤਾਂ ਉਸ ਸਮੇਂ ਵੀ ਕਈ ਨਿਤਾਣੇ ਆਦਮੀਆਂ ਦਾ ਇਹੋ ਖ਼ਿਆਲ ਸੀ ਕਿ ਇਹ ਇਸਲਾਮੀ ਸੂਬੇ ਹਨ, ਮੁਸਲਮਾਨਾਂ ਨੂੰ ਖ਼ਾਲਸੇ ਨਾਲ ਪੀੜ੍ਹੀਓ ਪੀੜ੍ਹੀ ਦਾ ਵੈਰ ਚਲਾ ਆਉਂਦਾ ਹੈ, ਇਸ ਲਈ ਇਨ੍ਹਾਂ ਨੂੰ ਖ਼ਾਲਸਾ ਆਪਣੇ ਕਾਬੂ ਵਿੱਚ ਨਹੀਂ ਰੱਖ ਸਕੇਗਾ, ਪਰ ਖ਼ਾਲਸੇ ਦੇ ਬਾਹੂਬਲ ਤੇ ਮਹਾਰਾਜਾ ਰਣਜੀਤ ਸਿੰਘ ਦੀ ਹਕੂਮਤ ਕਰਨ ਦੇ ਢੰਗ ਦੀ ਯੋਗਤਾ ਨੇ ਇਹ ਗੱਲ ਸੂਰਜ ਦੀ ਤਰ੍ਹਾਂ ਰੋਸ਼ਨ ਕਰ ਦਿੱਤੀ ਸੀ ਤੇ ਇਹ ਸੂਬੇ ਖ਼ਾਲਸਾ ਰਾਜ ਦੇ ਅੰਤਮ ਪਲ ਤੀਕ ਬੜੇ ਅਮਨ ਚੈਨ ਨਾਲ ਖ਼ਾਲਸੇ ਦੀ ਤਹਿਤ ਵਿੱਚ ਰਹੇ । ਨਫ਼ਰਤ ਸਦਾ ਆਪਣੇ ਤੋਂ ਕਮਜ਼ੋਰਾਂ ਲਈ ਪੈਦਾ ਹੁੰਦੀ ਹੈ; ਤਕੜੇ ਤੇ ਜੀਵਤ ਕੌਮਾਂ ਲਈ ਨਫ਼ਰਤ ਦੀ ਥਾਂ ਪਿਆਰ ਤੇ ਵਫ਼ਾਦਾਰੀ ਮੱਲ ਲੈਂਦੀ ਹੈ। ਅਫ਼ਗ਼ਾਨੀ ਜ਼ਹਿਨੀਅਤ ਤੋਂ ਜਿਹੜੇ ਜਾਣੂ ਹਨ ਉਹ ਇਸ ਗੱਲ ਨੂੰ ਚੰਗੀ ਤਰ੍ਹਾਂ ਸਮਝਦੇ ਹਨ ਕਿ ਨਿਤਾਣਿਆਂ ਲਈ ਅਫ਼ਗ਼ਾਨਾਂ ਜਿਹਾ ਵੈਰੀ ਕੋਈ ਨਹੀਂ ਪਰ ਨਿਤਾਣਿਆਂ ਲਈ ਅਫ਼ਗ਼ਾਨਾਂ ਜਿਹਾ ਮਿਤਰ ਮਿਲਣਾ ਵੀ ਕਠਿਨ ਹੈ। ਮਲੂਮ ਰਹੇ ਕਿ ਸਰਦਾਰ ਹਰੀ ਸਿੰਘ ਦੀ ਹਕੂਮਤ ਸਮੇਂ ਪਠਾਣਾਂ ਦੇ ਦਿਲਾਂ ਵਿਚੋਂ ਨਫ਼ਰਤ ਉੱਡ ਗਈ। ਇਸ ਦਾ ਜੀਉਂਦਾ ਸਬੂਤ ਇਹ ਹੈ ਕਿ ਕਈ ਸੰਗ੍ਰਾਮਾਂ ਵਿਚ ਸਰਹੱਦ ਦੇ ਵੱਡੇ-ਵੱਡੇ ਖ਼ਾਨਾਂ ਅਤੇ ਅਰਬਾਬਾਂ ਨੇ ਸਰਦਾਰ ਹਰੀ ਸਿੰਘ ਦੇ ਧੜੇ ਵੱਲੋਂ ਹੋ ਕੇ ਖ਼ਾਲਸੇ ਦੇ ਵਿਰੋਧੀ ਮੁਸਲਮਾਨਾਂ ਨਾਲ ਉੱਨੇ ਹੀ ਜੋਸ਼ ਤੇ ਵਫ਼ਾਦਾਰੀ ਨਾਲ ਲੜ ਕੇ ਆਪਣੀਆਂ ਜਾਨਾਂ ਵਾਰੀਆਂ ਸਨ ਜਿੰਨੀ ਵਫ਼ਾਦਾਰੀ ਇੱਕ ਸਿੱਖ ਜ਼ਿੰਮੇਂਵਾਰ ਲਈ ਲੋੜੀਂਦੀ ਹੈ। ਉਦਾਹਰਣ ਲਈ ਮੁਹੰਮਦ ਅਸਮਾਈਲ ਖ਼ਾਨ ਮੌਜ਼ਾ ਅਸਮਾਹੀਲਾ; ਜੋ ਤੁਰਲਾਂਦੀ (ਯੂਸਫ਼ਜ਼ਈ) ਦੀ ਲੜਾਈ ਵਿੱਚ ਸਣੇ ਆਪਣੇ ਕਈ ਸੌ ਸਵਾਰਾਂ ਦੇ ਸਿੱਖਾਂ ਵਲੋਂ ਲੜਦਾ ਹੋਇਆ ਮੈਦਾਨੇ-ਜੰਗ ਵਿਚ ਮਾਰਿਆ ਗਿਆ ਸੀ[1]।

---

1. ਕਰਨਲ ਮੈਸੀ ਤੇ ਡਾਕਟਰ ਥਿਲੋ ਦੇ ਜਰਨਲ ਰੀਪੋਰਟ ਆਫ਼ ਯੂਸਫ਼ਜ਼ਈ ।

ਇਸੇ ਤਰ੍ਹਾਂ ਨਵਾਬ ਮੁਹੰਮਦ ਖ਼ਾਨ ਤੇਹਕਾਲੇ ਬਾਲਾ ਕਲੀਲ ਮੁਹੰਮਦ ਦਾ ਇੱਕ ਵੱਡਾ ਅਰਬਾਬ, ੩੦ ਅਪ੍ਰੈਲ ੧੮੩੭ ਈ: ਦੀ ਮਜ਼੍ਹਬੀ ਲੜਾਈ ਵਿੱਚ, ਖ਼ਾਲਸੇ ਵੱਲੋਂ ਸਰਦਾਰ ਹਰੀ ਸਿੰਘ ਦੇ ਮੋਢੇ ਨਾਲ ਮੋਢਾ ਡਾਹ ਕੇ, ਸਣੇ ੫੦੦ ਸਵਾਰਾਂ ਦੇ ਅਫ਼ਗ਼ਾਨਾਂ ਨਾਲ ਲੜਦਾ ਹੋਇਆ ਆਪਣੇ ਮਾਲਕ ਤੋਂ ਕੁਰਬਾਨ ਹੋ ਕੇ ਮੈਦਾਨ-ਜੰਗ ਵਿੱਚ ਸ਼ਹੀਦ ਹੋਇਆ ਸੀ[1] ।

ਸੋ ਇਹ ਕਹਿਣਾ ਕਿ ਮੁਸਲਮਾਨਾਂ ਦੀ ਨਫ਼ਰਤ ਦੇ ਕਾਰਨ ਸੂਬਾ ਪਿਸ਼ਾਵਰ ਨੂੰ ਕਾਬੂ ਰੱਖਣਾ ਖ਼ਾਲਸੇ ਲਈ ਅਸੰਭਵ ਸੀ, ਉੱਕਾ ਨਿਰਮੂਲ ਹੈ। ਜਿਸ ਤਾਕਤ ਤੇ ਯੋਗਤਾ ਨਾਲ ਪੰਜਾਬ ਦੇ ਪੰਜ ਇਸਲਾਮੀ ਵੱਡੇ ਸੂਬੇ ਖ਼ਾਲਸੇ ਨੇ ਪੂਰਨ ਸਫਲਤਾ ਨਾਲ ਆਪਣੇ ਕਾਬੂ ਵਿੱਚ ਰੱਖੇ ਹੋਏ ਸਨ, ਠੀਕ ਉਨ੍ਹਾਂ ਗੁਣਾਂ ਨਾਲ ਹੀ ਪਿਸ਼ਾਵਰ ਦੇ ਸੂਬੇ ਨੂੰ ਭੀ ਆਪਣੇ ਅਧੀਨ ਰੱਖਣ ਲਈ ਖ਼ਾਲਸਾ ਸਭ ਤਰ੍ਹਾਂ ਸਮਰੱਥ ਸੀ। ਚੁਨਾਂਚਿ ਇਸ ਸੂਬੇ ਦੀ ਹਕੂਮਤ ਨੂੰ ਸਰਦਾਰ ਹਰੀ ਸਿੰਘ ਨੇ ਐਸੀ ਯੋਗਤਾ ਨਾਲ ਚਲਾਇਆ ਕਿ ਉਸਦੇ ਪ੍ਰਲੋਕ ਚਲਾਣੇ ਦੇ ਬਾਅਦ ਵੀ ਸੰਨ ੧੮੪੯ ਈਸਵੀ ਤੱਕ ਇਹ ਬਰਾਬਰ ਖ਼ਾਲਸੇ ਦੇ ਕਬਜ਼ੇ ਵਿੱਚ ਰਿਹਾ।

(੬) ਕੀ ਸਰਹੱਦੀ ਇਲਾਕੇ ਪਰ ਕਿਸੀ ਮੁਸਲਮਾਨ ਹਾਕਮ ਦੀ ਰਾਹੀਂ ਹਕੂਮਤ ਕਰਨੀ ਵਧੇਰੇ ਲਾਭਦਾਇਕ ਹੋ ਸਕਦੀ ਸੀ ?

ਉੱਤਰ—ਪਿਸ਼ਾਵਰ ਪਰ ਪਹਿਲੀ ਵਾਰ ਚੜ੍ਹਾਈ ਮਹਾਰਾਜਾ ਰਣਜੀਤ ਸਿੰਘ ਜੀ ਵੱਲੋਂ ਸੰਨ ੧੮੧੮ ਈਸਵੀ ਵਿੱਚ ਹੋਈ ਸੀ, ਜਿਸ ਸਮੇਂ ਅਟਕੋਂ ਪਾਰ ਦੇ ਖਟਕਾਂ, ਯੂਸਫਜ਼ਈਆਂ ਤੇ ਬਾਰਕਜ਼ਈਆਂ ਨਾਲ ਕਾਫ਼ੀ ਜ਼ੋਰ ਅਜ਼ਮਾਈ ਦੇ ਬਾਅਦ ੨੦ ਨਵੰਬਰ ਸੰਨ ੧੮੧੮ ਨੂੰ ਇਸ ਇਲਾਕੇ ਨੂੰ ਫ਼ਤਹ ਕਰਕੇ ਖ਼ਾਲਸੇ ਨੇ ਆਪਣੇ ਰਾਜਸੀ ਅਧਿਕਾਰ ਹੇਠ ਕਰ ਲਿਆ ਸੀ ਅਤੇ ਸ਼ਾਹਜ਼ਾਦ ਜਹਾਨਦਾਦ ਖ਼ਾਨ ਨੂੰ ਆਪਣੇ ਵਲੋਂ ਬਾਜ਼ਗੁਜ਼ਾਰ ਥਾਪਿਆ। ਇਸ ਗੱਲ ਨੂੰ ਅਜੇ ਪੂਰਾ ਡੇਢ ਮਹੀਨਾ ਵੀ ਨਾ ਸੀ ਬੀਤਿਆ ਕਿ ਕਾਬਲ ਦੇ ਬਾਰਕਜ਼ਈ ਭਾਰੀ ਲਸ਼ਕਰ ਨਾਲ ਪਿਸ਼ਾਵਰ ਪੁਰ ਆ ਪਏ ਅਤੇ ਸਾਰੇ ਇਲਾਕੇ ਵਿੱਚ ਆਮ ਸ਼ੋਰਸ਼ ਖਿਲਾਰ ਦਿੱਤੀ। ਸ਼ੇਰਿ ਪੰਜਾਬ ਨੇ ਇਸ ਬਗ਼ਾਵਤ ਨੂੰ ਦਬਾਉਣ ਲਈ ਬਹਾਦਰ ਸਰਦਾਰ ਦਲ ਸਿੰਘ ਰੰਧਾਵਾ ਤੇ ਸ਼ਾਹਜ਼ਾਦਾ ਖੜਗ ਸਿੰਘ ਨੂੰ ੧੨੦੦੦ ਖ਼ਾਲਸਾ ਫ਼ੌਜ ਨਾਲ ਅਟਕੋਂ ਪਾਰ ਭੇਜਿਆ[2] । ਕਾਫ਼ੀ ਸਮੇਂ ਤੱਕ ਛੋਟੇ ਵੱਡੇ ਸੰਗ੍ਰਾਮ ਤਪਦੇ ਰਹੇ, ਛੇਕੜ ਅਮੀਰ ਦੋਸਤ ਮੁਹੰਮਦ ਖ਼ਾਨ ਤੇ ਯਾਰ ਮੁਹੰਮਦ ਖ਼ਾਨ ਨੇ ਦੀਵਾਨ ਦਮੋਦਰ ਮੱਲ ਤੇ ਹਾਫ਼ਿਜ਼ ਰੁਹੇਲੇ ਨੂੰ ਵਿੱਚ ਪਾ ਕੇ ੨੦੦੦੦੦ ਰੁਪਏ ਸਲਾਨਾ ਬਾਜਗੁਜ਼ਾਰੀ ਦੇਣ ਦਾ ਅਹਿਦ ਨਾਮਾ ਲਿਖ ਦਿੱਤਾ ਕਿ ਉਹ ਖ਼ਾਲਸੇ ਵੱਲੋਂ ਪਿਸ਼ਾਵਰ ਪਰ ਹਕੂਮਤ ਕਰਨਗੇ, ਪਰ ਇਹ ਗੱਲ ਅਫ਼ਸੋਸ ਨਾਲ ਲਿਖਣੀ ਪੈਂਦੀ ਹੈ ਕਿ ਸੰਨ ੧੮੧੮ ਤੋਂ ਸੰਨ ੧੮੩੪ ਈਸਵੀ ਤੀਕ ਇਹਨਾਂ ਸੋਲ੍ਹਾਂ ਸਾਲਾਂ ਵਿੱਚ ਸ਼ਾਇਦ ਹੀ ਕੋਈ ਭਾਗਾਂ

---

1. ਕਰਨਲ ਮੈਸੀ ।

2. ਸੱਯਦ ਮੁਹੰਮਦ ਲਤੀਫ ਹਿਸਟਰੀ ਔਫ਼ ਦੀ ਪੰਜਾਬ, ਸਫ਼ਾ ੪੧੬ ।

ਵਾਲਾ ਸਾਲ ਐਸਾ ਆਇਆ ਹੋਣਾ ਹੈ ਜਦ ਕਿ ਇਹਨਾਂ ਹੁਕਮਰਾਨਾਂ ਨੇ ਬਿਨਾਂ ਖ਼ਾਲਸਾ ਫ਼ੌਜ ਦੀ ਚੜ੍ਹਾਈ ਦੇ ਆਪਣੇ ਆਪ ਬਾਜ਼ਗੁਜ਼ਾਰੀ ਦੀ ਰਕਮ ਤਾਰੀ ਹੋਵੇ[1] । ਨਾ ਸਿਰਫ ਇਹ ਕਿ ਉਹ ਆਪਣੇ ਅਹਿਦਨਾਮਿਆਂ ਦੀ ਪਰਵਾਹ ਨਹੀਂ ਸਨ ਕਰਦੇ, ਸਗੋਂ ਖ਼ਾਲਸੇ ਦੇ ਵਿਰੁੱਧ ਸਦਾ ਗੋਂਦਾਂ ਗੁੰਦਦੇ ਰਹਿੰਦੇ ਸਨ। ਇਹਨਾਂ ਸਾਜ਼ਸ਼ਾਂ ਨੂੰ ਦਬਾਉਣ ਲਈ ਹੇਠ ਲਿਖੀਆਂ ਵੱਡੀਆਂ ਲੜਾਈਆਂ ਖ਼ਾਲਸੇ ਨੂੰ ਲੜਨੀਆਂ ਪਈਆਂ ਜਿਹਨਾਂ ਵਿਚ ਲੱਖਾਂ ਰੁਪਇਆਂ ਦੇ ਖ਼ਰਚ ਤੋਂ ਛੁੱਟ ਹਜ਼ਾਰਾਂ ਕੀਮਤੀ ਜਾਨਾਂ ਭੀ ਕੁਰਬਾਨ ਹੋਈਆਂ।

ਸੰਨ ੧੮੨੩ ਵਿੱਚ ਮੁਹੰਮਦ ਅਜ਼ੀਮ ਖ਼ਾਨ ਨੇ ੭੦੦੦੦ ਲਸ਼ਕਰ ਨਾਲ ਨੁਸ਼ਹਿਰੇ ਤੇ ਧਾਵਾ ਕੀਤਾ, ਜਿਸ ਵਿੱਚ ੧੦੦੦੦ ਅਫ਼ਗਾਨ ਤੇ ੧੨੪੦ ਸਿੱਖ ਸਣੇ ਬਾਬਾ ਫੂਲਾ ਸਿੰਘ ਜੀ ਸ਼ਹੀਦ ਹੋਏ। ਸੰਨ ੧੮੨੭ ਵਿੱਚ ਕਿਲ੍ਹਾ ਜਹਾਂਗੀਰੇ ਪਰ ਸੱਯਦ ਅਹਿਮਦ ਸ਼ਾਹ ਨੇ ੧੫੦੦੦੦[2] ਮੁਜਾਹਦੀਨਾਂ ਨਾਲ ਹੱਲਾ ਕੀਤਾ ਤੇ ਖ਼ਾਲਸੇ ਨੇ ਬੜੀ ਲਹੂ ਡੋਲ੍ਹਵੀਂ ਲੜਾਈ ਦੇ ਬਾਅਦ ਫ਼ਤਹ ਪਾਈ ਜਿਸ ਵਿੱਚ ਲਗਪਗ ੧੫੦੦੦ (ਪੰਦਰਾਂ ਹਜ਼ਾਰ) ਗਾਜ਼ੀ ਤੇ ੮੦੦ ਸਿੰਘ ਕੁਰਬਾਨ ਹੋਏ। ਇਸ ਸਮੇਂ ਸ਼ੇਰ ਦਿਲ ਸਰਦਾਰ ਕਾਨ੍ਹ ਸਿੰਘ ਰੰਧਾਵਾ ਆਪਣੇ ਬਹਾਦਰ ਪਿਤਾ ਦੀਆਂ ਅੱਖਾਂ ਦੇ ਸਾਹਮਣੇ ਪਰਲੋਕ ਚੜ੍ਹਾਈ ਕਰ ਗਿਆ।

ਸੰਨ ੧੮੨੮ ਵਿਚ ਸੱਯਦ ਅਹਿਮਦ ਨੇ ਪਿਸ਼ਾਵਰ ਪਰ ਕਬਜ਼ਾ ਕਰ ਲਿਆ ਤੇ ਮੁੜ ਖ਼ਾਲਸਾ ਫ਼ੌਜਾਂ ਨੂੰ ਪਿਸ਼ਾਵਰ ਜਾਣਾ ਪਿਆ ਤੇ ਮਸੇਂ ਕਿਤੇ ਇਸ ਇਲਾਕੇ ਵਿੱਚ ਸ਼ਾਂਤੀ ਹੋਈ ।

ਸੰਨ ੧੮੨੯ ਵਿੱਚ ਸਰਦਾਰ ਸੁਲਤਾਨ ਮੁਹੰਮਦ ਖ਼ਾਨ ਤੇ ਸਰਦਾਰ ਪੀਰ ਮੁਹੰਮਦ ਖ਼ਾਨ ਖ਼ਾਲਸੇ ਦੀ ਬਾਜ਼ਗੁਜ਼ਾਰੀ ਤੋਂ ਬਾਗ਼ੀ ਹੋ ਕੇ ਸੱਯਦ ਅਹਿਮਦ ਸ਼ਾਹ ਨਾਲ ਜਾ ਰਲੇ ਤੇ ਉਸ ਦੀ ਬਾਜ਼ਗੁਜ਼ਾਰੀ ਮੰਨ ਲਈ[3] ।

ਇਸੇ ਤਰ੍ਹਾਂ ਸੰਨ ੧੮੩੦ ਈ: ਵਿੱਚ ਸੱਯਦ ਅਹਿਮਦ ਦੇ ਰੌਲੇ ਨੂੰ ਦਬਾਉਣ ਲਈ ਸ਼ੇਰਿ ਪੰਜਾਬ ਨੂੰ ਖ਼ੁਦ ਅਟਕੋਂ ਪਾਰ ਜਾਣਾ ਪਿਆ। ਸੰਨ ੧੮੩੧ ਈਸਵੀ ਵਿੱਚ ਮੁੜ ਸੱਯਦ ਅਹਿਮਦ ਨੇ ਬਗ਼ਾਵਤ ਖੜੀ ਕਰ ਦਿੱਤੀ; ਇਸ ਨੂੰ ਦਬਾਉਣ ਲਈ ੧੦੦੦੦ ਫ਼ੌਜ ਨਾਲ ਸ਼ਾਹਜ਼ਾਦਾ ਸ਼ੇਰ ਸਿੰਘ ਨੇ ਮਿਲਕੇ ਸੱਯਦ ਸਾਹਿਬ ਪਰ ਹੱਲਾ ਕੀਤਾ। ਬਾਲਾਕੋਟ ਦੇ ਮੈਦਾਨ ਵਿੱਚ ਬੜੀ ਖ਼ੂਨਖਾਰ ਲੜਾਈ ਹੋਈ, ਜਿਸ ਵਿੱਚ ਸੱਯਦ ਅਹਿਮਦ ਸਾਹਿਬ ਸਣੇ ਨਾਇਬੁਲ ਸਲਤਨਤ ਮੌਲਾਨਾ ਇਸਮਾਈਲ ਤੇ ਕਈ ਹਜ਼ਾਰ ਮੁਜੈਹਦੀਨਾਂ ਦੇ ਕਤਲ ਹੋਏ। ਖ਼ਾਲਸੇ ਦਾ ਨੁਕਸਾਨ ਵੀ ਕਾਫੀ ਸੀ। ਇਸ ਦੇ ਪਿਛੋਂ ਸੰਨ ੧੮੩੨ ਈ: ਅਤੇ ੧੮੩੩ ਈ: ਵਿੱਚ ਮੁੜ ਚੜ੍ਹਾਈਆਂ ਕਰਨੀਆਂ ਪਈਆਂ । ਮੁਕਦੀ ਗੱਲ ਇਹ ਹੈ ਕਿ ਇਲਾਕਾ ਪਿਸ਼ਾਵਰ ਦੀ ਹਕੂਮਤ ਇਹਨਾਂ ਮੁਸਲਮਾਨ ਹੁਕਮਰਾਨਾਂ ਦੀ ਰਾਹੀਂ ਕਰਨ

---

1. ਪਿਸ਼ਾਵਰ ਗਜ਼ਟੀਅਰ, ਸਫ਼ਾ ੬੭ ।

2. ਸਰ ਅਲੈਗਜ਼ੈਂਡਰ ਬਾਰਨਸ, ਜਿ: ੨, ਸਫ਼ਾ ੭੩ ।

3. ਪਿਸ਼ਾਵਰ ਗਜ਼ਟੀਅਰ, ਸਫ਼ਾ ੬੭ ।

ਦਾ ਪੂਰੇ ਸੋਲ੍ਹਾਂ ਆਨੇ ਦੇ ਪਰਤਾਵੇ ਦਾ ਸਿੱਟਾ ਇਹ ਸੀ ਕਿ ਲਗਪਗ ਸੋਲ੍ਹਾਂ ਹੀ ਵਾਰੀ ਸਰਹੱਦ ਪੁਰ ਖ਼ਾਲਸੇ ਨੂੰ ਲਾਮਬੰਦੀ ਕਰਨੀ ਪਈ, ਜਿਸ ਪਰ ਬਹੁਤ ਬੜੇ ਮਾਲੀ ਖ਼ਰਚ ਤੋਂ ਛੁੱਟ ਹਜ਼ਾਰਾ ਰੱਬ ਦੇ ਬੰਦਿਆਂ ਦੀਆਂ ਜਾਨਾਂ ਵਿਅਰਥ ਗਈਆਂ। ਹੁਣ ਇਸ ਤਰ੍ਹਾਂ ਰੋਜ਼ ਰੋਜ਼ ਦੀਆਂ ਚੜ੍ਹਾਈਆਂ ਤੇ ਖ਼ੂਨ ਖ਼ਰਾਬਿਆ ਅਤੇ ਲੱਖਾਂ ਰੁਪਿਆਂ ਦੇ ਅਜਾਈਂ ਖ਼ਰਚਾਂ ਤੋਂ ਸਦਾ ਲਈ ਛੁਟਕਾਰਾ ਪਾਉਣ ਲਈ ਛੇਕੜ ਇਕੋ ਇਹ ਰਾਹ ਬਾਕੀ ਰਹਿ ਗਿਆ ਸੀ ਕਿ ਪਿਸ਼ਾਵਰ ਦੇ ਇਲਾਕੇ ਨੂੰ ਖ਼ਾਲਸਾ ਰਾਜ ਨਾਲ ਮਿਲਾ ਲਿਆ ਜਾਂਦਾ। ਦੂਰ ਦ੍ਰਿਸ਼ਟ ਸਰਦਾਰ ਹਰੀ ਸਿੰਘ ਦਾ ਇਹ ਫੈਸਲਾ ਹਰ ਪਹਿਲੂ ਤੋਂ ਅਤਿ ਮੁਦੱਬਰਾਨਾ ਤੇ ਸਿਆਣਪ ਭਰਿਆ ਸੀ, ਜਿਸ ਦਾ ਪਰਤੱਖ ਸਬੂਤ ਇਹ ਸੀ ਕਿ ਸੰਨ ੧੮੩੪ ਤੋਂ ਲੈ ਕੇ ਸੰਨ ੧੮੪੯ ਈ: ਤਕ, ਜਦ ਕਿ ਅੰਗਰੇਜ਼ਾਂ ਨੇ ਪਿਸ਼ਾਵਰ ਪੁਰ ਕਬਜ਼ਾ ਕੀਤਾ, ਕੇਵਲ ਦੋ ਵਾਰ ਅਫ਼ਗਾਨਾਂ ਨੇ ਪਿਸ਼ਾਵਰ ਪੁਰ ਚੜ੍ਹਾਈ ਕੀਤੀ। ਪਿਸ਼ਾਵਰ ਨੂੰ ਸਦਾ ਲਈ ਖ਼ਾਲਸਾ ਰਾਜ ਨਾਲ ਪੱਕੇ ਤੌਰ ਪਰ ਮਿਲਾ ਦੇਣ ਨੇ ਵੈਰੀਆਂ ਨੂੰ ਐਸਾ ਮਾਯੂਸ ਕਰ ਦਿੱਤਾ ਸੀ ਕਿ ਉਨ੍ਹਾਂ ਦੀਆਂ ਉਮੈਦਾਂ ਦੇ ਅੱਗੋ ਨੂੰ ਸਦਾ ਲਈ ਲੱਕ ਟੁੱਟ ਗਏ।

(੭) ਕੀ ਖ਼ਾਲਸਾ ਕਾਬਲ ਨੂੰ ਨਹੀਂ ਸੀ ਫ਼ਤਹ ਕਰ ਸਕਦਾ ?

ਉੱਤਰ—ਇਸ ਦਾ ਉੱਤਰ ਅਸੀਂ ਉਸ ਸਮੇਂ ਦੇ ਅੰਗਰੇਜ਼ੀ ਏਜੰਟ ਦੀ ਲਿਖਤ ਤੋਂ ਦਿੰਦੇ ਹਾਂ, ਜਿਸ ਦੇ ਹੁੰਦਿਆਂ ਕਿਸੇ ਹੋਰ ਸਬੂਤ ਦੀ ਲੋੜ ਬਾਕੀ ਨਹੀਂ ਰਹਿ ਜਾਂਦੀ। ਲੁਧਿਆਣੇ ਦੇ ਪੋਲੀਟੀਕਲ ਏਜੰਟ ਦੀ ਚਿੱਠੀ ਗਵਰਨਰ ਜਨਰਲ ਦੇ ਨਾਮ, ਜਿਸ ਵਿੱਚ ਇਹ ਲਿਖਤ ਮਿਲਦੀ ਹੈ :—ਉਹ (ਸਿੱਖ) ਖ਼ੈਬਰ ਦੇ ਦੱਰੇ ਤੇ ਕਬਜ਼ਾ ਕਰਕੇ ਸਹਿਜੇ ਸਹਿਜੇ ਮਹਾਰਾਜਾ ਰਣਜੀਤ ਸਿੰਘ ਦੀ ਹਕੂਮਤ ਨੂੰ ਕਾਬਲ ਤੱਕ ਉਸ ਢੰਗ ਤੇ ਯੋਗਤਾ ਨਾਲ ਪਹੁੰਚਾ ਦੇਣਗੇ, ਜਿਸ ਤਰੀਕੇ ਨਾਲ ਉਹਨਾਂ (ਸਿੱਖਾਂ) ਕਿਲ੍ਹਾ ਅਟਕ ਪਰ ਕਬਜ਼ਾ ਕਰ ਲਿਆ ਸੀ, ਆਦਿ[1] । ਉਸ ਸਮੇਂ ਦੇ ਰਾਜਸੀ ਮਾਮਲਿਆਂ ਤੋਂ ਪੂਰੇ ਜਾਣੂ ਪੋਲੀਟੀਕਲ ਏਜੰਟ ਦੀ ਏਹੀ ਰਾਏ ਇਸ ਨੁਕਤੇ ਦਾ ਪੂਰਾ ਉੱਤਰ ਹੈ। ਇਸ ਵਿਚ ਜ਼ਰਾ ਜਿੰਨੀ ਭੀ ਸ਼ੁਬ੍ਹੇ ਦੀ ਗੁੰਜਾਇਸ਼ ਨਹੀਂ ਕਿ ਜੇ ਕਦੇ ਸਰਦਾਰ ਹਰੀ ਸਿੰਘ ਦੀ ਉਮਰ ਨੇ ਧੋਖਾ ਦੇ ਕੇ ਉਸ ਨੂੰ ਅੱਧ ਵਿਚਾਲੇ ਨਾ ਛੱਡ ਦਿੱਤਾ ਹੁੰਦਾ ਤਾਂ ਨਿਰਸੰਦੇਹ ਕਾਬਲ ਦੇ ਬਾਲਾਹਿਸਾਰ ਪਰ ਉਸੇ ਤਰ੍ਹਾਂ ਖ਼ਾਲਸਈ ਝੰਡਾ ਝੂਲ ਗਿਆ ਹੁੰਦਾ, ਜਿਸ ਤਰ੍ਹਾਂ ਅਟਕ ਤੇ ਪਿਸ਼ਾਵਰ ਦੇ ਇਤਿਹਾਸਕ ਕਿਲ੍ਹਿਆਂ ਪਰ ਅਕਾਲੀ ਨਿਸ਼ਾਨ ਝੂਲ ਰਹੇ ਸਨ।

(੯) ਕੀ ਸਰਹੱਦੀ ਇਲਾਕੇ ਤੋਂ ਮਹਾਰਾਜਾ ਸਾਹਿਬ ਨੂੰ ਕੇਵਲ ੪੫੦੦੦ ਰੁਪਿਆ ਆਮਦਨੀ ਹੁੰਦੀ ਸੀ ?

ਉੱਤਰ—ਮਾਲੂਮ ਹੁੰਦਾ ਹੈ ਕਿ ਇਸ ਬਾਰੇ ਸਾਡੇ ਵੀਰ ਨੂੰ ਟਪਲਾ ਲੱਗਾ ਹੈ ਅਤੇ ਯਾ ਆਪ ਜੀ ਨੇ ਇਸ ਨੁਕਤੇ ਪਰ ਵਧੇਰੀ ਖੋਜ ਕਰਨ ਦੀ ਖੇਚਲ ਨਹੀਂ ਕੀਤੀ, ਨਹੀਂ ਤਾਂ ਇੰਨੀ ਵੱਡੀ ਭੁੱਲ ਕਿਸੇ ਤੋਂ ਕਿਸ ਤਰ੍ਹਾਂ ਹੋ ਸਕਦੀ ਹੈ। ਮਹਾਰਾਜਾ ਸਾਹਿਬ ਨੂੰ ਸੂਬਾ

1. ਪੰਜਾਬ ਗਵਰਨਮੈਂਟ ਰੀਕਾਰਡਜ਼, ਬੁਕ ਨੰ: ੧੩੮; ਚਿੱਠੀ ਨੰ: ੨੭ ।

ਪਿਸ਼ਾਵਰ ਤੋਂ ਮੋਟੀ ਮੋਟੀ ਆਮਦਨੀ ਇਸ ਤਰ੍ਹਾਂ ਹੁੰਦੀ ਸੀ :—

੧੨੨੧੬੩੦) ਰੁਪਿਆ ਆਮਦਨੀ ਮਾਲੀਆ ਤੇ ਇਜਾਰਾ[1]

੯੦੦੦੦) ਰੁਪਿਆ ਆਮਦਨੀ ਚੌਕੀਆਤ ।

੩੬੦੦੦) ਆਮਦਨੀ ਗੁਜ਼ਰ । (ਪੁਲਾਂ ਤੇ ਬੇੜੀਆਂ ਦੇ ਠੇਕੇ ਤੋਂ)

੧੧੦੦੦) ਰੁਪਿਆ ਆਮਦਨ ਰਾਮ ਰਸ (ਲੂਣ ਦੇ ਠੇਕੇ ਤੋਂ)

੮੦੦੦੦) ਆਮਦਨੀ ਮਹਾਲੇ ਮੰਡੀਆਤ (ਸਭ ਤਰ੍ਹਾਂ ਦੇ ਮਸੂਲ ਤੋਂ)

੪੪੦੦੦) ਰੁਪਿਆ ਰਸੂਮੇ ਮੋਹਰਾਨਾ (ਰਜਿਸਟਰੀ ਆਦਿ)

੨੦੦੦੦) ਰੁਪਿਆ ਆਮਦਨੀ ਮਹਾਲੇ ਆਬਕਾਰੀ ।

੫੫੦੦੦) ਰੁਪਿਆ ਮਹਾਲੇ ਨਜ਼ਰਾਨਾ (ਜਾਨਸ਼ੀਨੀ ਟੈਕਸ)

੧੦੦੦੦) ਰੁਪਿਆ ਵਜੂਹਾਤ ਮੁਕਰਰੀ ਆਮਦਨ (ਮੁਕਦਮਾਤ ਆਦਿ ਤੋਂ)[2]

੧੫੫੦੬੩੦) ਜੋੜ ਆਮਦਨੀ ।

(੧੦) ਕੀ ਸਰਹੱਦੀ ਇਲਾਕੇ ਨੂੰ ਖ਼ਾਲਸਾ ਰਾਜ ਨਾਲ ਮਿਲਾਣਾ ਫੋਕੀ ਵਡਿਆਈ ਸੀ?

ਉੱਤਰ :—ਅਫਸੋਸ ਹੈ ਕਿ ਜਿਸ ਗੱਲ ਨੂੰ ਸਾਡਾ ਵੀਰ ਫੋਕੀ ਵਡਿਆਈ ਸਮਝਦਾ ਹੈ ਉਸ ਨੂੰ ਨਾ ਕੇਵਲ ਸਿੱਖ ਇਤਿਹਾਸਕਾਰ ਹੀ ਗ਼ੈਰ ਮਾਮੂਲੀ ਕਾਰਨਾਮਾ ਸਮਝਦੇ ਸਨ, ਬਲਕਿ ਸਾਡੇ ਹਿੰਦੂ ਤੇ ਮੁਸਲਮਾਨ ਭਾਈ ਭੀ ਇਸ ਨੂੰ ਮੋਜਜ਼ਾਨੁਮਾ ਕਾਮਯਾਬੀ ਦੱਸਦੇ ਹਨ। ਹਕੀਕਤ ਵਿੱਚ ਖ਼ਾਲਸਾ ਰਾਜ ਸਮੇਂ ਦਾ ਇਹ ਮਹਾਨ ਕਾਰਨਾਮਾ ਖ਼ਾਲਸੇ ਦੀ ਅਸਲ ਤਾਕਤ ਦਾ ਲਖਾਇਕ ਸੀ, ਜਿਸ ਨਾਲ ਪੰਥ ਦੀ ਸ਼ਾਨ ਸਾਰੇ ਸੰਸਾਰ ਪਰ ਖਿਲਰ ਗਈ। ਉਹ ਕੰਮ ਜਿਸ ਨੂੰ ਅੱਠ ਸੌ ਸਾਲ ਤੱਕ ਸਾਰੇ ਪੰਜਬ ਤੇ ਹਿੰਦ ਦੇ ਰਾਜੇ ਮਹਾਰਾਜੇ ਆਪਣੀ ਸੰਮਲਿਤ ਤਾਕਤ ਨਾਲ ਨਹੀਂ ਸਨ ਕਰ ਸਕੇ, ਉਹ ਕਾਮਯਾਬੀ, ਜਿਸ ਲਈ ਸ਼ਹਿਨਸ਼ਾਹ ਅਕਬਰ ਤੇ ਰਾਜਾ ਬੀਰਬਲ ਵਰਗੀਆਂ ਮਹਾਨ ਹਸਤੀਆਂ ਤਰਸਦੀਆਂ ਰਹਿ ਗਈਆਂ; ਉਸ ਨੂੰ ਅਕੱਲੇ ਖ਼ਾਲਸਾ ਫ਼ੌਜ ਨਾਲ ਸਰਦਾਰ ਹਰੀ ਸਿੰਘ ਨੇ ਸਫਲ ਕਰਕੇ ਦੱਸ ਦਿੱਤਾ; ਉਹ ਕੰਮ ਜਿਹੜਾ ਅਸੰਭਵ ਮੰਨਿਆ ਗਿਆ ਸੀ, ਖ਼ਾਲਸੇ ਨੇ ਆਪਣੀ ਅਗਾਧ ਵਰਯਾਮਤਾ ਨਾਲ ਸੰਭਵ ਕਰ ਦਸਿਆ। ਖ਼ਾਲਸਾ ਰਾਜ ਸਮੇਂ ਦੀਆਂ ਕਾਮਯਾਬੀਆਂ ਵਿਚੋਂ ਸਭ ਤੋਂ ਵੱਡੀ ਤੇ ਬੇ-ਮਿਸਾਲ ਕਾਮਯਾਬੀ ਪਿਸ਼ਾਵਰ ਨੂੰ ਫ਼ਤਹ ਕਰਕੇ ਮੁੜ ਪੰਜਾਬ ਨਾਲ ਜੋੜਨਾ ਸੀ। ਇਸ ਕਾਮਯਾਬੀ ਦੇ ਕਾਰਨ ਖ਼ਾਲਸੇ

---

1. ਖ਼ਾਲਸਾ ਦਰਬਾਰ ਰੀਕਾਰਡਜ਼, ਦਫਤਰ ਮਾਲ, ਸੰਮਤ ੧੮੯੫ ਬਿਕ੍ਰਮੀ । ਪ੍ਰੋਫ਼ੈਸਰ ਸੀਤਾ ਰਾਮ, ਸਫ਼ਾ ੨੯੨ ।
2. ਰੀਪੋਰਟ ਔਫ਼ ਦੀ ਬੋਰਡ ਔਫ਼ ਐਡਮਨਿਸਟ੍ਰੇਸ਼ਨ ਲਾਹੌਰ ਸੰਨ ੧੮੪੭ ।

ਦੀ ਤਾਕਤ; ਦਬਦਬਾ, ਤੇਜ ਤੇ ਪ੍ਰਤਾਪ ਨਾ ਕੇਵਲ ਏਸ਼ੀਆ ਤਕ ਹੀ ਮੰਨਿਆ ਗਿਆ ਸੀ ਸਗੋਂ ਯੂਰਪ ਦੀਆਂ ਵੱਡੀਆਂ ਵੱਡੀਆਂ ਤਾਕਤਾਂ ਮਹਾਰਾਜਾ ਰਣਜੀਤ ਸਿੰਘ ਨਾਲ ਮਿੱਤਰਤਾ ਰੱਖਣੀ ਆਪਣੇ ਲਈ ਇੱਜ਼ਤ ਸਮਝਦੀਆਂ ਸਨ। ਏਸ਼ੀਆ ਨੂੰ ਛੱਡ ਕੇ ਅਸੀਂ ਕੇਵਲ ਯੂਰਪ ਦੀਆਂ ਇੱਕ ਦੋ ਮਿਸਾਲਾਂ ਇੱਥੇ ਪੇਸ਼ ਕਰਕੇ ਇਸ ਲਿਖਤ ਨੂੰ ਬੰਦ ਕਰਦੇ ਹਾਂ। ਸੰਨ ੧੮੩੬ ਈਸਵੀ ਵਿੱਚ ਫ਼ਰਾਂਸ ਦੇ ਬਾਦਸ਼ਾਹ ਲੁਵਸ ਫ਼ਿਲਪ ਨੇ ਸ਼ੇਰਿ ਪੰਜਾਬ ਦੇ ਨਾਮ ਬੜੇ ਮਿੱਠੇ ਤੇ ਸਤਿਕਾਰ ਭਰੇ ਸ਼ਬਦਾਂ ਵਿੱਚ ਇੱਕ ਮਿੱਤਰਤਾ ਦਾ ਖ਼ਤ ਅਤੇ ਬਹੁਮੁੱਲੇ ਤੋਹਫ਼ੇ ਭੇਜੇ। ਖ਼ਤ ਵਿੱਚ ਖ਼ਾਲਸੇ ਦੀ ਜੰਗੀ ਤਾਕਤ ਦੀ ਰੱਜ ਕੇ ਮਹਿਮਾ ਕੀਤੀ ਗਈ ਸੀ, ਆਦਿ[1] ।

ਇਸੇ ਤਰ੍ਹਾਂ ਪਿੱਛੇ ਜਿਹੇ ਜ਼ਾਰ ਰੂਸ ਦੇ ਸ਼ਾਹਜ਼ਾਦਾ ਨੇ ਲਸਰੂਜ਼ ਦੀ ਰਾਹੀਂ ਮਹਾਰਾਜਾ ਸਾਹਿਬ ਨਾਲ ਮਿਤਰਤਾ ਤੇ ਵਪਾਰ ਆਦਿ ਦੇ ਸੰਬੰਧ ਕਾਇਮ ਕਰਨ ਲਈ ਬੜੀ ਤੀਬਰ ਇੱਛਾ ਪ੍ਰਗਟ ਕੀਤੀ ਸੀ। ਸੂਬਾ ਪਿਸ਼ਾਵਰ ਦੀ ਫ਼ਤਹ ਦੀ ਰਾਜਸੀ ਅਤੇ ਇਤਿਹਾਸਕ ਐਹਮੀਅਤ ਨੂੰ ਵਧੇਰੇ ਵਿਸਥਾਰ ਨਾਲ ਪੜ੍ਹਨਾ ਚਾਹੋ ਤਾਂ ਇਸ ਪੁਸਤਕ ਵਿਚੋਂ 'ਪਿਸ਼ਾਵਰ ਦਾ ਇਤਿਹਾਸ' ਸਫ਼ਾ 156 ਪਰ ਪੜ੍ਹੋ ।

ਜੇ ਕਦੇ ਸਰਦਾਰ ਹਰੀ ਸਿੰਘ ਦੀਆਂ ਹੋਰ ਸਾਰੀਆਂ ਕਾਮਯਾਬੀਆਂ ਨੂੰ ਇੱਕ ਪਲ ਲਈ ਵਿਚਾਰ ਦੀ ਖ਼ਾਤਰ ਨਜ਼ਰੋਂ ਓਹਲੇ ਕਰ ਦੇਈਏ ਤਾਂ ਕੇਵਲ ਸੂਬਾ ਸਰਹੱਦ ਨੂੰ ਅੱਠ ਸੌ ਸਾਲ ਦੇ ਉਪਰੰਤ ਫ਼ਤਹ ਕਰਕੇ ਮੁੜ ਪੰਜਾਬ ਨਾਲ ਜੋੜਨ ਦਾ ਕੇਵਲ ਇੱਕੋ ਇੱਕ ਕਾਰਨਾਮਾ ਇਨਾ ਮਹਾਨ ਕਰਤੱਵ ਹੈ, ਜਿਸ ਦੇ ਕਾਰਨ ਆਪ ਜੀ ਸਦੀਵੀ ਵਡਿਆਈ ਕਰਨ ਦੇ ਹੱਕਦਾਰ ਹੋ ਜਾਂਦੇ ਹਨ। ਆਪ ਦੇ ਇਸ ਅਹਿਸਾਸ ਨੂੰ ਖ਼ਾਲਸਾ ਕੌਮ ਤਾਂ ਕਦੇ ਭੁਲਾ ਹੀ ਨਹੀਂ ਸਕਦੀ, ਸਗੋਂ ਸਾਡੇ ਹਿੰਦੂ ਭਾਈਆਂ ਤੋਂ ਭੀ ਇਨਸਾਫ਼ ਮੰਗ ਕਰਦਾ ਹੈ ਕਿ ਉਹ ਭੀ ਇਸ ਪਰ ਜਿੰਨਾ ਵੱਧ ਫ਼ਖ਼ਰ ਕਰਨ ਥੋੜ੍ਹਾ ਹੈ।

## ਸਰਦਾਰ ਹਰੀ ਸਿੰਘ ਜੀ ਦੇ ਜੀਵਨ ਪਰ ਇਕ ਨਜ਼ਰ !

## ਉਸ ਦਾ ਕਦ-ਕਾਠ

ਸਰਦਾਰ ਹਰੀ ਸਿੰਘ ਦਾ ਕਦ ਖ਼ਾਸਾ ਉੱਚਾ ਸੀ। ਸਰੀਰ ਵਿਚਲੇ ਮੇਲ ਦਾ, ਨਾ ਬਹੁਤਾ ਭਾਰੀ ਅਤੇ ਨਾ ਹੀ ਦਿੱਸਣ ਵਿੱਚ ਪਤਲਾ ਪਰ ਡਾਢਾ ਸੁਡੌਲ ਅਤੇ ਫੁਰਤੀਲਾ ਸੀ, ਚਿਹਰਾ ਸੁਰਖੀ ਭਿੰਨਾ, ਬੜੇ ਜਲਾਲ ਅਤੇ ਤੇਜ ਵਾਲਾ। ਦੇਖਣ ਵਾਲੇ ਪਰ ਆਪ ਦੇ ਤੇਜਸਵੀ ਚਿਹਰੇ ਦਾ ਐਸਾ ਪ੍ਰਭਾਵ ਛਾ ਜਾਂਦਾ ਸੀ ਕਿ ਮਾਨੋਂ ਇਹ ਜਾਦੂ ਦੇ ਅਸਰ ਤੋਂ ਕਿਸੇ ਤਰ੍ਹਾਂ ਭੀ ਘੱਟ ਨਾ ਸੀ ਹੁੰਦਾ। ਕਈ ਵਾਰੀ ਬੜੇ ਬੜੇ ਨਾਮੀ, ਮੁਦੱਬਰ ਅਤੇ ਪ੍ਰਸਿੱਧ ਜੋਧੇ ਕਿਸੇ ਮਸਲੇ ਦਾ ਪੱਕਾ ਫ਼ੈਸਲਾ ਮਨ ਵਿੱਚ ਕਰਕੇ ਆਪ ਜੀ ਦੇ ਸਾਹਮਣੇ ਆਉਂਦੇ, ਪਰ ਸਰਦਾਰ ਜੀ ਦੇ ਦਗਦਗ ਕਰ ਰਹੇ ਚਿਹਰੇ ਦੀ ਪਹਿਲੀ ਝਲਕ ਨਾਲ ਹੀ ਉਨ੍ਹਾਂ ਦਾ ਇਰਾਦਾ ਬਦਲ ਜਾਂਦਾ ਅਤੇ ਇਥੇ ਉਹੋ ਕੁਝ ਪਰਵਾਨ ਕਰਦੇ ਜਿਹੜੀ ਸਰਦਾਰ ਹਰੀ ਸਿੰਘ ਦੀ ਇੱਛਾ ਹੁੰਦੀ।

---

1. ਹਿਸਟਰੀ ਔਫ਼ ਦੀ ਪੰਜਾਬ ਸੱਯਦ ਮੁਹੰਮਦ ਲਤੀਫ਼, ਸਫ਼ਾ ੪੭੫ ।

ਅੱਖਾਂ ਵਿੱਚ ਐਸੀ ਕਸ਼ਸ਼ ਸੀ ਕਿ ਕਈ ਵਾਰੀ ਵੱਡੇ-ਵੱਡੇ ਸੂਰਮੇ ਆਪ ਦੀਆਂ ਅੱਖਾਂ ਦੀ ਚਮਕ ਦੇਖਣ ਸਾਰ ਹੀਆ ਹਾਰ ਬਹਿੰਦੇ। ਅਫ਼ਗਾਨਿਸਤਾਨ ਦਾ ਅਦੁੱਤੀ ਬਹਾਦਰ ਜੋਧਾ ਮੁਹੰਮਦ ਅਜ਼ੀਜ਼ ਖ਼ਾਨ ਸੰਨ ੧੮੨੩ ਈ: ਵਿੱਚ ਖੇਸ਼ਗੀ ਦੇ ਮੈਦਾਨ ਵਿੱਚ ਜਦ ਆਪ ਨਾਲ ਦੋ ਚਾਰ ਹੱਥ ਹੋਇਆ ਤਾਂ ਅੱਖਾਂ ਮਿਲਾਉਣ ਦੀ ਦੇਰ ਸੀ ਕਿ ਬਾਰਕਜ਼ਈ ਖ਼ਾਨ ਪਰ ਸਰਦਾਰ ਜੀ ਦਾ ਐਸਾ ਰੋਹਬ ਛਾਇਆ ਉਹ ਮੈਦਾਨ ਵਿੱਚ ਇੱਕ ਪੱਲ ਲਈ ਭੀ ਹੋਰ ਨਾ ਠਹਿਰ ਸਕਿਆ। ਜਿਥੇ ਆਪ ਦੇ ਦਬਦਬੇ ਦਾ ਇਹ ਹਾਲ ਸੀ ਉਸਦੇ ਨਾਲ ਸਿਆਣਪ ਤੇ ਸੰਜੀਦਗੀ ਵੀ ਇੰਨੀ ਵਧੀ ਹੋਈ ਸੀ ਕਿ ਅਪਣਾ ਨਮੂਨਾ ਉਹ ਆਪ ਹੀ ਸਨ।

## ਨਲੂਏ ਸਰਦਾਰ ਦੇ ਫ਼ੌਜੀ ਗੁਣ

ਆਪ ਬੰਦੂਕ ਦਾ ਨਿਸ਼ਾਨਾ ਲਾਉਣ ਲਈ ਆਪਣੇ ਸਮੇਂ ਦੇ ਅਦੁੱਤੀ ਨਿਸ਼ਾਨਚੀ ਸਨ, ਪਰ ਆਪ ਦਾ ਮਨ ਭਾਂਵਦਾ ਹਥਿਆਰ ਖ਼ਮਦਾਰ ਤਲਵਾਰ ਸੀ, ਇਸ ਨੂੰ ਆਪ ਅਤਿਅੰਤ ਤੇਜ਼ੀ ਨਾਲ ਚਲਾਉਂਦੇ ਹੁੰਦੇ ਸਨ ਅਤੇ ਘੰਟਿਆਂ ਬੱਧੀ ਚਲਾਉਂਦੇ ਨਾ ਸਨ ਥੱਕਦੇ। ਆਪ ਘੋੜਿਆਂ ਦੇ ਬੜੇ ਮੰਨੇ ਹੋਏ ਪਾਰਖੂ ਅਤੇ ਸ਼ੌਕੀਨ ਸਨ। ਇਹ ਗੁਣ ਸ਼ਾਇਦ ਆਪ ਨੇ ਆਪਣੇ ਪਿਆਰਾ ਮਹਾਰਾਜਾ ਸਾਹਿਬ ਤੋਂ ਪ੍ਰਾਪਤ ਕੀਤੇ ਸਨ। ਆਪ ਘੋੜੇ ਦੇ ਇੰਨੇ ਜ਼ਬਰਦਸਤ ਚਾਬਕ ਸਵਾਰ ਸਨ ਕਿ ਆਪ ਦੇ ਇਸ ਕਮਾਲ ਨੂੰ ਦੇਖਣ ਵਾਲੇ ਅਚੰਭਾ ਹੋ ਜਾਂਦੇ ਸਨ। ਸੰਨ ੧੮੩੧ ਈ: ਵਿੱਚ ਰੋਪੜ ਦੇ ਦਰਬਾਰ ਸਮੇਂ ਆਪ ਨੇ ਆਪਣੀ ਸ਼ਾਹੀ ਸਵਾਰੀ ਤੇ ਸ਼ਮਸ਼ੇਰਜ਼ਨੀ ਦੇ ਉਹ ਕਮਾਲ ਦੱਸੇ ਸਨ ਕਿ ਕਮਾਂਡਰ ਇਨ ਚੀਫ਼ ਅਤੇ ਗਵਰਨਰ ਜਨਰਲ ਸਣੇ ਹੋਰ ਫ਼ੌਜੀ ਅਫ਼ਸਰ ਵੀ ਹੈਰਾਨ ਰਹਿ ਗਏ ਸਨ[1]।

ਸੁਭਾਵ ਵਿਚ ਇੰਨੀ ਸਹਿਣ ਸ਼ਕਤੀ ਸੀ ਕਿ ਲੋੜ ਸਮੇਂ ਆਪ ਦੋ-ਦੋ ਦਿਨ ਲਗਾਤਾਰ ਘੋੜੇ ਦੀ ਪਿੱਠ ਪਰ ਰਹਿ ਸਕਦੇ ਸਨ।

## ਆਪ ਜੀ ਦੀ ਕਾਮਯਾਬੀ ਦੇ ਰਾਜ਼

ਸਰਦਾਰ ਹਰੀ ਸਿੰਘ ਨੇ ਜਿਸ ਸਮੇਂ ਆਪਣਾ ਜੀਵਨ ਆਰੰਭਿਆ ਆਪ ਜੀ ਦੇ ਸਿਰ ਪਰ ਨਾ ਪਿਤਾ ਦੀ ਸਹਾਇਤਾ ਦਾ ਹੱਥ ਸੀ, ਅਤੇ ਨਾ ਹੀ ਕੋਈ ਹੋਰ ਸੰਬੰਧ ਯਾ ਵਸੀਲਾ ਸਿਫ਼ਾਰਸ਼ ਕਰਨ ਵਾਲਾ ਸੀ । ਜੇ ਆਸਰਾ ਸੀ ਤਾਂ ਕੇਵਲ ਅਕਾਲ ਪੁਰਖ ਦਾ ਅਤੇ ਆਪਣੀ ਹਿੰਮਤ ਦਾ; ਇਸੇ ਵਸੀਲੇ ਨੂੰ ਲੈ ਕੇ ਉਹ ਮੈਦਾਨ ਵਿੱਚ ਆਇਆ ਅਤੇ ਇੱਕ ਛੋਟੇ ਤੋਂ ਛੋਟੇ ਦਰਜੇ ਤੋਂ ਜੀਵਨ ਸ਼ੁਰੂ ਕਰਕੇ ਵੱਡੇ ਕਾਮਯਾਬ ਜਗਤ ਪ੍ਰਸਿੱਧ ਸਿਪਾਹਸਲਾਰ (ਕਮਾਂਡਰ-ਇਨ-ਚੀਫ਼) ਅਤੇ ਖ਼ੁਦ ਮੁਖ਼ਤਾਰ ਗਵਰਨਰ ਦੇ ਮਹਾਨ ਉੱਚੇ ਅਹੁਦਿਆਂ ਪਰ ਪਹੁੰਚਿਆ। ਆਪਣੀ ਯੋਗਤਾ ਨਾਲ ਇਥੋਂ ਤੀਕ ਸ਼ੇਰਿ ਪੰਜਾਬ ਨੂੰ ਰੀਝਾਇਆ ਕਿ ਦੋ ਸੂਬਿਆਂ ਵਿੱਚ ਆਪ ਨੂੰ ਆਪਣੇ ਨਾਮ ਦਾ ਸਿੱਕਾ (ਜ਼ਰਬ) ਚਲਾਉਣ ਦਾ ਸਭ ਤੋਂ ਉੱਚਾ ਅਧਿਕਾਰ ਦਿੱਤਾ ਗਿਆ। ਸੰਸਾਰ ਯਾਤਰਾ ਨੂੰ ਪੂਰਾ

1. ਸੱਯਦ ਮੁਹੰਮਦ ਲਤੀਫ਼ ਹਿਸਟਰੀ ਔਫ਼ ਦੀ ਪੰਜਾਬ, ਸਫ਼ਾ ੪੫੪ ।

ਕਰਨ ਸਮੇਂ ਆਪ ਜੀ ਦੀ ਜਾਗੀਰ ਤੇ ਤਲਬ ਆਦਿ ਮਿਲਾ ਕੇ ੮੫੨੦੦੦[1] ਰੁਪਿਆ ਸਾਲਾਨਾ ਸੀ; ਅਰਥਾਤ ੭੧੦੦੦ ਰੁਪਿਆ ਮਹੀਨਾ ਆਮਦਨ ਸੀ[2] । ਇਹ ਗੱਲ ਹੋਰ ਵਧੇਰਾ ਆਪ ਜੀ ਦਾ ਸਤਿਕਾਰ ਦਿਲਾਂ ਵਿਚ ਪੈਦਾ ਕਰ ਦਿੰਦੀ ਹੈ, ਜਦ ਅਸੀਂ ਦੇਖਦੇ ਹਾਂ ਕਿ ਆਪ ਇਨੇ ਉੱਚੇ ਮੁਰਾਤਬੇ ਪਰ ਪਹੁੰਚ ਕੇ ਵੀ ਨਾਜ਼ਕ ਮਿਜ਼ਾਜ ਤੇ ਸੁਖਰਹਿਣੇ ਅਮੀਰ ਨਹੀਂ ਸੀ ਬਣ ਗਏ ਸਗੋਂ ਜਿਉਂ ਜਿਉਂ ਆਪ ਉੱਨਤੀ ਕਰਕੇ ਉੱਚੇ ਹੁੰਦੇ ਤਿਉਂ ਤਿਉਂ ਆਪ ਦਾ ਸੁਭਾਵ ਵਧੇਰਾ ਮਿਹਨਤੀ ਅਤੇ ਸਹਾਰੇ ਵਾਲਾ ਹੁੰਦਾ ਗਿਆ। ਕਈ ਵਾਰੀ ਆਪ ਆਪਣੇ ਮਾਮੂਲੀ ਸਿਪਾਹੀਆਂ ਨਾਲ ਇੱਕ ਥਾਂ ਬੈਠ ਕੇ ਦੋ ਮੁੱਠਾਂ ਛੋਲੇ ਤੇ ਬੁੱਕ ਪਾਣੀ ਦਾ ਪੀ ਕੇ ਸਾਰਾ ਦਿਨ ਮੈਦਾਨ ਵਿੱਚ ਲੜਦੇ ਰਹੇ ਸਨ। ਆਪ ਦੇ ਇਸ ਨੇਕ ਸੁਭਾਵ ਪਰ ਆਪ ਦੇ ਸਿਪਾਹੀ ਆਪ ਤੋਂ ਵਾਰਨੇ ਤੇ ਬਲਿਹਾਰਨੇ ਜਾਂਦੇ ਸਨ। ਆਪ ਨੇ ਕਦੇ ਕੋਈ ਕੰਮ ਅੱਧੇ ਦਿਲ ਨਾਲ ਨਹੀਂ ਸੀ ਕੀਤਾ। ਸੋਚ ਦੇ ਬਾਅਦ ਜਦ ਆਪ ਕਿਸੇ ਕੰਮ ਨੂੰ ਹੱਥ ਵਿੱਚ ਲੈਂਦੇ ਤਾਂ ਉਸ ਨੂੰ ਸਿਰੇ ਚਾੜ੍ਹਨ ਲਈ ਆਪਣਾ ਪੂਰਾ-ਪੂਰਾ ਦਿਲ ਉਧਰ ਲਾ ਦਿੰਦੇ, ਇਹੀ ਹਾਲ ਆਪ ਦਾ ਮੈਦਾਨੇ-ਜੰਗ ਵਿੱਚ ਸੀ। ਜਦ ਆਪ ਮੈਦਾਨ ਵਿੱਚ ਆਉਂਦੇ ਤਾਂ ਆਪਣੀ ਜਾਨ ਤੋਂ ਹੱਥ ਧੋ ਕੇ ਬੇਪਨਾਹ ਜੋਸ਼ ਨਾਲ ਵੈਰੀ ਦੇ ਗਲੇ ਜਾ ਪੈਂਦੇ। ਇਸ ਨਿਰਭੈਤਾ ਤੇ ਜੋਸ਼ ਨੂੰ ਦੇਖ ਕੇ ਵੈਰੀਆਂ ਦੀਆਂ ਸਤੇ ਸੁੱਧਾਂ ਭੁੱਲ ਜਾਂਦੀਆਂ। ਆਪ ਦੇ ਨਾਲ ਦੇ ਸਾਥੀ ਤੇ ਫ਼ੌਜੀ ਆਪ ਦੀ ਇਸ ਵਰਯਾਮਤਾ ਦੇ ਨਮੂਨੇ ਨੂੰ ਦੇਖ ਕੇ ਉਹ ਭੀ ਉਸੇ ਰਾਹ ਪਰ ਤੁਰਦੇ, ਜਿਸ ਦਾ ਸਿੱਟਾ ਇਹ ਹੁੰਦਾ ਸੀ ਕਿ ਵੈਰੀਆਂ ਨੂੰ ਜਿਧਰ ਰਸਤਾ ਮਿਲਦਾ ਉਹ ਉਧਰ ਹੀ ਭੱਜ ਨਿਕਲਦੇ, ਇਹੀ ਕਾਰਨ ਸੀ ਕਿ ਆਪ ਸਦਾ ਹੀ ਸਫਲ ਰਹਿੰਦੇ ਸਨ। ਇਹ ਕਹਿਣਾ ਮੂਲੋਂ ਹੀ ਅਸਤਿ ਹੈ ਕਿ ਸਰਦਾਰ ਹਰੀ ਸਿੰਘ ਦੀਆਂ ਜਿੱਤਾਂ ਦਾ ਮੂਲ ਕਾਰਨ ਆਪ ਦੀ ਫ਼ੌਜ ਦਾ ਵੈਰੀਆਂ ਦੇ ਟਾਕਰੇ ਪਰ ਬਹੁਤੀ ਹੋਣ ਕਰਕੇ ਹੁੰਦਾ ਸੀ, ਬਲਕਿ ਇਤਿਹਾਸ ਇਸ ਗੱਲ ਦੀ ਸਾਖੀ ਭਰਦੇ ਹਨ ਕਿ ਆਪ ਨੇ ਆਪਣੇ ਨਾਲੋਂ ਦਸ ਗੁਣਾਂ ਅਤੇ ਬਾਜ਼ੇ ਮੌਕਿਆਂ ਪਰ ਪੰਦਰਾਂ ਗੁਣਾਂ ਵੱਧ ਵੈਰੀ ਦੀ ਫ਼ੌਜ ਪਰ ਫ਼ਤਹ ਪਾਈ। ਮਿਸਾਲ ਦੇ ਤੌਰ ਪਰ ਜਹਾਂਗੀਰੇ ਸੈਦੂ ਤੇ ਟਾਂਗਲੀ ਦੀਆਂ ਲੜਾਈਆਂ ਪੇਸ਼ ਕੀਤੀਆਂ ਜਾ ਸਕਦੀਆਂ ਹਨ। ਸੈਦੂ ਵਿਚ ਵੈਰੀਆਂ ਦੇ ਲਸ਼ਕਰ ਦੀ ਗਿਣਤੀ ੧੫੦੦੦ ਸੀ। ਸਰਦਾਰ ਹਰੀ ਸਿੰਘ ਨੇ ਕੇਵਲ ੮੦੦੦ ਫ਼ੌਜ ਨਾਲ ਉਹਨਾਂ ਪਰ ਪੂਰੀ ਫ਼ਤਹ ਪਾਈ[3] । ਇਸੇ ਤਰ੍ਹਾਂ ਮਾਂਗਲੀ ਦੀ ਜਿੱਤ ਸਮੇਂ ਆਪ ਨੇ ਕੇਵਲ ੭੦੦੦ ਫ਼ੌਜ ਨਾਲ ੨੫੦੦੦ ਵੈਰੀਆਂ ਦੇ ਲਸ਼ਕਰ ਪਰ ਸਫਲਤਾ ਪਰਾਪਤ ਕੀਤੀ ਸੀ[4] । ਬਾਲਾ ਕੋਟ, ਬਗੜਾ ਤਰਕੀ (ਨੁਸ਼ਹਿਰਾ) ਅਤੇ ਪਿਸ਼ਾਵਰ ਦੀਆਂ ਫ਼ਤਹਯਾਬੀਆਂ ਦੇ ਸਮੇਂ ਆਪ ਨੇ ਆਪਣੀ ਬਹੁਤ ਘੱਟ ਫ਼ੌਜ ਨਾਲ ਵੈਰੀਆਂ ਦੀਆਂ ਬਹੁਤ ਵੱਧ ਫ਼ੌਜਾਂ ਪਰ ਜਿੱਤਾਂ ਪ੍ਰਾਪਤ

---

1. ਸਰ ਲੈਪਲ ਗ੍ਰਿਫਨ ਦੀ ਪੰ: ਚੀ: ਜਿ: 2, ਸਫ਼ਾ ੧੫੧ ।
2. ਇਸ ਵਿੱਚ ਆਪ ਨੂੰ ਦੋ ਰਸਾਲਾ ਰਜਮੰਟਾਂ, ਇਕ ਤੋਪਖ਼ਾਨਾ ਤੇ ਇਕ ਸ਼ੁਤਰੀ ਜੰਬੂਰ ਖ਼ਾਨਾ ਸਹਾਇਤਾ ਲਈ ਰੱਖਣਾ ਪੈਂਦਾ ਸੀ।
3. ਸਰ ਅਲੈਗਜ਼ੰਡਰ ਬਾਰਨਸ ਬੁਖਾਰਾ, ਜਿ: 2, ਸਫ਼ਾ ੭੩ ।
4. ਤਵਾਰੀਖ ਸਰਹੱਦੀ ਮੌਲਵੀ ਮੀਰਾਂ ਬਖਸ਼, ਸਫ਼ਾ ੧੬੭ ।

ਕੀਤੀਆਂ, ਇਹੀ ਕਾਰਨ ਸੀ ਕਿ ਆਪ ਦੇ ਜੰਗੀ ਕਮਾਲਾਤ ਅਤੇ ਫ਼ਤਹਯਾਬੀਆਂ ਨਾਲ ਆਪ ਦਾ ਨਾਮ ਵੈਰੀਆਂ ਲਈ ਹਊਆ ਬਣ ਗਿਆ ਸੀ। ਚਾਰਲਸ ਮੇਸ਼ਨ ਲਿਖਦਾ ਹੈ ਕਿ ਸੰਨ ੧੮੩੭ ਜਮਰੌਦ ਦੀ ਲੜਾਈ ਵਿੱਚ ਜਿਸ ਵਕਤ ਤੱਕ ਨਾਇਬੁਲ ਸਲਤਨਤ ਅਤੇ ਅਮੀਰ ਦੋਸਤ ਮੁਹੰਮਦ ਖ਼ਾਨ ਦੇ ਪੁੱਤਰਾਂ ਨੂੰ ਇਸ ਗੱਲ ਦਾ ਚੰਗੀ ਤਰ੍ਹਾਂ ਯਕੀਨ ਸੀ ਕਿ ਸਰਦਾਰ ਹਰੀ ਸਿੰਘ ਜਮਰੌਦ ਦੇ ਮੈਦਾਨੇ-ਜੰਗ ਵਿੱਚ ਮੌਜੂਦ ਨਹੀਂ, ਉਸ ਵਕਤ ਤੱਕ ਤਾਂ ਉਹ ਬੜੇ ਹੌਂਸਲੇ ਤੇ ਚਾਹ ਨਾਲ ਇੱਕ ਦੂਜੇ ਤੋਂ ਅੱਗੇ-ਅੱਗੇ ਵੱਧ ਕੇ ਕਦਮ ਸੁੱਟਦੇ ਸਨ, ਪਰ ਜਿਸ ਸਮੇਂ ਇਕਾਇਕ ਇਹ ਗੱਲ ਮੈਦਾਨ ਵਿੱਚ ਹੁੱਗ ਗਈ ਕਿ ਸਰਦਾਰ ਹਰੀ ਸਿੰਘ ਆਪ ਮੈਦਾਨ ਵਿੱਚ ਪਹੁੰਚ ਗਿਆ ਹੈ, ਬਸ ਹੁਣ ਇਹਨਾਂ ਦਾ ਉਹ ਜੋਸ਼ ਠੰਡਾ ਪੈ ਗਿਆ ਅਤੇ ਐਸੇ ਹੌਸਲੇ ਹਾਰੇ ਕਿ ਬਿਨਾਂ ਇੱਕ ਦੂਜੇ ਦੀ ਉਡੀਕ ਦੇ ਜਿੰਨਾ ਛੇਤੀ ਜਿਸ ਪਾਸੇ ਨੂੰ ਨੱਸਣ ਦਾ ਸਮਾਂ ਲੱਭਾ ਮੈਦਾਨ ਤੋਂ ਨੱਸ ਕੇ ਆਪਣੀ ਜਾਨ ਬਚਾ ਲਈ[1] ।

ਇੰਨੀ ਵਧੀ ਹੋਈ ਬੀਰਤਾ ਤੇ ਸਫਲਤਾ ਦੇ ਅਸੀਂ ਆਪ ਦੇ ਸੁਭਾਵ ਵਿੱਚ ਇੱਕ ਖਾਸ ਵਿਸ਼ੇਸ਼ਤਾ ਇਹ ਦੇਖਦੇ ਹਾਂ ਕਿ ਲੜਾਈ ਦੇ ਆਰੰਭ ਕਰਨ ਤੋਂ ਪਹਿਲਾਂ ਆਪ ਸਦਾ ਹੀ ਯਤਨ ਕਰਦੇ ਹੁੰਦੇ ਸਨ ਕਿ ਜੇ ਕਿਸੇ ਤਰੀਕੇ ਨਾਲ ਜੰਗ ਟਲ ਜਾਏ ਤਾਂ ਆਪ ਉਸ ਦੇ ਟਾਲਣ ਦਾ ਪੂਰਾ ਪੂਰਾ ਯਤਨ ਕਰਦੇ ਹੁੰਦੇ ਸਨ, ਕਿਉਂਕਿ ਆਪ ਹਮੇਸ਼ਾਂ ਹੀ ਮਨੁੱਖੀ ਖ਼ੂਨ ਖ਼ਰਾਬੇ ਤੋਂ ਬਚਣ ਦੇ ਯਤਨ ਵਿੱਚ ਰਹਿੰਦੇ ਸਨ, ਇਸ ਲਈ ਆਪ ਇਸ ਵਿੱਚ ਆਪਣੀ ਜ਼ਰਾ ਜਿੰਨੀ ਹੇਠੀ ਨਾ ਸਨ ਸਮਝਦੇ ਤੇ ਫੇਰ ਆਪਣੇ ਏਲਚੀ ਭੇਜ ਕੇ ਦੂਜੀ ਧਿਰ ਨੂੰ ਅਮਨ ਨਾਲ ਰਹਿਣ ਲਈ ਸਮਝਾਉਂਦੇ ਹੁੰਦੇ ਸਨ, ਪਰ ਜਦ ਉਹ ਕਿਸੇ ਸੂਰਤ ਭੀ ਨਹੀਂ ਸਨ ਮੰਨਦੇ ਤਦ ਫਿਰ ਬਿਫਰੇ ਹੋਏ ਸ਼ੀਂਹ ਵਾਂਗ ਆਪਣੇ ਬੇਪਨਾਹ ਜੋਸ਼ ਤੇ ਪੂਰੇ ਬਲ ਨਾਲ ਮੈਦਾਨ ਵਿੱਚ ਆਉਂਦੇ ਤੇ ਵੈਰੀ ਨੂੰ ਉਸ ਦੀ ਮੂਰਖਤਾ ਦਾ ਸਿੱਖਿਆਦਾਇਕ ਸਬਕ ਸਿਖਾਉਂਦੇ, ਇੱਥੇ ਤੱਕ ਕਿ ਆਪ ਲੋੜ ਤੋਂ ਵਧੀਕ ਇੱਕ ਜਾਨ ਵੀ ਨਾ ਸੀ ਅਜਾਈਂ ਗਵਾਉਣ ਦਿੰਦੇ। ਮਾਂਗਲੀ ਤੇ ਮੁੰਘੇਰ ਆਦਿ ਦੀਆਂ ਲੜਾਈਆਂ ਵਿੱਚ ਪਹਿਲਾਂ ਆਪ ਨੇ ਆਪਣੇ ਆਦਮੀ ਭੇਜ ਕੇ ਵੈਰੀ ਨੂੰ ਲੜਾਈ ਤੋਂ ਬਚਾਣ ਲਈ ਯਤਨ ਕੀਤਾ[2] ਪਰ ਜਦ ਉਹ ਕਿਸੇ ਤਰ੍ਹਾਂ ਭੀ ਨਾ ਮੰਨੇ ਤਾਂ ਲਾਚਾਰ ਹੋ ਕੇ ਮਿਆਨ ਵਿਚੋਂ ਤਲਵਾਰ ਕੱਢਣੀ ਪਈ ਅਤੇ ਉਹ ਐਸੀ ਚਲਾਈ ਕਿ ਪੀੜ੍ਹੀਓਂ ਪੀੜ੍ਹੀ ਕਿਸੇ ਨੂੰ ਨਾ ਭੁੱਲੀ। ਆਪ ਦਾ ਇੱਕ ਹੋਰ ਗੁਣ ਬੜਾ ਉੱਘਾ ਸੀ ਕਿ ਆਪ ਨੱਸੇ ਜਾਂਦੇ ਵੈਰੀ ਦਾ ਪਿੱਛਾ ਕਰਨਾ ਬੀਰਤਾ ਦੇ ਉਲਟ ਸਮਝਦੇ ਸਨ।

ਆਪ ਦੀਆਂ ਲੜਾਈਆਂ ਵਿਚ ਬਹੁਤ ਘੱਟ ਵੇਖਣ ਵਿੱਚ ਆਇਆ ਹੈ ਕਿ ਆਪ ਨੇ ਨੱਸੇ ਜਾਂਦੇ ਵੈਰੀਆਂ ਦਾ ਪਿੱਛਾ ਕਰਕੇ ਉਹਨਾਂ ਨੂੰ ਤੇਹਤੇਗ ਕੀਤਾ ਹੋਵੇ ਜਿਹਾ ਕਿ ਅਕਸਰ ਐਸੇ ਸਮੇਂ ਵਿਜਈ ਕਰਦੇ ਹੁੰਦੇ ਹਨ। ਉਹ ਲੜਾਈ ਦੇ ਬਾਅਦ ਜਿਸ

---

1. ਚਾਰਲਸ ਮੈਸ਼ਨ ਜਰਨੀ ਇਨ ਬਲੋਚਿਸਤਾਨ, ਅਫ਼ਗਾਨਿਸਤਾਨ ਐਂਡ ਦੀ ਪੰਜਾਬ, ਜਿ: ੩, ਸਫ਼ਾ ੩੮੪ ।

2. ਤਵਾਰੀਖ਼ ਸਰਹੱਦੀ ਪਿਸ਼ਾਵਰ ਮੌਲਾਨਾ ਮੀਰ ਅਹਿਮਦ, ਸਫ਼ਾ, ੧੬੯ ।

ਤਰ੍ਹਾਂ ਆਪਣੇ ਫੱਟੜਾਂ ਦਾ ਬੜੇ ਧਿਆਨ ਨਾਲ ਇਲਾਜ ਕਰਦਾ ਹੁੰਦਾ ਸੀ ਉਸੇ ਤਰ੍ਹਾਂ ਵੈਰੀਆਂ ਦੇ ਫੱਟੜਾਂ ਦੀ ਭੀ ਯੋਗ ਸਹਾਇਤਾ ਕਰਦਾ ਸੀ। ਇਸ ਗੱਲ ਲਈ ਆਪ ਦੇ ਵਿਰੋਧੀ ਆਪ ਦੀ ਸ਼ਲਾਘਾ ਕਰਦੇ ਹੁੰਦੇ ਸਨ।

## ਕੀ ਉਹ ਮੁਸਲਾਨਾਂ ਦਾ ਵੈਰੀ ਸੀ?

ਬਾਜੇ ਅਜਾਣ ਲੇਖਕਾਂ ਦਾ ਖ਼ਿਆਲ ਸੀ ਕਿ ਸਰਦਾਰ ਹਰੀ ਸਿੰਘ ਮੁਸਲਮਾਨਾਂ ਦਾ ਵੈਰੀ ਸੀ। ਜੇ ਇਸ ਗੱਲ ਦੀ ਇਤਿਹਾਸਕ ਨੁਕਤੇ ਤੋਂ ਪੜਚੋਲ ਕਰੀਏ ਤਾਂ ਇਹ ਖ਼ਿਆਲ ਉੱਕਾ ਨਿਰਮੂਲ ਸਾਬਤ ਹੁੰਦਾ ਹੈ। ਉਹ ਫੋਕੇ ਹੰਕਾਰੀਆਂ ਤੇ ਜ਼ਾਲਮਾਂ ਦਾ ਵੈਰੀ ਸੀ, ਚਾਹੇ ਉਹ ਕਿਸੇ ਮਤ ਦੇ ਹੁੰਦੇ। ਉਹ ਜਿਹੜੇ-ਜਿਹੜੇ ਮੁਸਲਮਾਨਾਂ ਨੂੰ ਇਨਸਾਫ ਪਸੰਦ ਅਤੇ ਲਾਇਕ ਸਮਝਦਾ ਸੀ ਉਨ੍ਹਾਂ ਦੀ ਵੱਧ ਤੋਂ ਵੱਧ ਕਦਰ ਕਰਦਾ ਹੁੰਦਾ ਸੀ। ਮਿਸਾਲ ਦੇ ਤੌਰ ਤੇ ਅਰਬਾਬ ਮੁਹੰਮਦ ਖ਼ਾਨ ਤੈਹਕਾਲ ਬਾਲਾ ਦੀ ਵਫ਼ਾਦਾਰੀ ਤੇ ਆਪਣੇ ਤਪੇ ਦੇ ਆਮ ਲੋਕਾਂ ਨਾਲ ਉਸ ਦਾ ਚੰਗਾ ਵਰਤਾਰਾ ਦੇਖ ਕੇ ਉਸ ਦੀ ਇੰਨੀ ਇੱਜ਼ਤ ਵਧਾਈ ਕਿ ਉਸ ਨੂੰ ਮਹਾਰਾਜਾ ਸਾਹਿਬ ਤੋਂ ਨਵਾਬੀ ਦਾ ਖ਼ਿਤਾਬ ਤੇ ੬੦੦੦ ਰੁਪਿਆ ਸਾਲਾਨਾ ਦੀ ਜਾਗੀਰ ਦਿਵਾਈ[1] ਇਸੇ ਤਰ੍ਹਾਂ ਇਸਮਾਈਲ ਦੇ ਖ਼ਾਨ ਨੂੰ ਆਕੋਖੇਲ[2] ਤਪੇ ਦਾ ਹਾਕਮ ਥਾਪ ਕੇ ੨੫੦੦ ਰੁਪਿਆ ਸਲਾਨਾ ਮੁਆਜਬ ਦਿੱਤਾ[3] ।

ਇਸੇ ਤਰ੍ਹਾਂ ਹਜ਼ਾਰੇ ਦਾ ਪੈਂਦਾ ਖ਼ਾਨ ਵਾਲੀਏ ਅੰਬ ਦਰਬੰਦ, ਜਿਸ ਨੂੰ ਆਪ ਨੇ ਇੰਨੇ ਖੁਲ੍ਹੇ ਦਿਲ ਨਾਲ ਜਾਗੀਰ ਬਖਸ਼ੀ ਕਿ ਜਿਸ ਨਾਲ ਇਕ ਪੂਰੀ ਨਵਾਬੀ ਕਾਇਮ ਹੋ ਗਈ[4]। ਗੱਖੜਾਂ ਤੇ ਕਰਾਲਾਂ ਨੇ ਜਦ ਸਰਕਸ਼ੀ ਕੀਤੀ ਤਾਂ ਖ਼ਾਨ ਪੁਰ ਦਾ ਇਲਾਕਾ ਉਨ੍ਹਾਂ ਤੋਂ ਜ਼ਬਤ ਕਰ ਲਿਆ, ਪਰ ਜਦ ਛੇ ਸਾਲ ਦੇ ਬਾਅਦ ਉਨ੍ਹਾਂ ਤੰਗ ਹੋ ਕੇ ਸਰਦਾਰ ਜੀ ਤੋਂ ਆਪਣੀ ਭੁੱਲ ਬਖਸ਼ਾਈ ਤੇ ਅੱਗੇ ਨੂੰ ਅਮਨ ਨਾਲ ਰਹਿਣ ਦਾ ਵਾਇਦਾ ਕੀਤਾ ਤਾਂ ਉਨ੍ਹਾਂ ਨੂੰ ਮੁੜ ਸਾਰਾ ਇਲਾਕਾ ਬਖਸ਼ ਦਿੱਤਾ[5] । ਸਭ ਤੋਂ ਵੱਧ ਕੇ ਸਰਦਾਰ ਹਰੀ ਸਿੰਘ ਦੇ ਦਿਲ ਦਾ ਮੁਸਲਮਾਨਾਂ ਦੇ ਵੈਰ ਤੋਂ ਸਾਫ਼ ਹੋਣ ਦਾ ਸਬੂਤ ਇਹ ਹੈ ਕਿ ਉਸ ਨੇ ਆਪਣੀ ਜਾਇਦਾਦ ਜੋ ੮੫੨੭੦੦੦ ਰੁਪਏ ਸਾਲਾਨਾ ਆਮਦਨੀ ਦੀ ਸੀ ਉਸ ਦਾ ਪ੍ਰਬੰਧਕ ਫ਼ਤਹ ਖ਼ਾਨ ਟਿਵਾਣਾ ਖ਼ੁਦਾਯਾਰ ਖ਼ਾਨ ਦੇ ਪੁੱਤਰ ਨੂੰ ਮੁਕੱਰਰ ਕੀਤਾ ਸੀ। ਇਹ ਸਰਦਾਰ ਜੀ ਦੇ ਅਖ਼ੀਰਲੇ ਸਵਾਸ ਤੱਕ ਇਸ ਵੱਡੇ ਭਰੋਸੇ ਵਾਲੇ ਕੰਮ ਪਰ ਰਿਹਾ। ਇਸੇ ਤਰ੍ਹਾਂ ਕਾਜ਼ੀ ਹੁਸੈਨ ਬਖ਼ਸ਼, ਜਿਸ ਦੀ ਸਰਦਾਰ ਜੀ ਦੀ ਦਿਲ ਵਿੱਚ ਬੜੀ ਇੱਜ਼ਤ ਸੀ ਅਤੇ ਸ਼ੇਖ ਨੂਰ ਅਹਿਮਦ ਨਲੂਏ ਸਰਦਾਰ ਦਾ ਇੱਕ ਮੀਰ ਮੁਨਸ਼ੀ ਤੇ ਦੂਜਾ ਪੇਸ਼ਕਾਰ ਸੀ[6], ਇਸ ਤੋਂ ਭੀ ਵੱਧ ਕੇ ਆਪ ਦੇ ਬੇਤਅੱਸਬ ਹੋਣ ਦਾ ਸਬੂਤ ਇਹ ਹੈ

---

1. ਕਰਨਲ ਮੈਸੀ, ਚੀਫਸ ਐਂਡ ਫ਼ੈਮਲੀਜ਼ ਔਫ਼ ਨੋਟ, ਸਫ਼ਾ ੪੬੫ ।
2. ਡਿਕਸ਼ਨਰੀ ਔਫ਼ ਦੀ ਪਠਾਨ ਟਰਾਈਬਸ, ਸਫ਼ਾ ੩ ।
3. ਕਰਨਲ ਮੈਸੀ ਚੀਫ਼ਸ ਐਂਡ ਫ਼ੈਮਲੀਜ਼ ਔਫ਼ ਨੋਟ, ਸਫ਼ਾ ੪੯੨ ।
4. ਇਹ ਨਵਾਬੀ ਅੱਜ ਦਿਨ ਤੱਕ ਮੌਜੂਦ ਹੈ।
5. ਮੌਲਵੀ ਮੀਰ ਅਹਿਮਦ, ਤਵਾਰੀਖ਼ ਹਜ਼ਾਰਾ, ਸਫ਼ਾ ੧੭੭ ।
6. ਸ: ਲ: ਗ੍ਰਿਫ਼ਨ ਦੀ ਪੰਜਾਬ ਚੀਫ਼ਸ ਜਿ:, ਸਫ਼ਾ ੧੫੧ ।

ਕਿ ਜਿਥੇ ਆਪ ਸਿੱਖਾਂ ਲਈ ਗੁਰਦੁਆਰੇ ਬਣਵਾਂਦੇ ਸਨ, ਉੱਥੇ ਮੁਸਲਮਾਨਾਂ ਭਾਈਆਂ ਲਈ ਆਪਣੇ ਖ਼ਰਚ ਪਰ ਮਸੀਤਾਂ ਬਣਵਾ ਦਿੰਦੇ ਸਨ। ਜਿਹਾ ਕਿ ਹਰੀ ਪੁਰ ਦੇ ਤੇਲੀਆਂ ਦੇ ਮਹੱਲੇ ਦੀ ਮਸੀਤ ਅਤੇ ਗੁਜਰਾਂਵਾਲੇ ਬਾਗ਼ ਵਾਲੀ ਮਸੀਤ। ਹਰੀ ਪੁਰ ਵਾਲੀ ਮਸੀਤ ਅੱਜ ਤੀਕ ਮੌਜੂਦ ਹੈ[1] । ਜਿਸ ਦੇ ਦਿਲ ਵਿੱਚ ਕਿਸੇ ਮਜ਼੍ਹਬ ਲਈ ਵੈਰ ਵਿਰੋਧ ਹੋਵੇ ਉਹ ਹਰਗਿਜ਼ ਉਸ ਮਜ਼੍ਹਬ ਦੇ ਆਦਮੀਆਂ ਨੂੰ ਇਨੀਆਂ ਵੱਡੀਆਂ ਜ਼ਿਮੇਵਾਰੀਆਂ ਦੇ ਕੰਮ ਕਦੇ ਨਹੀਂ ਸੌਂਪ ਸਕਦਾ ਅਤੇ ਨਾ ਹੀ ਉਨ੍ਹਾਂ ਲਈ ਆਪਣੇ ਖ਼ਰਚ ਪਰ ਮਸੀਤਾਂ ਬਣਵਾ ਸਕਦਾ ਹੈ, ਇਸ ਤੋਂ ਸਾਫ਼ ਸਾਬਤ ਹੋ ਜਾਂਦਾ ਹੈ ਕਿ ਆਪ ਦਾ ਕਿਸੇ ਮਜ਼੍ਹਬ ਨਾਲ ਵੈਰ ਨਹੀਂ ਸੀ, ਸਗੋਂ ਸਮੇਂ ਦੀਆਂ ਲੋੜਾਂ ਅਨੁਸਾਰ ਉਨ੍ਹਾਂ ਨਾਲ ਵਰਤਾਰਾ ਕਰਨਾ ਪੈਂਦਾ ਸੀ।

## ਕੀ ਉਹ ਬੇਤਰਸ ਸੀ ?

ਕਈ ਲੇਖਕ ਸਰਦਾਰ ਹਰੀ ਸਿੰਘ ਨੂੰ ਸਖ਼ਤੀ ਪਸੰਦ ਹੁਕਮਰਾਨ ਲਿਖ ਕੇ ਆਪਣੇ ਮਨ ਦੀ ਭੜਾਸ ਕੱਢਦੇ ਹਨ; ਪਰ ਜੇ ਆਪ ਜੀ ਦੇ ਆਮ ਰੱਵਈਏ ਨੂੰ ਦੇਖਿਆ ਜਾਏ ਤਾਂ ਇਹ ਦੂਸ਼ਣ ਭੀ ਬੇਬੁਨਿਆਦ ਸਾਬਤ ਹੋ ਜਾਂਦਾ ਹੈ। ਅਸੀਂ ਉੱਪਰ ਦਸ ਆਏ ਹਾਂ ਕਿ ਲੜਾਈ ਤੋਂ ਪਹਿਲਾਂ ਉਹ ਸਦਾ ਯਤਨ ਕਰਦਾ ਹੁੰਦਾ ਸੀ ਕਿ ਹੋ ਸਕੇ ਤਾਂ ਕਿਸੇ ਤਰ੍ਹਾਂ ਲੜਾਈ ਟਲ ਜਾਏ, ਪਰ ਜਦ ਲੜਾਈ ਗਲ੍ਹ ਪੈ ਜਾਂਦੀ ਸੀ ਤਾਂ ਫਿਰ ਉਹ ਪੂਰੀ ਦ੍ਰਿੜ੍ਹਤਾ ਨਾਲ ਲੜਦਾ ਹੁੰਦਾ ਸੀ। ਇਸ ਤਰ੍ਹਾਂ ਆਪ ਜੀ ਬਾਬਤ ਇਹ ਭੀ ਸਾਫ਼ ਸਾਬਤ ਹੈ ਕਿ ਫ਼ਤਹ ਦੇ ਉਪਰੰਤ ਉਹ ਨੱਠੀ ਜਾਂਦੀ ਫ਼ੌਜ ਦਾ ਪਿੱਛਾ ਕਰਨਾ ਪਸੰਦ ਨਹੀਂ ਸੀ ਕਰਦਾ। ਦੂਜਾ ਆਪਣੇ ਫੱਟੜਾਂ ਦੀ ਤਰ੍ਹਾਂ ਵਿਰੋਧੀਆਂ ਦੇ ਫੱਟੜਾਂ ਦੀ ਦਾਰੀ ਕਰਨੀ ਆਦਿ ਸਾਫ਼ ਸਾਬਤ ਕਰਦਾ ਹੈ ਕਿ ਉਹ ਮਨ ਕਰਕੇ ਕਰੜਾ ਨਹੀਂ ਸੀ ਸਗੋਂ ਦੇਸ਼ ਦੀਆਂ ਉਸ ਸਮੇਂ ਦੀਆਂ ਲੋੜਾਂ ਜੋ ਕਦੀ ਯੋਗ ਸਖ਼ਤੀ ਕਰਵਾਉਂਦੀਆਂ ਸਨ ਤਾਂ ਇਸਦੇ ਅਰਥ ਇਹ ਨਹੀਂ ਹੋ ਸਕਦੇ ਕਿ ਉਹ ਸੁਭਾਵਕ ਸਖ਼ਤ ਸੀ। ਆਪ ਨੂੰ ਹਜ਼ਾਰਾ ਅਤੇ ਪਿਸ਼ਾਵਰ ਵਰਗੇ ਜ਼ਬਰਦਸਤ ਤੇ ਸਰਕਸ਼ ਸੂਬਿਆਂ ਦੀ ਗਵਰਨਰੀ ਮਿਲੀ ਸੀ, ਜਿੱਥੇ ਅੱਜ ਲਗਪਗ ਇਕ ਸੌ ਸਾਲ ਤੋਂ ਬਰਤਾਨੀਆਂ ਵਰਗੀ ਮੁਹੱਜ਼ਬ ਹਕੂਮਤ ਨੂੰ ਰਾਜ ਕਰਦਿਆਂ ਬੀਤ ਗਿਆ ਹੈ, ਪਰ ਅੱਜ ਭੀ ਇੱਥੋਂ ਦੇ ਕਰਮਚਾਰੀਆਂ ਨੂੰ ਇਸ ਸੂਬੇ ਨਾਲ ਹਿੰਦ ਦੇ ਹੋਰਨਾਂ ਸੂਬਿਆਂ ਨਾਲੋਂ ਲਾਚਾਰੀ ਕੁਝ ਕਰੜਾਈ ਤੋਂ ਕੰਮ ਲੈਣਾ ਪੈਂਦਾ ਹੈ, ਫਿਰ ਭੀ ਅੱਜ ਦਿਨ ਤੱਕ ਹਜ਼ਾਰਾ ਤੇ ਪਿਸ਼ਾਵਰ ਵਿੱਚ ਸਾਰੇ ਬ੍ਰਿਟਿਸ਼ ਇੰਡੀਆਂ ਦੇ ਜ਼ਿਲ੍ਹਿਆਂ ਵਿਚੋਂ ਕਤਲ ਤੇ ਸੰਗੀਨ ਵਾਰਦਾਤਾਂ ਵਧੇਰੀਆਂ ਹੁੰਦੀਆਂ ਹਨ। ਸਰਦਾਰ ਹਰੀ ਸਿੰਘ ਦੇ ਸਮੇਂ ਸਭ ਤੋਂ ਪਹਿਲੀ ਵਾਰ ਇਹ ਦੋਵੇਂ ਇਲਾਕੇ ਇੱਕ ਨਿਯਮਕ ਹਕੂਮਤ ਹੇਠ ਲਿਆਂਦੇ ਗਏ ਸਨ। ਜੇ ਪਹਿਲੇ ਪਹਿਲ ਇਨ੍ਹਾਂ ਲੋਕਾਂ ਪਰ ਕੁਝ ਰੋਅਬ ਕਾਇਮ ਨਾ ਕੀਤਾ ਜਾਂਦਾ ਤਾਂ ਇੱਥੇ ਕੋਈ ਹਕੂਮਤ ਉਸ ਸਮੇਂ ਠਹਿਰ ਹੀ ਨਾ ਸਕਦੀ।

---

1. ਸੱਯਦ ਮੁਹੰਮਦ ਲਤੀਫ ਹਿਸਟਰੀ ਔਫ਼ ਦੀ ਪੰਜਾਬ ।

ਸਰਦਾਰ ਹਰੀ ਸਿੰਘ ਦੀ ਸਰਹੱਦੀ ਹਕੂਮਤ ਬਾਬਤ ਜਨਰਲ ਅਵੇਟਬੇਲ ਦੇ ਜੀਵਨ ਬਿਰਤਾਂਤ ਵਿੱਚ ਲਿਖਤ ਮਿਲਦੀ ਹੈ ਕਿ ਹਰੀ ਸਿੰਘ ਬੇਤਰਸ ਹੁਕਮਰਾਨ ਨਹੀਂ ਸੀ। ਉਹ ਜਦ ਕਿਸੇ ਬਗ਼ਾਵਤ ਨੂੰ ਦਬਾਉਂਦਾ ਹੁੰਦਾ ਸੀ ਤਦੋਂ ਹੀ ਉਹ ਕਰੜਾਈ ਵਰਤਦਾ ਸੀ, ਪਰ ਉਸ ਦੀ ਆਮ ਹਕੂਮਤ ਕਾਫੀ ਨਰਮ ਸੀ[1] । ਆਪ ਦੇ ਜੀਵਨ ਵਿੱਚ ਇਕ-ਅੱਧ ਮੌਕਾ ਐਸਾ ਵੀ ਆਇਆ ਸੀ ਜਦ ਕਿ ਆਪ ਨੇ ਦੋ-ਦੋ ਤਿੰਨ-ਤਿੰਨ ਬਾਗ਼ੀਆਂ ਨੂੰ ਤੋਪ ਅੱਗੇ ਉਡਾਉਣ ਦਾ ਹੁਕਮ ਦਿੱਤਾ, ਪਰ ਜੇ ਕਦੀ ਇਹਨਾਂ ਘਟਨਾਵਾਂ ਨੂੰ ਗਹੁ ਦੀ ਨਿਗਾਹ ਨਾਲ ਪੜਤਾਲੀਏ ਤਾਂ ਇਸ ਵਿੱਚ ਸਰਦਾਰ ਜੀ ਦੀ ਅਮਨ ਪਸੰਦਗੀ ਦੀ ਝਲਕ ਦਿਸਦੀ ਹੈ, ਅਰਥਾਤ ਦੋ ਤਿੰਨਾਂ ਦੇ ਬਦਲੇ ਹਜ਼ਾਰਾਂ ਦੀ ਜਾਨ ਮੌਤ ਤੋਂ ਬਚ ਜਾਏ ਤਾਂ ਸਮਝਣਾ ਚਾਹੀਦਾ ਹੈ ਕਿ ਇਹ ਪ੍ਰਬੰਧ ਬੜੀ ਦੂਰ ਦ੍ਰਿਸ਼ਟੀ ਦੇ ਆਧਾਰ ਪਰ ਸੀ।

ਮਿਸਟਰ ਕੇ. ਐਮ. ਪਾਨੀਕਰ—ਜੀਵਨ ਬਿਰਤਾਂਤ ਰਾਜਾ ਗੁਲਾਬ ਸਿੰਘ ਵਿੱਚ ਸਰਦਾਰ ਹਰੀ ਸਿੰਘ ਦੀ ਹਕੂਮਤ ਬਾਬਤ ਲਿਖਦਾ ਹੈ ਕਿ ਸਰਦਾਰ ਹਰੀ ਸਿੰਘ ਨਲੂਆ ਸਿੱਖ ਜਰਨੈਲਾਂ ਵਿੱਚੋਂ ਸਭ ਤੋਂ ਵੱਧ ਸ਼ਰੀਫ ਸੁਭਾਵ ਦਾ ਅਤੇ ਆਪਣੇ ਸਮੇਂ ਦਾ ਅਤਿ ਬਹਾਦਰ ਜਰਨੈਲ ਸੀ, ਉਸ ਦਾ ਜੀਵਨ ਭਲਮਣਸਊ, ਵਰਯਾਮਤਾ ਤੇ ਨਿਡਰਤਾ ਦਾ ਇਕ ਸੰਮਲਿਤ ਨਮੂਨਾ ਸੀ[2] ।

## *ਕੀ ਉਹ ਮੁਲਕੀ ਪ੍ਰਬੰਧ ਵਿੱਚ ਨਾਕਾਮਯਾਬ ਰਿਹਾ ਸੀ?*

ਕਈ ਇਤਿਹਾਸਕਾਰਾਂ ਨੇ ਲਿਖਿਆ ਹੈ ਕਿ ਸਰਦਾਰ ਹਰੀ ਸਿੰਘ ਕਸ਼ਮੀਰ ਦੀ ਗਵਰਨਰੀ ਸਮੇਂ ਮੁਲਕੀ ਪ੍ਰਬੰਧ ਵਿੱਚ ਸਫਲ ਨਹੀਂ ਸੀ ਹੋਇਆ, ਜਿਸ ਕਰਕੇ ਮਹਾਰਾਜਾ ਨੇ ਉਸ ਨੂੰ ਉਥੋਂ ਬੁਲਾ ਲਿਆ। ਇਸੇ ਤਰ੍ਹਾਂ ਹਜ਼ਾਰੇ ਅਤੇ ਪਿਸ਼ਾਵਰ ਬਾਰੇ ਭੀ ਗ਼ਲਤ ਫ਼ਹਿਮੀਆਂ ਹਨ, ਜਿਨ੍ਹਾਂ ਬਾਰੇ ਵਿਚਾਰ ਕਰਨ ਦੀ ਲੋੜ ਹੈ। ਸਰਦਾਰ ਹਰੀ ਸਿੰਘ ਨੇ ਜਦ ੨੫ ਅਗਸਤ ਸੰਨ ੧੮੨੦ ਈ: ਨੂੰ ਕਸ਼ਮੀਰ ਦੀ ਗਵਰਨਰੀ ਦਾ ਕੰਮ ਆਪਣੇ ਹੱਥ ਵਿੱਚ ਲਿਆ ਤਾਂ ਲਗਪਗ ਸਾਰੇ ਕਸ਼ਮੀਰ ਵਿੱਚ ਆਮ ਬਦਅਮਨੀ ਖਿਲਰੀ ਹੋਈ ਸੀ। ਸਰਕਾਰੀ ਮਾਲੀਏ ਦੀ ਵਸੂਲੀ ਬੰਦ ਸੀ। ਹਕੂਮਤ ਦੇ ਹੁਕਮਾਂ ਤੇ ਫ਼ੁਰਮਾਨਾਂ ਦੀ ਖੁਲ੍ਹਮ ਖੁਲ੍ਹਾ ਉਲੰਘਣਾ ਕੀਤੀ ਜਾਂਦੀ ਸੀ। ਲੁੱਟ ਮਾਰ ਦੀਆਂ ਘਟਨਾਵਾਂ ਦਿਨੋਂ ਦਿਨ ਵੱਧ ਰਹੀਆਂ ਸਨ।

ਨਲੂਏ ਸਰਦਾਰ ਦਾ ਕਸ਼ਮੀਰ ਦਾ ਚਾਰਜ ਲੈਣ ਤੋਂ ਕੁਝ ਚਿਰ ਪਹਿਲਾਂ ਇਸ ਸਾਰੇ ਰੌਲੇ ਗੌਲੇ ਦੀ ਪੜਤਾਲ ਲਈ ਮਹਾਰਾਜਾ ਸਾਹਿਬ ਨੇ ਦੀਵਾਨ ਦੇਵੀ ਦਾਸ ਨੂੰ ਕਸ਼ਮੀਰ ਮੌਕੇ ਦੀ ਪੜਤਾਲ ਲਈ ਭੇਜਿਆ ਸੀ। ਪੜਤਾਲ ਦੇ ਉਪਰੰਤ ਉਸ ਨੇ ਇਥੋਂ ਦੀ ਆਮਦਨੀ ਦੀ ਆਪਣੀ ਰਿਪੋਟ ਵਿੱਚ ਤਾਈਦ ਕੀਤੀ ਸੀ, ਇਸ ਪਰ ਸ਼ੇਰਿ ਪੰਜਾਬ ਨੇ ਦੀਵਾਨ ਮੋਤੀ ਰਾਮ ਦੀ ਥਾਂ ਸਰਦਾਰ ਹਰੀ ਸਿੰਘ ਨੂੰ ਗਵਰਨਰ ਕਸ਼ਮੀਰ ਮੁਕੱਰਰ ਕਰਕੇ ਭੇਜਿਆ ਸੀ। ਇਸ ਦੇ ਕੁਝ ਮਹੀਨੇ ਬਾਅਦ ਅਸੀਂ ਪੜ੍ਹਦੇ ਹਾਂ ਕਿ ਇਸ ਬਾਗ਼ੀ ਕਸ਼ਮੀਰ

---

1-2. ਮਿਸਟਰ ਕੇ. ਐਮ. ਪਾਨੀਕਾਰ, ਜੀਵਨ ਰਾਜਾ ਗੁਲਾਬ ਸਿੰਘ, ਸਫ਼ਾ ੩੫ ।

ਵਿੱਚ ਸਭ ਤਰ੍ਹਾਂ ਸ਼ਾਂਤੀ ਵਰਤ ਗਈ ਸੀ। ਪਿਛਲੇ ਸਾਲਾਂ ਦਾ ਲਗਪਗ ਸਾਰਾ ਬਕਾਇਆ ਮਾਲੀਆ ਵਸੂਲ ਹੋ ਗਿਆ, ਸਰਕਾਰੀ ਹੁਕਮਾਂ ਦੀ ਪੂਰੀ ਤਰ੍ਹਾਂ ਤਾਮੀਲ ਹੋਣ ਲੱਗ ਪਈ, ਤਿਜਾਰਤ ਦਿਨੋਂ ਦਿਨ ਵਾਧੇ ਪਰ ਹੋ ਗਈ। ਜ਼ਿਮੀਂਦਾਰਾਂ ਨੂੰ ਸ਼ਾਹੀ ਖਜ਼ਾਨੇ ਤੋਂ ਸਹਾਇਤਾ ਦੇ ਕੇ ਉਨ੍ਹਾਂ ਦੀਆਂ ਸਾਰੀਆਂ ਔਕੜਾਂ ਦਾ ਇਲਾਜ ਕੀਤਾ ਗਿਆ, ਬਾਗੀਆਂ ਤੇ ਸਰਕਸ਼ਾਂ ਨੂੰ ਸਿੱਖਿਆਦਾਇਕ ਸਜ਼ਾਵਾਂ ਦਿੱਤੀਆਂ ਗਈਆਂ ਜਿਸ ਨਾਲ ਹਰ ਪਾਸੇ ਅਮਨ ਵਰਤ ਗਿਆ ਸੀ। ਹਿੰਦੂਆਂ ਤੇ ਮੁਸਲਮਾਨਾਂ ਦੇ ਸੰਬੰਧ ਭਾਈਆਂ ਵਾਲੇ ਹੋ ਗਏ, ਮਾਮਲੇ ਦੀ ਨਵੀਂ ਤਸ਼ਖੀਸ ਬੜੀ ਸੁਚੱਜਤਾ ਨਾਲ ਕੀਤੀ ਗਈ। ਹੋਰ ਸਰਕਾਰੀ ਟੈਕਸ ਵਪਾਰੀਆਂ ਦੀ ਮਰਜ਼ੀ ਅਤੇ ਰਾਏ ਨਾਲ ਬੜੀ ਯੋਗਤਾ ਨਾਲ ਤਸ਼ਖੀਸ ਕੀਤੇ ਗਏ[1] । ਜਦ ਇਨ੍ਹਾਂ ਸਾਰੀਆਂ ਸਫਲਤਾਈਆਂ ਦੀ ਖ਼ਬਰ ਸ਼ੇਰਿ ਪੰਜਾਬ ਨੂੰ ਪਹੁੰਚੀ ਤਾਂ ਆਪ ਇਨੇ ਪ੍ਰਸੰਨ ਹੋਏ ਜਿਸ ਦੀ ਕੋਈ ਹੱਦ ਨਾ ਰਹੀ। ਆਪ ਕਈ ਦਿਨਾਂ ਤੱਕ ਸੋਚਦੇ ਰਹੇ ਕਿ ਖ਼ਾਲਸਾ ਰਾਜ ਵਿੱਚ ਕਿਹੜਾ ਵੱਡੇ ਤੋਂ ਵੱਡਾ ਦਰਜਾ ਹੋ ਸਕਦਾ ਹੈ, ਜਿਸ ਨਾਲ ਸਰਦਾਰ ਹਰੀ ਸਿੰਘ ਦੀ ਕਸ਼ਮੀਰ ਦੀ ਮਹਾਨ ਸੇਵਾ ਦੇ ਬਦਲੇ ਇੱਜ਼ਤ ਵਧਾਈ ਜਾਏ। ਕਹਿੰਦੇ ਹਨ ਕਈ ਦਿਨਾਂ ਦੀ ਲੰਮੀ ਵਿਚਾਰ ਦੇ ਉਪਰੰਤ ਸ਼ੇਰਿ ਪੰਜਾਬ ਨੇ ਨਲੂਏ ਸਰਦਾਰ ਲਈ ਇਕ ਨਵੀਂ ਇੱਜ਼ਤ ਢੂੰਡ ਕੇ ਲਭ ਲਈ ਜਿਹੜੀ ਇਸ ਤੋਂ ਪਹਿਲਾਂ ਖ਼ਾਲਸਾ ਰਾਜ ਵਿੱਚ ਨਾ ਕਿਸੇ ਸ਼ਾਹਜ਼ਾਦੇ ਨੂੰ ਦਿੱਤੀ ਗਈ ਸੀ ਅਤੇ ਨਾ ਹੀ ਕਿਸੇ ਵਜ਼ੀਰ ਤੇ ਗਵਰਨਰ ਨੂੰ ਮਿਲੀ ਸੀ, ਉਹ ਸਰਦਾਰ ਹਰੀ ਸਿੰਘ ਦੇ ਨਾਮ ਦਾ ਸਿੱਕਾ (ਜ਼ਰਬ) ਚਲਾਉਣ ਦਾ ਅਧਿਕਾਰ ਸੀ ਜੋ ਉਸ ਨੂੰ ਦਿੱਤਾ ਗਿਆ। ਸੋ ਇਸ ਅਨੁਸਾਰ ਆਪ ਦੇ ਨਾਮ ਦਾ ਸਿੱਕਾ ਕਸ਼ਮੀਰ ਵਿਚ ਚਲਿਆ[2] । ਇਸ ਤੋਂ ਛੁੱਟ ਪਖਲੀ ਤੇ ਧਮਧੋੜ ਦਾ ਪ੍ਰਸਿੱਧ ਉਪਜਾਊ ਇਲਾਕਾ ਜਾਗੀਰ ਵਜੋਂ ਬਖ਼ਸ਼ਿਆ ਸੀ। ਇਸ ਬਾਰੇ ਕਪਤਾਨ ਵੇਡ ਪੁਲੀਟੀਕਲ ਏਜੰਟ ਲੁਧਿਆਣਾ ਦਾ ਖ਼ਤ—ਜੋ ਉਸ ਨੇ ਗਵਰਨਰ ਜਨਰਲ ਨੂੰ ਲਿਖਿਆ—ਪੂਰੀ-ਪੂਰੀ ਰੌਸ਼ਨੀ ਪਾਂਦਾ ਹੈ। ਉਹ ਲਿਖਦਾ ਹੈ ਕਿ ਸਰਦਾਰ ਹਰੀ ਸਿੰਘ ਨੇ ਕਸ਼ਮੀਰ ਦੀ ਗਵਰਨਰੀ ਸਮੇਂ ਖ਼ਾਲਸਾ ਰਾਜ ਦੇ ਗਵਰਨਰਾਂ ਵਿਚੋਂ ਆਪਣੇ ਆਪ ਨੂੰ ਸਭ ਤੋਂ ਵੱਧ ਕੇ ਲਾਇਕ ਅਤੇ ਹਰ-ਮਨ ਪਿਆਰਾ ਗਵਰਨਰ ਸਾਬਤ ਕੀਤਾ ਸੀ[3] । ਇਸ ਦੀ ਤਾਈਦ ਮੁਨਸ਼ੀ ਸ਼ਹਾਮਦ ਅਲੀ[4] ਤੇ ਸਿਮਟਰ ਵੀਜਨ ਪ੍ਰਸਿਧ ਜਾਤਰੂ ਆਪਣੇ ਸਫ਼ਰਨਾਮੇ ਵਿੱਚ ਕਰਦਾ ਹੈ[5] ।

---

1. ਕਸ਼ਮੀਰ ਦੇ ਪ੍ਰਬੰਧ ਬਾਰੇ ਸਵਿਸਥਾਰ ਹਾਲ ਇਸੇ ਪੁਸਤਕ ਦੇ ਸਫ਼ਾ ੧੦੩ ਤੋਂ ੧੩੧ ਤੱਕ ਆਪ ਪੜ੍ਹ ਚੁਕੇ ਹੋ।
2. ਸਰ ਵਾਲਟਰ ਲਾਰੰਸ 'ਦੀ ਵੈਲੀ ਔਫ਼ ਕਸ਼ਮੀਰ', ਸਫ਼ਾ ੨੩੫ । ਮੁਕੰਮਲ ਤਾਰੀਖ ਕਸ਼ਮੀਰ' ਸਫ਼ਾ ੨੧੭ ।
3. ਪੁਲੀਟੀਕਲ ਕਨਸਲਟੇਸ਼ਨ ਰੇਂਜ ੧੨੬, ਜਿ: ੨੫, ਤਾਰੀਖ ੧੩ ਮਾਰਚ ੧੯੩੧ ।
4. ਸ਼ਹਾਮਤ ਅਲੀ, ਸਿਖਜ਼ ਐਂਡ ਅਫ਼ਗ਼ਾਨਜ਼, ਸਫ਼ਾ ੫੩ ।
5. ਵੀਸ਼ਨਸ ਟਰੈਵਲਜ਼ ਇਨ ਕਸ਼ਮੀਰ, ਜਿ: ੩, ਸਫ਼ਾ ੭੫ ।

ਇਸੇ ਤਰ੍ਹਾਂ ਹਜ਼ਾਰੇ ਦੇ ਕਾਮਯਾਬ ਪ੍ਰਬੰਧ ਲਈ ਮਹਾਰਾਜਾ ਸਾਹਿਬ ਨੇ ਕਈ ਸ਼ਾਹੀ ਦਰਬਾਰਾਂ ਵਿੱਚ ਆਪ ਦੀ ਸ਼ਲਾਘਾ ਕੀਤੀ ਅਤੇ ਬਹੁਮੁੱਲੀਆਂ ਖ਼ਿਲਤਾਂ ਤੇ ਸਿਰੋਪਾ ਬਖ਼ਸ਼ੇ।

ਪਿਸ਼ਾਵਰ ਦੀ ਗਵਰਨਰੀ ਦੇ ਮਹਾਨ ਸਫਲ ਪ੍ਰਬੰਧ ਤੋਂ ਮਹਾਰਾਜਾ ਰਣਜੀਤ ਸਿੰਘ ਮੁੜ ਇਨੇ ਪ੍ਰਸੰਨ ਹੋਏ ਕਿ ਕਸ਼ਮੀਰ ਦੀ ਤਰ੍ਹਾਂ ਪਿਸ਼ਾਵਰ ਵਿੱਚ ਭੀ ਆਪਣੇ ਨਾਮ ਦਾ ਸਿੱਕਾ ਚਲਾਉਣ ਦਾ ਦੂਜੀ ਵਾਰ ਇਹ ਮੁਰਾਤਬਾ ਆਪ ਨੂੰ ਬਖ਼ਸ਼ਿਆ ਗਿਆ। ਇਨ੍ਹਾਂ ਬਖ਼ਸ਼ਸ਼ਾਂ ਅਤੇ ਜਾਗੀਰਾਂ ਤੋਂ ਸੌਖਾ ਹੀ ਅੰਦਾਜ਼ਾ ਲਗਾਇਆ ਜਾ ਸਕਦਾ ਹੈ ਕਿ ਆਪ ਨਾ ਕੇਵਲ ਮੈਦਾਨਿ ਜੰਗ ਵਿੱਚ ਸੰਗਰਾਮ ਹੀ ਫ਼ਤਹ ਕਰਨ ਦੇ ਧਨੀ ਸਨ ਸਗੋਂ ਆਪ ਉੱਚੇ ਦਰਜੇ ਦੇ ਪ੍ਰਬੰਧਕ ਭੀ ਸਨ, ਜਿਸਦੇ ਬਦਲੇ ਆਪ ਨੂੰ ਵੱਧ ਤੋਂ ਵੱਧ ਇੱਜ਼ਤ ਬਖ਼ਸ਼ੀ ਗਈ।

## ਉਸ ਦੀ ਵਿਦਵਤਾ ਤੇ ਮਾਲੂਮਾਤ

ਸਰਦਾਰ ਹਰੀ ਸਿੰਘ ਜੀ ਦੀ ਬੋਲ ਚਾਲ ਦਾ ਢੰਗ ਬੜਾ ਹੀ ਮਨ-ਮੋਹਣਾ ਅਤੇ ਦਿਲ ਖਿੱਚਵਾਂ ਸੀ । ਆਪ ਵੱਡੇ ਵਿਦਵਾਨਾਂ ਦੀ ਤਰ੍ਹਾਂ ਬੜੇ ਤੁਲਵੇਂ ਤੇ ਸਮੇਂ ਦੇ ਮੁਨਾਸਬ ਹਾਲ ਸ਼ਬਦ ਮੂੰਹ ਤੋਂ ਕੱਢਦੇ ਹੁੰਦੇ ਸਨ। ਜਿਨ੍ਹਾਂ ਨੂੰ ਆਪ ਜੀ ਨਾਲ ਗੱਲਬਾਤ ਕਰਨ ਦਾ ਸਮਾਂ ਮਿਲਿਆ, ਆਪ ਦੀ ਯੋਗਤਾ ਤੇ ਮਾਲੂਮਾਤ ਦਾ ਸਿੱਕਾ ਉਨ੍ਹਾਂ ਦੇ ਦਿਲਾਂ ਪਰ ਨਕਸ਼ ਹੋ ਜਾਂਦਾ ਸੀ। ਉਹ ਸਮਾਂ ਮੌਜੂਦਾ ਸਮੇਂ ਦੀ ਤਰ੍ਹਾਂ ਅਖਬਾਰੀ ਤੇ ਇਨੀਆਂ ਆਮ ਪੁਸਤਕਾਂ ਦਾ ਨਹੀਂ ਸੀ। ਉਸ ਵਕਤ ਲੱਖਾਂ ਵਿਚੋਂ ਕੋਈ ਇੱਕ ਅੱਧ ਹੀ ਐਸਾ ਹੁੰਦਾ ਸੀ ਜਿਸ ਨੂੰ ਸਾਰੇ ਹਿੰਦੁਸਤਾਨ ਦੀ ਵਾਕਫੀ ਹੋਵੇ। ਯੂਰਪ ਆਦਿ ਗੈਰ ਮੁਲਕਾਂ ਦੇ ਹਾਲਾਤ ਦੀ ਤਾਂ ਬਹੁਤ ਘੱਟ ਕਿਸੇ ਵਿਰਲੇ ਨੂੰ ਹੀ ਸੂਝ ਹੁੰਦੀ ਸੀ, ਪਰ ਆਪ ਜੀ ਦੀ ਯੂਰਪ ਬਾਰੇ ਵਾਕਫੀ ਇੰਨੀ ਡੂੰਘੀ ਸੀ ਕਿ ਬੈਰਨ ਹੂਗਲ ਲਿਖਦਾ ਹੈ ਕਿ ਉਸ ਦੀ ਯੂਰਪੀ ਹਾਲਾਤ ਦੀ ਵਾਕਫੀ ਸੁਣ ਕੇ ਉਹ ਅਚੰਭਾ ਹੋ ਗਿਆ ਸੀ । ਆਪ ਜਦ ਸੰਨ ੧੮੩੩ ਈ: ਵਿੱਚ ਲਾਰਡ ਵਿਲੀਅਮ ਬੈਨਟਿਕ ਨੂੰ ਮਿਲਣ ਲਈ ਸ਼ਿਮਲੇ ਗਏ ਸਨ ਤੇ ਉਥੇ ਆਪ ਦੀ ਜਿਸ ਜਿਸ ਜ਼ਿੰਮੇਂਵਾਰ ਅਫਸਰ ਤੇ ਗਵਰਨਰ ਜਨਰਲ ਨਾਲ ਗੱਲ ਕੱਥ ਹੋਈ ਉਹ ਸਾਰੇ ਹੀ ਆਪ ਦੀ ਸਿਆਣਪ ਤੇ ਈਸਟ ਇੰਡੀਆ ਕੰਪਨੀ ਦੀ ਪਾਲਸੀ ਦੀ ਵਾਕਫ਼ੀ ਅਤੇ ਖੁਫ਼ੀਆਂ ਗੱਲਾਂ ਤੋਂ ਜਾਣੂ ਹੋਣ ਦੇ ਹਾਲ ਮੂੰਹ ਤੋਂ ਸੁਣਕੇ ਚਕ੍ਰਿਤ ਹੋ ਗਏ ਸਨ। ਇਸ ਬਾਰੇ ਬੈਰਨ ਹੂਗਲ ਆਪਣੇ ਸਫ਼ਰਨਾਮੇ ਵਿੱਚ ਲਿਖਦਾ ਹੈ।

He (Hari Singh) was intelligent, frank and affable in his talk, He was also well-informed about the statistics of many of the European states and of the policy of the East India Company.

ਭਾਵ—ਸਰਦਾਰ ਹਰੀ ਸਿੰਘ ਬੜੀ ਉੱਚੀ ਬੁੱਧੀ ਅਤੇ ਖੁਲ੍ਹੇ ਸੁਭਾਵ ਦਾ ਸੀ । ਉਸ ਦੀ ਬੋਲਚਾਲ ਦਾ ਢੰਗ ਮਨਮੋਹਣਾ ਸੀ, ਉਹ ਯੂਰਪ ਦੀਆਂ ਹਕੂਮਤਾਂ ਦੇ ਹਾਲ ਤੋਂ ਪੂਰੀ ਤਰ੍ਹਾਂ ਜਾਣੂ ਸੀ ਅਤੇ ਈਸਟ ਇੰਡੀਆ ਕੰਪਨੀ ਨੂੰ ਚੰਗੀ ਤਰ੍ਹਾਂ ਸਮਝਦਾ ਸੀ।

ਉਪ੍ਰੋਕਤ ਲੇਖਕ ਅੱਗੇ ਜਾ ਕੇ ਲਿਖਦਾ ਹੈ ਕਿ ਸਰਦਾਰ ਹਰੀ ਸਿੰਘ ਸ਼ਿਮਲੇ ਵਿੱਚ ਜਿਨ੍ਹਾਂ ਅਫ਼ਸਰਾਂ ਨੂੰ ਮਿਲਿਆ ਸੀ ਉਨ੍ਹਾਂ ਨੂੰ ਮਿਲਣ ਦਾ ਮੈਨੂੰ ਸਮਾਂ ਮਿਲਿਆ ਹੈ,

ਉਹਦੀ ਵਾਕਫ਼ੀ ਤੇ ਬੋਲਚਾਲ ਦੇ ਤਰੀਕੇ ਦੀ ਬੜੀ ਸ਼ਲਾਘਾ ਕਰਦੇ ਸਨ, ਆਦਿ। ਇਸ ਤਰ੍ਹਾਂ ਮੈਸ਼ਨ ਲਿਖਦਾ ਹੈ ਕਿ ਉਸ ਦੇ ਬੋਲਚਾਲ ਦਾ ਰੰਗ ਢੰਗ ਸ਼ੇਰਿ ਪੰਜਾਬ ਮਹਾਰਾਜਾ ਰਣਜੀਤ ਸਿੰਘ ਨਾਲ ਮਿਲਦਾ ਜੁਲਦਾ ਸੀ। ਆਪ ਫ਼ਾਰਸੀ, ਗੁਰਮੁਖੀ ਅਤੇ ਪਸ਼ਤੋ ਵਿੱਚ ਬੜੀ ਰਵਾਨਗੀ ਨਾਲ ਲਿਖ ਪੜ੍ਹ ਤੇ ਬੋਲਚਾਲ ਕਰ ਸਕਦੇ ਸਨ। ਹੂਗਲ ਲਿਖਦਾ ਹੈ ਕਿ ਉਸ ਸਮੇਂ ਲਿਖੇ ਪੜ੍ਹੇ ਆਦਮੀ ਬਹੁਤ ਘੱਟ ਸਨ, ਪਰ ਸਰਦਾਰ ਹਰੀ ਸਿੰਘ ਫ਼ਾਰਸੀ ਵਿੱਚ ਖੁਲ੍ਹਾ ਲਿਖ ਬੋਲ ਸਕਦਾ ਸੀ। ਇਸੇ ਤਰ੍ਹਾਂ ਪੰਡਤ ਸ਼ਿਵ ਨਰੈਣ ਲਿਖਦਾ ਹੈ ਕਿ ਸਰਦਾਰ ਹਰੀ ਸਿੰਘ ਨਲੂਆ ਮਹਾਰਾਜਾ ਸਾਹਿਬ ਦੇ ਦਰਬਾਰ ਵਿੱਚ ਸਭ ਤੋਂ ਵੱਧ ਸੂਰਮਾ ਅਤੇ ਚੰਗਾ ਵਿਦਵਾਨ ਸਰਦਾਰ ਸੀ[1] ।

## ਇਮਾਰਤਾਂ ਦਾ ਸ਼ੌਂਕ ਤੇ ਇੰਜੀਨੀਅਰੀ ਦਾ ਕਮਾਲ

ਸਰਦਾਰ ਹਰੀ ਸਿੰਘ ਦੀ ਸੂਰਮਗਤੀ ਅਤੇ ਉੱਚੇ ਪ੍ਰਬੰਧਕ ਹੋਣ ਦੇ ਗੁਣ ਅਸੀਂ ਪਿਛੇ ਲਿਖ ਆਏ ਹਾਂ। ਇੱਥੇ ਸਰਦਾਰ ਜੀ ਦੇ ਇੱਕ ਹੋਰ ਕਮਾਲ ਦਾ ਜ਼ਿਕਰ ਲਿਖਣਾ ਅਜੇ ਬਾਕੀ ਹੈ। ਉਹ ਗੁਣ ਆਪ ਦੇ ਇੰਜੀਨੀਅਰ ਹੋਣ ਦਾ ਹੈ। ਭਾਵੇਂ ਆਪ ਦੀ ਤਹਿਤ ਵਿੱਚ ਕਈ ਕਾਰੀਗਰ ਤੇ ਗੁਣੀ ਮੌਜੂਦ ਰਹਿੰਦੇ ਸਨ, ਪਰ ਹਰ ਨਵੀਂ ਇਮਾਰੰਤ ਅਤੇ ਕਿਲ੍ਹੇ ਦਾ ਡਿਜ਼ਾਈਨ ਉਹ ਆਪ ਹੀ ਤਜਵੀਜ਼ ਕਰਦੇ ਹੁੰਦੇ ਸਨ। ਆਪ ਦੀਆਂ ਬਣਵਾਈਆਂ ਹੋਈਆਂ ਇਮਾਰਤਾਂ ਵਿਚੋਂ ਹਰੀ ਪੁਰ ਦੇ ਸ਼ਹਿਰ ਦੀ ਵਿਉਂਤ ਅਤੇ ਇਥੋਂ ਦੇ ਕਿਲ੍ਹੇ 'ਹਰਕਿਸ਼ਨਗੜ੍ਹ' ਨੂੰ ਦੇਖਿਆਂ ਆਪ ਜੀ ਦੇ ਇਸ ਗੁਣ ਦਾ ਸਿੱਕਾ ਆਪਣੇ ਆਪ ਦਿਲਾਂ ਪਰ ਬੈਠ ਜਾਂਦਾ ਹੈ। ਇਸ ਸ਼ਹਿਰ ਦੀਆਂ ਗਲੀਆਂ, ਸੜਕਾਂ, ਰਵਸ਼ਾਂ, ਚੌਂਕ ਅਤੇ ਸ਼ਹਿਰ ਪਨਾਹ ਆਦਿ ਨੂੰ ਦੇਖਦਿਆਂ ਅਵੱਸ਼ੋਂ ਹੀ ਆਪ ਦੀ ਸ਼ਲਾਘਾ ਕਰਨੀ ਪੈਂਦੀ ਹੈ। ਹਰੀ ਪੁਰ ਉਸ ਸਮੇਂ ਇੱਕ ਅਜੀਬ ਸ਼ਹਿਰ ਸਮਝਿਆ ਜਾਂਦਾ ਸੀ। ਇਸੇ ਤਰ੍ਹਾਂ ਕਿਲ੍ਹੇ ਦੀ ਬਨਾਵਟ ਤੇ ਜਗ੍ਹਾ ਦੀ ਚੋਣ ਆਪ ਦੀ ਉੱਚੀ ਮਤ ਦਾ ਅੱਜ ਤੱਕ ਸਬੂਤ ਦੇ ਰਹੀ ਹੈ। ਸਭ ਤੋਂ ਵੱਧ ਜਿਥੇ ਆਪ ਦੇ ਇਸ ਗੁਣ ਦਾ ਅਭਾਸ ਦਿਲ 'ਤੇ ਪੈਂਦਾ ਸੀ ਉਹ ਆਪ ਦੀ ਗੁਜਰਾਂਵਾਲੇ ਦੀ ਬਾਰਾਂਦਰੀ ਤੇ ਬਾਗ਼ ਹੈ, ਜਿਸ ਨੂੰ ਹੂਗਲ ਤੇ ਬਾਰ 'ਮਹੱਲ' ਲਿਖਦੇ ਹਨ। ਇਸ ਬਾਰਾਂਦਰੀ ਨੂੰ ਸੰਨ ੧੮੩੫ ਵਿਚ ਹੂਗਲ ਨੇ ਕਸ਼ਮੀਰ ਦੇ ਸਫ਼ਰ ਤੋਂ ਪਰਤਦਿਆਂ ਦੇਖਿਆ। ਉਹ ਆਪਣੇ ਸਫ਼ਰਨਾਮੇ ਵਿੱਚ ਲਿਖਦਾ ਹੈ ਕਿ ਗੁਜਰਾਂਵਾਲੇ ਵਿੱਚ ਸਰਦਾਰ ਹਰੀ ਸਿੰਘ ਦਾ ਇਕ ਬੜਾ ਸ਼ਾਨਦਾਰ ਮਹੱਲ ਅਤੇ ਸੁੰਦਰ ਬਾਗ਼ ਸੀ, ਜਿਸ ਦੀ ਰੱਖਿਆ ਲਈ ਉਸਨੇ ਇਨ੍ਹਾਂ ਦੇ ਦਵਾਲੇ ਫ਼ਸੀਲ ਤੇ ਕਿਲ੍ਹਾ ਉਸਾਰਿਆ ਹੋਇਆ ਸੀ। ਇਸ ਬਾਗ਼ ਤੇ ਫਲਦਾਰ ਦਰੱਖ਼ਤ ਫਲਾਂ ਨਾਲ ਲੱਦੇ ਹੋਏ ਸਨ। ਇਸ ਬਾਗ਼ ਦੇ ਨਾਲ ਦਾ ਬਾਗ਼ ਮੈਂ ਨੇ ਸਾਰੇ ਹਿੰਦੁਸਤਾਨ ਵਿੱਚ ਕੋਈ ਨਹੀਂ ਸੀ ਡਿੱਠਾ ਖ਼ਾਸ ਕਰ ਚੀਨੀ ਸੰਗਤਰੇ ਤਾਂ ਇੰਨੇ ਚੰਗੇ ਫਲੇ ਹੋਏ ਸਨ ਕਿ ਇਸ ਤਰ੍ਹਾਂ ਚੀਨ ਵਿੱਚ ਵੀ ਨਹੀਂ ਫਲਦੇ। ਸਰਦਾਰ ਹਰੀ ਸਿੰਘ ਨੇ ਇਸ ਬਾਗ਼ ਲਈ ਦਰੱਖ਼ਤ ਯੂਰਪ, ਅਫ਼ਗ਼ਾਨਿਸਤਾਨ ਅਤੇ ਕਸ਼ਮੀਰ ਤੋਂ ਮੰਗਵਾਏ ਸਨ। ਬਾਗ਼ ਦੀਆਂ ਗੁੱਲ ਨਰਗਸ ਦੀਆਂ ਕਿਆਰੀਆਂ ਦੂਰ ਤੋਂ ਹੀ ਮਨਾਂ ਨੂੰ ਪ੍ਰਫੁਲਤ ਕਰ ਦੇਂਦੀਆਂ ਸਨ।

---

1. ਜਨਰਲ ਔਫ਼ ਦੀ ਪੰਜਾਬ ਹਿਸਟੋਰੀਕਲ ਸੋਸਾਇਟੀ, ਜਿ: ੬, ਨੰ: ੨, ਸਫ਼ਾ ੧੫੪ ।

ਇਹ ਮਹੱਲ ਬਹੁਮੁੱਲੀਆਂ ਸ਼ਾਲਾਂ ਤੇ ਕਾਲੀਨਾਂ ਨਾਲ ਸਜਿਆ ਹੋਇਆ ਸੀ। ਇਸੇ ਤਰ੍ਹਾਂ ਮਿਸਟਰ ਬਾਰ ਆਪਣੇ ਰੋਜ਼ਨਾਮਚੇ ਵਿੱਚ ਲਿਖਦਾ ਹੈ ਕਿ ਮੈਂ ਅੱਜ ਸਰਦਾਰ ਹਰੀ ਸਿੰਘ ਦੇ ਬਾਗ ਤੇ ਮਹੱਲ ਨੂੰ ਦੇਖਣ ਗਿਆ। ਇਹ ਮਹੱਲ ਤਿੰਨ ਮੰਜ਼ਲਾ ਸੀ, ਜਿਹੜਾ ਬੜੇ ਸ਼ਾਹਾਨਾ ਤਰੀਕੇ ਨਾਲ ਸਜਿਆ ਹੋਇਆ ਸੀ। ਬਾਗ਼ ਵਿੱਚ ਸਰਦਾਰ ਜੀ ਨੇ ਤਿੰਨ ਸ਼ੇਰ ਪਾਲੇ ਹੋਏ ਸਨ, ਚੂੰਕਿ ਉਹ ਆਪ ਸ਼ੇਰ ਸੀ, ਇਸ ਲਈ ਉਸ ਨੂੰ ਸ਼ੇਰਾਂ ਨਾਲ ਬੜਾ ਪਿਆਰ ਸੀ। ਜਿੱਥੇ ਆਪ ਨੂੰ ਸ਼ੇਰ ਦੇ ਸ਼ਿਕਾਰ ਦਾ ਬੜਾ ਸ਼ੌਂਕ ਸੀ ਉਥੇ ਜੀਊਂਦੇ ਸ਼ੇਰਾਂ ਨਾਲ ਭੀ ਅਤਿ ਹਿੱਤ ਸੀ। ਬਾਰ ਲਿਖਦਾ ਹੈ ਕਿ ਇਨ੍ਹਾਂ ਸ਼ੇਰਾਂ ਦੀ ਖ਼ੁਰਾਕ ਤਿੰਨ ਬਕਰੇ ਰੋਜ਼ਾਨਾ ਸੀ।

ਇਸ ਤਰ੍ਹਾਂ ਜੇ ਆਪ ਦੀਆਂ ਬਣਵਾਈਆਂ ਸਾਰੀਆਂ ਇਮਾਰਤਾਂ ਦਾ ਜ਼ਿਕਰ ਇਥੇ ਲਿਖੀਏ ਤਾਂ ਲਿਖਤ ਲੰਮੀ ਹੋ ਜਾਂਦੀ ਹੈ। ਦਰਿਆ ਅਟਕ ਪਰ ਖ਼ਾਲਸਾ ਰਾਜ ਸਮੇਂ ਪਹਿਲੇ ਆਪ ਨੇ ਹੀ ਬੇੜੀਆਂ ਦਾ ਪੁਲ ਬਣਵਾਇਆ ਸੀ। ਇਸ ਤਰ੍ਹਾਂ ਦਰਿਆ ਕਾਬਲ ਆਦਿ ਦੇ ਪੁਲ ਆਪ ਦੀ ਨਿਗਰਾਨੀ ਵਿੱਚ ਤਿਆਰ ਹੋਏ ਸਨ। ਮੈਦਾਨ ਜੰਗ ਦੇ ਮੋਰਚੇ ਤੇ ਖੰਦਕਾਂ ਅਤੇ ਦਮਦਮੇ ਆਪ ਐਸੇ ਸਾਦੇ ਤਰੀਕੇ ਨਾਲ ਤਜਵੀਜ਼ ਕਰਦੇ ਸਨ ਕਿ ਜਿਨ੍ਹਾਂ ਪਰ ਬਹੁਤ ਘੱਟ ਸਮਾਂ ਲੱਗਦਾ ਹੁੰਦਾ ਸੀ, ਪਰ ਬੜੇ ਗੁਣਕਾਰੀ ਹੁੰਦੇ ਸਨ। ਉਸ ਸਮੇਂ ਫ਼ੌਜੀ ਕੰਮਾਂ ਦੇ ਮਾਹਰ ਆਪ ਦੇ ਇਸ ਕਮਾਲ ਦੀ ਬੜੀ ਮਹਿਮਾ ਕਰਦੇ ਹੁੰਦੇ ਸਨ।

## ਆਪ ਦਾ ਧਾਰਮਿਕ ਜੀਵਨ

ਇਹ ਕਈ ਵਾਰੀ ਦੇਖਣ ਵਿੱਚ ਆਇਆ ਹੈ ਕਿ ਜਦ ਕੋਈ ਸਾਧਾਰਨ ਆਦਮੀ ਕਿਸੇ ਚੰਗੇ ਆਹੁਦੇ ਪਰ ਪਹੁੰਚ ਜਾਏ ਤੇ ਲੋਕਾਂ ਵਿੱਚ ਮਾਨ ਵਡਿਆਈ ਬਣ ਜਾਏ ਤਾਂ ਉਸ ਦਾ ਸਭ ਤੋਂ ਪਹਿਲਾ ਕੰਮ ਇਹ ਹੁੰਦਾ ਹੈ ਕਿ ਉਹ ਆਪਣੇ ਇਸ ਮੁਰਾਤਬੇ ਪਰ ਪਹੁੰਚਾਉਣ ਵਾਲੇ ਨੂੰ ਭੁੱਲਾ ਦਿੰਦਾ ਹੈ, ਪਰ ਸਰਦਾਰ ਹਰੀ ਸਿੰਘ ਦੇ ਜੀਵਨ ਵਿੱਚ ਅਸੀਂ ਇਹ ਖ਼ਾਸ ਸ੍ਰੇਸ਼ਟਤਾਈ ਦੇਖਦੇ ਹਾਂ ਕਿ ਉਹ ਜਿਉਂ-ਜਿਉਂ ਉੱਚਾ ਹੁੰਦਾ ਗਿਆ ਤਿਉਂ-ਤਿਉਂ ਉਸ ਦਾ ਸਿਦਕ ਤੇ ਭਰੋਸਾ ਆਪਣੇ ਸਤਿਗੁਰੂ ਨਾਲ ਵੱਧਦਾ ਗਿਆ। ਆਪ ਨੂੰ ਇੰਨੀ ਗੁਰਬਾਣੀ ਮੁਖਾਗਰ ਕੰਠ ਸੀ ਕਿ ਆਪ ਆਪਣੀ ਬੋਲਚਾਲ ਵਿੱਚ ਸਦਾ ਗੁਰਬਾਣੀ ਦੀਆਂ ਤੁਕਾਂ ਦ੍ਰਿਸ਼ਟਾਂਤ ਲਈ ਸੁਣਾਇਆ ਕਰਦੇ ਸਨ। ਆਪ ਸਦਾ ਅੰਮ੍ਰਿਤ ਵੇਲੇ ਉਠਣ ਦੇ ਅਭਿਲਾਸ਼ੀ ਅਤੇ ਨਿਤਨੇਮ ਦੇ ਪੱਕੇ ਪਾਬੰਦ ਸਨ। ਗੁਰਬਾਣੀ ਦੇ ਕੀਰਤਨ ਕਰਨ ਵਾਲਿਆਂ ਦੀ ਆਪ ਜੀ ਦੇ ਦਿਲ ਵਿੱਚ ਬੜੀ ਡੂੰਘੀ ਕਦਰ ਸੀ। ਕੋਮਲ ਗੁਣਾਂ ਵਾਲੇ ਕੀਰਤਨੀਆਂ ਨੂੰ ਆਪ ਹਜ਼ਾਰਾਂ ਰੁਪਏ ਭੇਟਾ ਦੇ ਕੇ ਉਨ੍ਹਾਂ ਕੇ ਹੌਸਲੇ ਵਧਾਉਂਦੇ ਹੁੰਦੇ ਸਨ। ਗੁਰਦਵਾਰੇ ਬਣਾਉਣੇ ਅਤੇ ਕੌਮੀ ਸ਼ਹੀਦ ਸਿੰਘਾਂ ਦੀਆਂ ਯਾਦਗਾਰਾਂ ਕਾਇਮ ਕਰਨ ਦਾ ਆਪ ਨੂੰ ਬੜਾ ਚਾਉ ਸੀ। ਗੁਰਦਵਾਰਾ ਸ੍ਰੀ ਪੰਜਾ ਸਾਹਿਬ ਤੇ ਸਰੋਵਰ ਦੀ ਸੇਵਾ ਆਪ ਜੀ ਨੇ ਹਜ਼ਾਰਾਂ ਰੁਪਏ ਲਾ ਕੇ ਬੜੇ ਪਿਆਰ ਨਾਲ ਕਰਵਾਈ[1] ਤੇ ਉਸ ਦੀਆਂ ਪੌੜੀਆਂ ਪਰ ਸੰਗਮਰਮਰ ਲੁਵਾਇਆ[2] । ਸੇਵਾਦਾਰਾਂ ਦੇ ਗੁਜ਼ਾਰੇ

1. ਮੁਨਸ਼ੀ ਸ਼ਹਾਮਤ ਅਲੀ ਦੀ ਸਿਖਜ਼ ਐਂਡ ਅਫ਼ਗ਼ਾਨਜ਼।
2. ਬੈਰਨ ਹੂਗਲਜ਼ ਟ੍ਰੈਵਲਜ਼ ਇਨ ਕਸ਼ਮੀਰ।

ਲਈ ਗੁਰਦਵਾਰੇ ਨਾਲ ਜਾਗੀਰ ਲੁਵਾਈ। ਇਸੇ ਤਰ੍ਹਾਂ ਸ੍ਰੀ ਤਰਨਤਾਰਨ ਸਾਹਿਬ ਜੀ ਦੀ ਪਰਕਰਮਾ ਵਿੱਚ ਇਕ ਭਾਰੀ ਤੇ ਸੁੰਦਰ ਬੁੰਗਾ ਸੰਗਤਾਂ ਦੇ ਨਿਵਾਸ ਲਈ ਬਣਵਾਇਆ ਤੇ ਉਥੋਂ ਦੇ ਸੇਵਾਦਾਰ ਦੇ ਗੁਜ਼ਾਰੇ ਤੇ ਬੁੰਗੇ ਦੀ ਮੁਰੰਮਤ ਆਦਿ ਲੋੜਾਂ ਦੇ ਪੂਰਾ ਕਰਨ ਲਈ ਧਰਮ ਅਰਥ ਇਕ ਖੂਹ ਤੇ ੨੫ ਵਿਘੇ ਜ਼ਮੀਨ ਨਾਲ ਲਵਾ ਦਿੱਤੀ, ਤਾਂ ਕਿ ਇਹ ਬੁੰਗਾ ਸਦਾ ਲਈ ਕਾਇਮ ਰਹੇ[1] । ਸਤਿਕਾਰ ਯੋਗ ਚਾਲੀ ਮੁਕਤਿਆਂ ਦੀ ਮਹਾਨ ਯਾਦਗਾਰ ਸ੍ਰੀ ਮੁਕਤਸਰ ਸਾਹਿਬ ਦੇ ਪਾਵਨ ਤਲਾਅ ਦੀ ਬਹੁਤ ਬੜੀ ਲਾਗਤ ਨਾਲ ਪੱਕਿਆਂ ਬਨਾਣ ਦੀ ਸੇਵਾ ਕੀਤੀ[2] ।। ਇਸ ਤੋਂ ਛੁੱਟ ਹਰੀ ਪੁਰ ਸ਼ਹਿਰ ਦੀ ਜਦ ਨੀਂਹ ਰੱਖੀ ਤਾਂ ਸਭ ਤੋਂ ਪਹਿਲਾਂ ਗੁਰਦੁਵਾਰੇ ਦੀ ਉਸਾਰੀ ਦੀ ਸੇਵਾ ਆਰੰਭੀ ਤੇ ਹਜ਼ਾਰੇ ਦੀ ਫ਼ਤਹ ਦੇ ਸ਼ਹੀਦ ਸਿੰਘਾਂ ਦੀ ਯਾਦਗਾਰ ਕਾਇਮ ਰੱਖਣ ਲਈ ਇਸ ਗੁਰਦੁਆਰੇ ਦਾ ਨਾਮ 'ਸ਼ਹੀਦ ਗੰਜ' ਰੱਖਿਆ। ਮਾਂਗਲੀ ਵਿੱਚ ਇਸ ਜੰਗ ਦੇ ਸ਼ਹੀਦਾਂ ਦੀ ਯਾਦਗਾਰ ਕਾਇਮ ਰੱਖਣ ਲਈ ਇੱਕ ਪੱਕਾ ਤਲਾਅ ਤੇ ਦਮਦਮਾ ਬਣਾਇਆ ਜੋ ਅੱਜ ਤੀਕ ਮੌਜੂਦ ਹੈ। ਜਿਥੇ ਆਪ ਦੇ ਹਿਰਦੇ ਵਿੱਚ ਆਪਣੇ ਧਰਮ ਲਈ ਡੂੰਘੀ ਥਾਂ ਸੀ ਉਥੇ ਉਹ ਦੂਜਿਆਂ ਦੇ ਧਾਰਮਿਕ ਭਾਵਾਂ ਦੀ ਭੀ ਮਨ ਵਿੱਚ ਪੂਰੀ-ਪੂਰੀ ਇੱਜ਼ਤ ਰੱਖਦੇ ਸਨ। ਇਸ ਪੱਖ ਵਿੱਚ ਆਪ ਐਸੇ ਖੁਲ੍ਹ ਦਿਲੇ ਸਨ ਕਿ ਗੁਰਦੁਆਰੇ ਬਣਵਾਣ ਦੇ ਨਾਲ ਆਪ ਆਪਣੇ ਖ਼ਰਚ ਪਰ ਮੁਸਲਮਾਨ ਭਾਈਆਂ ਲਈ ਮਸੀਤਾਂ ਅਤੇ ਹਿੰਦੂ ਵੀਰਾਂ ਲਈ ਮੰਦਰ ਬਣਵਾ ਦਿੰਦੇ ਸਨ, ਜਿਹਾ ਕਿ ਹਰੀ ਪੁਰ ਵਿੱਚ ਤੇਲੀਆਂ ਦੇ ਮੁੱਹਲੇ ਵਾਲੀ ਮਸੀਤ ਅਤੇ ਗਣੇਸ਼ ਗਿਰ ਦਾ ਮੰਦਰ ਆਪ ਜੀ ਨੇ ਆਪਣੇ ਖ਼ਰਚ ਪਰ ਬਣਵਾਏ ਸਨ। ਇਸੇ ਤਰ੍ਹਾਂ ਗੁਜਰਾਂਵਾਲੇ ਆਪਣੇ ਬਾਗ਼ ਵਿੱਚ ਹਿੰਦੂ ਭਾਈਆਂ ਲਈ ਜਿਹੜੇ ਆਪ ਦੇ ਮਹਿਮਾਨ ਹੋ ਕੇ ਆਂਵਦੇ ਸਨ, ਪੂਜਾ ਲਈ ਸ਼ਿਵਾਲਾ[3] ਤੇ ਮੁਸਲਮਾਨ ਭਾਈਆਂ ਲਈ ਮਸੀਤ ਬਣਵਾਈ ਸੀ।

ਖ਼ਾਲਸਾ ਫ਼ੌਜਾਂ ਵਿੱਚ ਆਪ ਜੀ ਦੇ ਸਿੱਖੀ ਦੇ ਇਸ ਉੱਤਮ ਨਮੂਨੇ ਨੂੰ ਦੇਖ ਕੇ ਹਰ ਇੱਕ ਜਵਾਨ ਸਿੱਖੀ ਵਿੱਚ ਤਿਆਰ ਬਰ ਤਿਆਰ ਰਹਿੰਦਾ ਸੀ। ਆਪ ਜੀ ਦੇ ਸੱਜੇ ਹੱਥ ਦੀ ਮੁੰਦਰੀ ਵਿੱਚ ਜੋ ਨੱਗ ਲੱਗਾ ਹੋਇਆ ਸੀ, ਉਸ ਪਰ 'ਸ੍ਰੀ ਅਕਾਲ ਜੀ ਸਹਾਏ' ਉੱਕਰਿਆ ਹੋਇਆ ਸੀ। ਪੰਥਕ ਤੇ ਧਾਰਮਿਕ ਕੰਮਾਂ ਲਈ ਆਪ ਜਦ ਮਾਇਆ ਦੇ ਖੁਲ੍ਹੇ ਗੱਫੇ ਬਖ਼ਸ਼ਦੇ ਹੁੰਦੇ ਸਨ ਤਾਂ ਆਪ ਜੀ ਸਦਾ ਇਹ ਗੱਲ ਆਖਿਆ ਕਰਦੇ ਸਨ ਕਿ 'ਖ਼ਜ਼ਾਨਾ' ਗੁਰੂ ਨਾਨਕ ਜੀ ਦਾ ਹੈ ਅਤੇ ਕੁੰਜੀ ਹਰੀ ਸਿੰਘ ਦੇ ਹੱਥ ਹੈ, ਮੇਰਾ ਤਾਂ ਇਸ ਵਿੱਚ ਕੁਝ ਭੀ ਨਹੀਂ ਲੱਗਦਾ, ਮੈਂ ਕੇਵਲ ਖ਼ਜ਼ਾਨਚੀ ਹਾਂ ਤੇ ਗੁਰੂ ਨਾਨਕ ਖ਼ਜ਼ਾਨ ਦਾ ਮਾਲਕ ਹੈ। 'ਸਿਖ' ਸ਼ਬਦ ਪਰ ਆਪ ਨੂੰ ਇਤਨਾ ਫ਼ਖ਼ਰ ਸੀ ਕਿ ਆਪ ਅਕਸਰ ਆਖਿਆ ਕਰਦੇ ਸਨ ਕਿ 'ਸਿੱਖ' ਨੂੰ ਖ਼ਤਰਾ ਕੀ ਆਖਦਾ ਹੈ। 'ਸਿੱਖ' ਨੂੰ ਨਦੀ ਨਹੀਂ ਰੋਹੜ ਸਕਦੀ, 'ਸਿੱਖ' ਕਦੇ ਹਾਰਦਾ ਨਹੀਂ ਆਦਿ-ਸਰ ਅਲੈਗਜ਼ੈਂਡਰ ਬਾਰਨਸ ਆਪਣੇ ਸਫ਼ਰਨਾਮੇ ਵਿੱਚ ਲਿਖਦਾ ਹੈ ਕਿ ਮੈਂ ਜਦ

---

1. ਅਕਾਲੀ ਪਰਦੇਸੀ ੨੦ ਜਨਵਰੀ, ਸੰਨ ੧੯੨੧ ਸਫ਼ਾ ੩ ।
2. ਸਰ ਲੈਪਨ ਗ੍ਰਿਫਨ ਦੀ ਪੰਜਾਬ ਚੀਫ਼ਸ ।
3. ਲੈਫਟੀਨੈਂਟ ਬਾਰ ।

੧੪ ਮਾਰਚ ੧੮੩੨ ਨੂੰ ਹਰੀ ਸਿੰਘ ਨਲੂਏ ਕੋਲ ਅਟਕ ਪੁੱਜਾ ਤਾਂ ਉਹ ਮੈਨੂੰ ਬੜੇ ਪਿਆਰ ਨਾਲ ਮਿਲਿਆ। ਜਦ ਅਸੀਂ ਦਰਿਆ ਅਟਕ ਤੋਂ ਪਾਰ ਹੋਣ ਲੱਗੇ ਤਾਂ ਦਰਿਆ ਦੀਆਂ ਲਹਿਰਾਂ ਨੂੰ ਦੇਖ ਕੇ ਮੇਰਾ ਮਨ ਇਸ ਵਿੱਚ ਵੜਨ ਨੂੰ ਨਹੀਂ ਸੀ ਮੰਨਦਾ। ਜੇ ਮੇਰੀ ਆਪਣੀ ਮਰਜ਼ੀ ਕੋਈ ਪੁੱਛਦਾ ਤਾਂ ਮੈਂ ਇਥੋਂ ਪਿਛਾਂਹ ਪਰਤ ਗਿਆ ਹੁੰਦਾ, ਪਰ ਮੈਂ ਆਪਣੀ ਇਹ ਕਮਜ਼ੋਰੀ ਸਿੱਖ ਸਰਦਾਰ ਪਰ ਪ੍ਰਗਟ ਭੀ ਨਾ ਸੀ ਕਰਨਾ ਚਾਹੁੰਦਾ, ਕਿਉਂਕਿ ਮੈਂ ਘੋੜੇ ਦੀ ਪਿੱਠ ਪਰ ਇਸ ਦਰਿਆ ਤੋਂ ਪਾਰ ਹੋਣ ਦਾ ਫ਼ੈਸਲਾ ਸਰਦਾਰ ਹਰੀ ਸਿੰਘ ਨਾਲ ਕਰ ਚੁੱਕਾ ਸੀ। ਸਰਦਾਰ ਨੇ ਸਾਡੇ ਦੇਖਦੇ-ਦੇਖਦੇ ਆਪਣੇ ਘੋੜੇ ਨੂੰ ਅੱਡੀ ਲਾ ਕੇ ਅਟਕ ਦੇ ਠਾਠਾਂ ਮਾਰਦੇ ਦਰਿਆ ਵਿੱਚ ਠੇਲ੍ਹ ਦਿੱਤਾ ਤੇ ਹੁਣ ਸਾਨੂੰ ਭੀ ਉਸ ਦੇ ਪਿੱਛੇ ਜਾਣਾ ਪਿਆ, ਇਸ ਤਰ੍ਹਾਂ ਅਸੀਂ ਦਰਿਆ ਦੀ ਪਹਿਲੀ ਧਾਰ ਤੋਂ ਸੁੱਖ ਨਾਲ ਪਾਰ ਹੋ ਗਏ। ਜਦ ਅਸੀਂ ਬਰੇਤੇ ਵਿਚੋਂ ਅਗਲੀ ਧਾਰ ਤੋਂ ਪਾਰ ਹੋਣ ਲੱਗੇ ਤਾਂ ਇਸ ਸਮੇਂ ਇੱਕ ਬੜੀ ਦੁੱਖਦਾਈ ਘਟਨਾ ਪੇਸ਼ ਆਈ। ਕੁਝ ਹੋਰਨਾਂ ਮੁਸਾਫ਼ਰਾਂ ਨੇ ਸਾਨੂੰ ਘੋੜਿਆਂ ਪਰ ਪਾਰ ਹੁੰਦਾ ਦੇਖਦੇ ਸਾਡੇ ਪਿੱਛੇ ਉਹ ਭੀ ਦਰਿਆ ਵਿੱਚ ਆ ਵੜੇ। ਉਹ ਗਿਣਤੀ ਵਿੱਚ ਸੱਤ ਸਨ। ਇਹ ਅਜੇ ਪਾਣੀ ਵਿੱਚ ਥੋੜ੍ਹੀ ਦੂਰ ਹੀ ਗਏ ਸਨ ਕਿ ਪਾਣੀ ਦੀ ਤੇਜ਼ ਧਾਰ ਨੇ ਇਹਨਾਂ ਨੂੰ ਅੱਗੇ ਧਰ ਲਿਆ। ਇਹ ਸਾਰੇ ਹੀ ਘੋੜਿਆਂ ਤੋਂ ਡਿੱਗ ਕੇ ਦਰਿਆ ਵਿੱਚ ਰੁੜ੍ਹ ਗਏ। ਮਲਾਹਾਂ ਨੇ ਇਹਨਾਂ ਨੂੰ ਬਚਾਉਣ ਦਾ ਬਥੇਰਾ ਯਤਨ ਕੀਤਾ, ਪਰ ਉਹਨਾਂ ਵਿਚੋਂ ਪੰਜ ਆਦਮੀ ਸਾਡੇ ਦੇਖਦੇ-ਦੇਖਦੇ ਹੱਥ ਮਾਰ-ਮਾਰ ਕੇ ਡੁੱਬ ਗਏ ਤੇ ਬਾਕੀ ਦੇ ਦੋ ਬੜੀ ਮੁਸ਼ਕਲ ਨਾਲ ਬਚ ਸਕੇ।

ਬਾਰਨਸ ਲਿਖਦਾ ਹੈ ਕਿ "ਇਸ ਭਿਆਨਕ ਦ੍ਰਿਸ਼ਯ ਨੂੰ ਦੇਖਕੇ ਮੇਰਾ ਦਿਲ ਭੈਭੀਤ ਹੋ ਕੇ ਕੰਬਣ ਲੱਗਾ। ਇਸ ਸਮੇਂ ਮੈਂ ਸਰਦਾਰ ਹਰੀ ਸਿੰਘ ਨੂੰ ਆਖਿਆ ਕਿ ਸਾਨੂੰ ਮੁੜ ਦਰਿਆ ਦੀ ਅਗਲੀ ਧਾਰ ਵਿਚੋਂ ਘੋੜਿਆਂ ਪਰ ਜਾਣ ਦੇ ਖ਼ਤਰੇ ਵਿੱਚ ਨਹੀਂ ਪੈਣਾ ਚਾਹੀਦਾ ਅਤੇ ਇਥੋਂ ਪਿੱਛੇ ਪਰਤ ਜਾਣਾ ਹੀ ਚੰਗਾ ਹੋਵੇਗਾ। ਮੇਰੀ ਇਸ ਗੱਲ ਨੂੰ ਸੁਣਕੇ ਸਰਦਾਰ ਹਰੀ ਸਿੰਘ ਹੱਸ ਪਿਆ ਸੀ ਤੇ ਆਖਣ ਲੱਗਾ ਕਿ ਤਦ 'ਸਿੱਖ' ਬਣਨ ਦਾ ਕੀ ਲਾਭ ਹੋਇਆ ਜੇ ਕਦੇ ਸਿੱਖ ਦਰਿਆ ਅਟਕ (ਸਿੰਧ) ਤੋਂ ਇਸ ਤਰ੍ਹਾਂ ਘੋੜੇ ਪਰ ਪਾਰ ਨਾ ਹੋ ਸਕੇ ? ਅਰਥਾਤ ਸਿੱਖ ਨੂੰ ਦਰਿਆ ਅਟਕ ਰੋਹੜ ਨਹੀਂ ਸਕਦਾ। ਛੇਕੜ ਮੈਂ ਇਸ ਸ਼ਰਤ ਪਰ ਅੱਗੇ ਜਾਣਾ ਪਰਵਾਨ ਕੀਤਾ ਕਿ ਸਾਡੇ ਨਾਲ ਹੋਰ ਸਵਾਰਾਂ ਦੀ ਭੀੜ ਭਾੜ ਨਾ ਹੋਵੇ। ਸਰਦਾਰ ਜੀ ਨੇ ਆਖਿਆ ਕਿ ਐਸੇ ਖ਼ਤਰੇ ਵਾਲੇ ਇਲਾਕੇ ਵਿਚ ਬਿਨਾਂ ਸਵਾਰਾਂ ਦੇ ਜਾਣਾ ਠੀਕ ਨਹੀਂ, ਪਰ ਉਸਨੇ ਮੇਰੀ ਇਹ ਸ਼ਰਤ ਭੀ ਮੰਨ ਲਈ ਤੇ ਮੈਨੂੰ ਘੋੜੇ ਦੀ ਪਿੱਠ ਪਰ ਦਰਿਆ ਤੋਂ ਪਾਰ ਲੈ ਗਿਆ।" ਬਾਰਨਸ ਦੀ ਆਪਣੀ ਲਿਖਤ ਇਸ ਤਰ੍ਹਾਂ ਹੈ :–

We were shocked at the catastrophe and proposed to return, but the cheif (Hari Singh) would not listen to it. He gave a laugh, and said, What is the use of (Sikh) if he cannot pass the 'Attock' (Indus)? The Principal branch, however, was still in our front; and I only agreed to cross if the horse men were left behind. "Leave my guard." impossible !" but we did leave it, and safely passed the ford[1].

1. ਬਾਰਨਸ ਟ੍ਰੈਵਲਰਜ਼ ਇਨ ਟੂ ਬੁਖਾਰਾ, ਜਿ: ੨, ਸਫ਼ਾ ੬੬ ।

ਇਸ ਉੱਪਰ ਲਿਖੀ ਘਟਨਾਂ ਤੋਂ ਸਾਫ ਸਪਸ਼ਟ ਹੋ ਜਾਂਦਾ ਹੈ ਕਿ ਸਰਦਾਰ ਹਰੀ ਸਿੰਘ ਨੂੰ ਸਤਿਗੁਰੂ ਦੀ ਸਿੱਖੀ ਨਾਲ ਕਿੰਨਾ ਪਿਆਰ ਸੀ ਤੇ ਸਿੱਖੀ ਆਪ ਲਈ ਕਿੰਨਾ ਤ੍ਰਾਣ ਸੀ। ਆਪਦੇ ਜੀਵਨ ਦੀਆਂ ਸੈਂਕੜੇ ਇਸ ਤਰ੍ਹਾਂ ਦੀਆਂ ਨਜ਼ੀਰਾਂ ਵਿਚੋਂ ਕੇਵਲ ਇੱਕ ਵੰਨਗੀ ਮਾਤਰ ਦਿੱਤੀ ਗਈ ਹੈ।

## ਜ਼ਾਤੀ ਆਚਰਣ

ਸਰਦਾਰ ਹਰੀ ਸਿੰਘ ਦਾ ਜ਼ਾਤੀ ਆਚਰਣ ਉੱਚਤਾ ਦਾ ਇੱਕ ਉੱਤਮ ਨਮੂਨਾ ਸੀ। ਕਈ ਵਾਰੀ ਵੱਡੀਆਂ ਜ਼ਿੰਮੇਂਵਾਰੀਆਂ ਦੇ ਅਹੁਦਿਆਂ ਪਰ ਪਹੁੰਚੇ ਹੋਏ ਲੋਕਾਂ ਦੇ ਜੀਵਨ ਇਤਿਹਾਸ ਪੜ੍ਹੀਏ ਤਾਂ ਲੱਗਦਾ ਹੈ ਕਿ ਉਨ੍ਹਾਂ ਵਿੱਚ ਇਖ਼ਲਾਕੀ ਤੌਰ ਪਰ ਬੜੀਆਂ ਭਿਆਨਕ ਕਮਜ਼ੋਰੀਆਂ ਆ ਜਾਂਦੀਆਂ ਹਨ, ਪਰ ਇਸ ਪਹਿਲੂ ਤੋਂ ਸਰਦਾਰ ਹਰੀ ਸਿੰਘ ਦਾ ਆਚਰਣ ਇੰਨਾ ਬੇਦਾਗ਼ ਸੀ ਕਿ ਆਪ ਦੇ ਵਿਰੋਧੀ ਭੀ ਸਦਾ ਆਪ ਦੇ ਸਦਾਚਾਰ ਦੇ ਗੁਣ ਗਾਉਂਦੇ ਦੇਖੇ ਜਾਂਦੇ ਸਨ। ਜਿਥੇ ਆਪ ਬੋਲ ਤੋਲ ਵਿੱਚ ਸਤਿਵਾਦੀ ਸਨ ਉਥੇ ਆਪ ਜਤ ਸਤਿ ਵਿਚ ਅਦੁੱਤੀ ਸਨ। ਸਭ ਕੁਝ ਪ੍ਰਾਪਤ ਹੋ ਕੇ ਮੁੜ ਸੁਚ ਸੰਜਮੀ ਹੋਣਾ ਮਹਾਨ ਸੂਰਮਤਾਈ ਹੈ। ਇਹੋ ਹੀ ਕਾਰਨ ਸੀ ਕਿ ਆਪ ਦੀਆਂ ਅੱਖਾਂ ਵਿੱਚ ਤੇਜ ਸੀ, ਰਸਨ ਵਿੱਚ ਸ਼ਕਤੀ ਸੀ, ਚਿਹਰੇ ਪਰ ਜਲਾਲ ਸੀ ਅਤੇ ਜਲਾਲ ਭੀ ਐਸਾ ਕਿ ਵੱਡੇ-ਵੱਡੇ ਸਰਕਸ਼ ਤੇ ਖ਼ੁਦਸਰ ਸੂਰਮੇ ਆਪ ਦੇ ਤੇਜ ਦੀ ਝਾਲ ਨਾ ਸਨ ਝਲ ਸਕਦੇ। ਇਰਾਦੇ ਦੇ ਇੰਨੇ ਪੱਕੇ ਸਨ ਕਿ ਜੋ ਗੱਲ ਇੱਕ ਵਾਰ ਕਹਿ ਦਿੰਦੇ ਦੁਨੀਆਂ ਉਲਟ ਜਾਏ ਉਸ ਨੂੰ ਪੂਰਾ ਕੀਤੇ ਬਿਨਾਂ ਨਹੀਂ ਸਨ ਛੱਡਦੇ, ਜਿਸ ਨਾਲ ਇੱਕ ਵੇਰਾਂ ਮਿੱਤਰਤਾ ਪਾਈ ਉਸ ਨੂੰ ਅੰਤ ਪ੍ਰਯੰਤ ਨਿਭਾਇਆ।

## ਨਲੂਆ ਨਾਮ ਦਾ ਵੇਰਵਾ

ਸਰਦਾਰ ਹਰੀ ਸਿੰਘ ਦੇ ਨਾਮ ਨਾਲ 'ਨਲੂਆ' ਉਪਨਾਮ ਦਾ ਵੇਰਵਾ ਲੱਭਣ ਲਈ ਸਾਨੂੰ ਉਸ ਸਮੇਂ ਦੀਆਂ ਲਿਖੀਆਂ ਗਈਆਂ ਇਤਿਹਾਸਕ ਪੁਸਤਕਾਂ ਦੀ ਪੜਚੋਲ ਤੇ ਆਮ ਖੋਜ ਤੋਂ ਜੋ ਪਤਾ ਲੱਗਾ ਹੈ ਉਹ ਇਸ ਤਰ੍ਹਾਂ ਹੈ :—ਰਾਜਾ ਨਲ ਮਹਾਨ ਦਾਨੀ ਅਤੇ ਆਪਣੇ ਸਮੇਂ ਦਾ ਅਦੁੱਤੀ ਜੋਧਾ ਸੀ ਅਤੇ ਉਹ ਸ਼ੇਰ ਦੇ ਸਨਮੁੱਖ ਖਲੋ ਕੇ ਉਸ ਨੂੰ ਮਾਰਨ ਲਈ ਬੜੀ ਪ੍ਰਸਿੱਧਤਾ ਰੱਖਦਾ ਸੀ। ਚੂੰਕਿ ਸਰਦਾਰ ਹਰੀ ਸਿੰਘ ਉੱਪਰ ਲਿਖੇ ਸਾਰੇ ਉਹੋ ਗੁਣ ਸਮਲਿਤ ਪਾਏ ਜਾਂਦੇ ਸਨ, ਇਸ ਲਈ ਆਪਦਾ ਨਾਮ ਭੀ ਰਾਜਾ ਨਲ ਸਾਨੀ ਪੈ ਗਿਆ ਸੀ। ਸਰਦਾਰ ਜੀ ਦੇ ਨਾਮ ਨਾਲ ਇਹ ਨਾਮ ਆਮ ਵਰਤੋਂ ਵਿਚ ਆਉਣ ਦੇ ਕਾਰਨ ਇਸ ਵਿਚ ਥੋੜ੍ਹੀ ਜਿਹੀ ਬਦਲੀ ਹੋ ਗਈ ਅਤੇ ਨਲ ਤੋਂ ਨਲੂਆ ਪ੍ਰਸਿੱਧ ਹੋ ਗਿਆ। ਇਸ ਬਾਰੇ ਹੇਠ ਲਿਖੇ ਸਬੂਤ ਇਸ ਦੀ ਪੁਸ਼ਟੀ ਵਿੱਚ ਮਿਲਦੇ ਹਨ:

(੧) ਬੈਰਨ ਹੂਗੱਲ ਆਪਣੇ ਸਫ਼ਰਨਾਮੇ ਵਿੱਚ ਲਿਖਦਾ ਹੈ ਕਿ ਸਰਦਾਰ ਹਰੀ ਸਿੰਘ ਨੂੰ ਮੈਂ ਗੁਜਰਾਂਵਾਲੇ ਮਿਲਿਆ ਅਤੇ ਜਦ ਮੈਂ ਸਰਦਾਰ ਨੂੰ ਇਹ ਦੱਸਿਆ ਕਿ ਉਸ ਨੇ ਆਪਣੇ ਬਾਹੂਬਲ ਨਾਲ ਇਕ ਸ਼ੇਰ ਦੀ ਗਰਦਨ ਮਰੋੜ ਸੁੱਟੀ ਸੀ, ਜਿਸ ਤੋਂ ਉਸਦਾ

ਨਾਮ 'ਨਲੂਆ' ਪੈ ਗਿਆ, ਤਾਂ ਉਹ (ਸ: ਹਰੀ ਸਿੰਘ) ਮੇਰੀ ਇਸ ਸਹੀ ਵਾਕਫ਼ੀਅਤ ਨੂੰ ਸੁਣਕੇ ਹੈਰਾਨ ਰਹਿ ਗਿਆ[1] ।

(੨) ਮੌਲਾਨਾ ਅਹਿਮਦ ਦੀਨ ਆਪਣੀ ਰਚਿਤ ਪੁਸਤਕੇ ਮੁਕੰਮਲ ਤਾਰੀਖ਼ ਕਸ਼ਮੀਰ ਵਿੱਚ ਲਿਖਦਾ ਹੈ ਕਿ 'ਨਲੂਆ ਕੀ ਵਜਾ ਤਸਮੀਆ ਕੇ ਮੁਤੱਲਕ ਮਸ਼ਹੂਰ ਹੈ ਕਿ ਰਾਜਾ ਨਲ ਜ਼ਮਾਨਾ ਕਦੀਮ ਮੈਂ ਇੱਕ ਬਹਾਦਰ ਔਰ ਸੁਜ਼ਾਹ ਰਾਜਾ ਥਾ, ਲੋਗੋਂ ਨੇ ਉਸ (ਹਰੀ ਸਿੰਘ) ਕੋ ਨਲ ਸੇ ਨਲਵਾ ਬਨਾ ਦੀਆ। ਨਲੂਆ ਸੇ ਮੁਰਾਦ ਸ਼ੇਰ ਕੋ ਮਾਰਨੇ ਵਾਲਾ ਸ਼ੇਰ ਅਫ਼ਗਨ ਹੈ। ਚੂੰਕਿ ਹਰੀ ਸਿੰਘ ਨੇ ਭੀ ਸ਼ੇਰ ਮਾਰੇ ਥੇ, ਇਸ ਲੀਏ ਉਸ ਕਾ ਨਾਮ ਨਲੂਆ ਮਸ਼ਹੂਰ ਹੁਆ[2] ।

ਇਸੇ ਤਰ੍ਹਾਂ ਮਿਸਟਰ N.K. Sinha ਆਪਣੀ ਲਿਖਤ ਤਾਰੀਖ ਵਿਚ ਲਿਖਦਾ ਹੈ— ਸਰਦਾਰ ਹਰੀ ਸਿੰਘ ਦੇ ਨਾਮ ਨਾਲ 'ਨਲੂਆ' ਉਪਨਾਮ ਇਸ ਲਈ ਪ੍ਰਸਿੱਧ ਹੋ ਗਿਆ ਕਿ ਉਸਨੇ ਸ਼ੇਰ ਦਾ ਸਿਰ ਹੱਥਾਂ ਨਾਲ ਮਰੋੜ ਕੇ ਉਸ ਨੂੰ ਮਾਰ ਸੁੱਟਿਆ ਸੀ। ਇਸ ਦੀ ਅਸਲ ਲਿਖਤ ਇਸ ਤਰ੍ਹਾਂ ਹੈ :—

He had earned the title 'Nalwa' for having Cloven the head of tiger that has siezed him[3].

## ਆਪਣੀਆਂ ਫ਼ੌਜਾਂ ਨਾਲ ਪਿਆਰ

ਨਿਰਮਾਣਤਾ ਤੇ ਸਮਾਨਤਾ ਦਾ ਉੱਚ ਗੁਣ ਆਪ ਵਿੱਚ ਇਨਾ ਸੀ ਕਿ ਆਪ ਇੱਕ-ਇੱਕ ਸਿਪਾਹੀ ਦੇ ਦੁੱਖ ਸੁੱਖ ਵਿੱਚ ਸ਼ਾਮਲ ਹੁੰਦੇ ਸਨ। ਅਕਸਰ ਜੰਗੀ ਕੰਮਾਂ ਵਿੱਚ ਆਪਣੇ ਸਿਪਾਹੀਆਂ ਦੀ ਰਾਏ ਤੇ ਸਲਾਹ ਵਰਤਦੇ ਹੁੰਦੇ ਸਨ, ਇਹੀ ਕਾਰਨ ਸੀ ਕਿ ਪੰਜਾਂ ਦਰਿਆਵਾਂ ਦੇ ਦੇਸ਼ ਦਾ ਪਾਤਸ਼ਾਹ ਸ਼ੇਰਿ ਪੰਜਾਬ ਮਹਾਰਾਜਾ ਰਣਜੀਤ ਸਿੰਘ ਸੀ, ਪਰ ਫ਼ੌਜ ਦੇ ਦਿਲ ਦਾ ਪਾਤਸ਼ਾਹ ਸਰਦਾਰ ਹਰੀ ਸਿੰਘ ਸੀ। ਉਹ ਹਰ ਇੱਕ ਸਿਪਾਹੀ ਨੂੰ ਆਪਣੇ ਲਾਡਲੇ ਪੁੱਤਰਾਂ ਤੁਲ ਜਾਣਦਾ ਸੀ। ਫ਼ੌਜੀ ਉਸ ਨੂੰ ਆਪਣੇ ਕ੍ਰਿਪਾਲੂ ਪਿਤਾ ਜਿਹਾ ਸਮਝਦੇ ਸਨ। ਆਪ ਦਾ ਫ਼ੌਜਾਂ ਨਾਲ ਸੰਬੰਧ ਸਿਪਾਹਸਾਲਾਰ ਤੇ ਸਿਪਾਹੀ ਦਾ ਨਹੀਂ ਸੀ, ਸਗੋਂ ਇੱਕ ਸਾਂਝੇ ਪਰਿਵਾਰ ਦੀ ਤਰ੍ਹਾਂ ਸੀ, ਇਸ ਸਾਂਝੇ ਪਿਆਰ ਦੇ ਵਰਤਾਵ ਦੇ ਕਾਰਨ ਆਪ ਦੀ ਫ਼ੌਜ ਦਾ ਹਰ ਇੱਕ ਜੁਆਨ, ਜਿੱਥੇ ਆਪ ਦਾ ਪਸੀਨਾ ਵਗਦਾ ਦੇਖਦਾ ਸੀ ਉੱਥੇ ਉਹ ਆਪਣਾ ਲਹੂ ਡੋਲ੍ਹਣ ਵਿੱਚ ਖ਼ੁਸ਼ੀ ਤੇ ਮਾਣ ਸਮਝਦਾ ਸੀ। ਇਸ ਪਰਸਪਰ ਪਿਆਰ ਤੇ ਸਤਿਕਾਰ ਦਾ ਨਤੀਜਾ ਇਹ ਹੁੰਦਾ ਸੀ ਕਿ ਆਪ ਆਪਣੀ ਥੋੜ੍ਹੀ ਫ਼ੌਜ ਨਾਲ ਆਪਣੇ ਨਾਲੋਂ ਦਸ ਦਸ ਵੀਹ ਵੀਹ ਗੁਣਾਂ ਵੱਧ ਫ਼ੌਜ ਪਰ ਫ਼ਤਹ ਪਾਉਂਦੇ ਰਹੇ ਸਨ[4] ।

---

1. Travels in Kashmir and the Punjab by Baron Hugal P. 2-4
2. ਮੁਕੰਮਲ ਤਾਰੀਖ਼ ਕਸ਼ਮੀਰ ਹਿੱਸਾ ਤੀਜਾ ਸਫ਼ਾ ੧੭ ।
3. Ranjit Singh by N.K. Sinha P. 167-168
4. ਅਲੈਗਜ਼ੈਂਡਰ ਬਾਰਨਸ ।

ਲੜਾਈ ਦੇ ਬਾਅਦ ਇਹ ਆਪ ਦਾ ਆਮ ਨਿਯਮ ਸੀ ਕਿ ਚਾਹੇ ਆਪ ਕਿੰਨੇ ਥੱਕੇ ਮਾਂਦੇ ਕਿਉਂ ਨਾ ਹੁੰਦੇ ਸਭ ਤੋਂ ਪਹਿਲਾ ਕੰਮ ਆਪਣੇ ਫੱਟੜਾਂ ਦੀ ਖ਼ਬਰਗੀਰੀ ਅਤੇ ਇਲਾਜ ਦਾ ਪ੍ਰਬੰਧ ਕਰਵਾਉਣਾ ਹੁੰਦਾ ਸੀ। ਫ਼ੌਜ ਦੇ ਖ਼ਾਨ-ਪਾਨ ਦੇ ਪੱਕੇ ਪਰਬੰਧ ਹੋ ਜਾਣ ਦੇ ਉਪਰੰਤ ਆਪ ਕੁਝ ਮੂੰਹ ਵਿੱਚ ਪਾਉਂਦੇ ਹੁੰਦੇ ਸਨ। ਇਸ ਤਰ੍ਹਾਂ ਕਈ ਵਾਰੀ ਆਪ ਦਾ ਤਿਆਰ ਪਰੋਸਿਆ ਥਾਲ ਠੰਢਾ ਹੋ ਜਾਂਦਾ ਤੇ ਲਾਂਗਰੀ ਨੂੰ ਮੁੜ ਦੂਜੀ ਵਾਰ ਤਿਆਰ ਕਰਨਾ ਪੈਂਦਾ। ਬਹੁਤੀ ਵਾਰੀ ਮੈਦਾਨ ਜੰਗ ਵਿੱਚ ਆਪ ਸਿਪਾਹੀਆਂ ਨਾਲ ਰਲ ਮਿਲ ਕੇ ਉਹੀ ਖਾਣਾ ਖਾ ਲੈਂਦੇ ਸਨ ਜੋ ਕੁਝ ਮਾਮੂਲੀ ਸਿਪਾਹੀਆਂ ਦਾ ਖਾਣਾ ਹੁੰਦਾ ਸੀ। ਇਸ ਮੇਲ ਮਿਲਾਪ ਦਾ ਅਸਰ ਇੰਨਾ ਚੰਗਾ ਪੈਂਦਾ ਸੀ ਕਿ ਕਦੇ ਕਿਸੇ ਜੁਆਨ ਨੂੰ ਇਸ ਸ਼ਿਕਾਇਤ ਦਾ ਮੌਕਾ ਹੀ ਨਹੀਂ ਸੀ ਮਿਲਦਾ ਕਿ ਖਾਣਾ ਠੀਕ ਨਹੀਂ ਮਿਲਿਆ। ਖਾਣ ਪੀਣ ਦੀ ਸ਼ਿਕਾਇਤ ਫ਼ੌਜਾਂ ਵਿੱਚ ਕਈ ਵਾਰੀ ਬੜੇ ਭਿਆਨਕ ਨਤੀਜੇ ਪੈਦਾ ਕਰਦੀ ਹੈ, ਪਰ ਉਪਰੋਕਤ ਤਰੀਕੇ ਨਾਲ ਇਸ ਗੱਲ ਦਾ ਉਲਾਹਮਾਂ ਦੇਣ ਦਾ ਕਦੇ ਸਮਾਂ ਹੀ ਨਾ ਸੀ ਆਉਂਦਾ ਅਤੇ ਜੇ ਕਦੇ ਖਾਣੇ ਆਦਿ ਵਿੱਚ ਕੁਝ ਕਸਰ ਯਾ ਕਮੀ ਦੇਖਦੇ ਤਾਂ ਠੇਕੇਦਾਰ ਨੂੰ ਬੜੀ ਕਰੜੀ ਸਜ਼ਾ ਦਿੰਦੇ ਹੁੰਦੇ ਸਨ। ਕਈ ਵਾਰ ਠੇਕੇਦਾਰ ਤੋਂ ਸਾਰੇ ਡੰਗ ਦੇ ਖ਼ਰਚ ਦੀ ਚੱਟੀ ਭਰ ਲੈਂਦੇ ਸਨ।

ਫ਼ੌਜ ਦੇ ਖਾਣੇ ਦੇ ਠੇਕੇ ਦਾ ਕੰਮ ਆਪ ਦਿੰਦੇ ਹੀ ਉਹਨਾਂ ਠੇਕੇਦਾਰਾਂ ਨੂੰ ਸਨ ਜਿਹੜੇ ਬੜੇ ਇਤਬਾਰੀ ਹੁੰਦੇ ਸਨ, ਆਦਿ। ਮੁੱਕਦੀ ਗੱਲ ਇਹ ਹੈ ਕਿ ਨਲੂਏ ਸਰਦਾਰ ਦਾ ਜੀਵਨ ਇੰਨੇ ਉਚ ਗੁਣਾਂ ਨਾਲ ਭੂਸ਼ਤ ਹੈ ਕਿ ਜਿੰਨੀ ਖੋਜ ਕਰਦੇ ਜਾਓ ਉਸਦੇ ਉਤਨੇ ਹੀ ਵੱਧ ਸ਼ੁਭ ਗੁਣ ਆਪ ਦੇ ਸਾਹਮਣੇ ਆਉਂਦੇ ਜਾਣਗੇ। ਅਸੀਂ ਅਖ਼ੀਰ ਪਰ ਲੰਡਨ ਦੇ ਇੱਕ ਪ੍ਰਸਿੱਧ ਅਖ਼ਬਾਰ 'ਟਿਟ ਬਿਟਸ'[4] ਵਿਚੋਂ ਇੱਕ ਅੰਗਰੇਜ਼ ਲਿਖਾਰੀ ਦਾ ਲੇਖ ਹੇਠਾਂ ਦੇ ਕੇ ਇਸ ਪੁਸਤਕ ਨੂੰ ਸੰਪੂਰਣ ਕਰਦੇ ਹਾਂ।

## ਸਰਦਾਰ ਹਰੀ ਸਿੰਘ ਜੀ ਨਲੂਆ

### (ਇਕ ਅੰਗਰੇਜ਼ ਲੇਖਕ ਦੀ ਨਿਗਾਹ ਵਿੱਚ)

ਨਿਪੋਲੀਅਨ ਸੰਸਾਰ ਦਾ ਵੱਡਾ ਤੇ ਕਾਮਯਾਬ ਜਰਨੈਲ ਮੰਨਿਆ ਜਾਂਦਾ ਹੈ, ਪਰ ਯੂਰਪ ਦੇ ਇਸ ਅਜਿਤ ਸੂਰਮੇ ਬਾਬਤ ਅੱਜ ਕੱਲ੍ਹ ਫ਼ਰਾਂਸ ਤੇ ਇੰਗਲੈਂਡ ਵਿੱਚ ਬੜਾ ਮਤ ਭੇਦ ਹੋ ਰਿਹਾ ਹੈ। ਇੰਗਲਿਸਤਾਨ ਦੇ ਇਤਿਹਾਸਕਾਰ ਨਿਪੋਲੀਅਨ ਨੂੰ ਕਮਜ਼ੋਰ, ਕਮ-ਦਿਲਾ ਤੇ ਸਵਾਰਥੀ ਸਾਬਤ ਕਰਨ ਦਾ ਯਤਨ ਕਰ ਰਹੇ ਹਨ ਅਤੇ ਫ਼ਰਾਂਸ ਦੇ ਰਸਾਲੇ ਤੇ ਅਖ਼ਬਾਰਾਂ ਇਸ ਨੂੰ ਸੰਸਾਰ ਭਰ ਦਾ ਇੱਕ ਬਹੁਤ ਵੱਡਾ ਇਨਸਾਨ ਸਾਬਤ ਕਰਨ ਦੀ

---

4. ਟਿਟ-ਬਿਟਸ ਲੰਡਨ ਦਾ ਇੱਕ ਸਪਤਾਹਿਕ ਪੱਤਰ ਹੈ, ਇਹ ਸੰਨ ੧੯੯੧ ਵਿੱਚ ਜਾਰੀ ਹੋਇਆ ਸੀ। ਇਸ ਵਕਤ ਮਿਸਟਰ ਲੀਨਾਰਡ ਕਰੂਕੰਮਬ ਦੀ ਐਡੀਟਰੀ ਥੱਲੇ ਹਰ ਸ਼ਨੀਚਰਵਾਰ ਨੂੰ ਬੜੀ ਭਾਰੀ ਗਿਣਤੀ ਵਿੱਚ ਛਪਦਾ ਹੈ। ਇਹ ਲੇਖ ਖ਼ਾਲਸਾ ਸਮਾਚਾਰ ਜਿ: ੩੫, ਨੰ: ੧੯ ਵਿੱਚ ਅਤੇ ਹੋਰ ਕਈ ਪੱਤਰਾਂ ਵਿੱਚ ਉਲਥਾ ਹੋ ਕੇ ਪ੍ਰਕਾਸ਼ਤ ਹੋ ਚੁੱਕਾ ਹੈ।

ਕੋਸ਼ਸ਼ ਵਿੱਚ ਹਨ। ਇਸ ਖਿੱਚੋ-ਤਾਣ ਨੇ ਬਹਿਸ ਦਾ ਇੱਕ ਸੁਆਦਲਾ ਜਿਹਾ ਪ੍ਰਸਤਾਵ ਪੈਦਾ ਕਰ ਦਿੱਤਾ ਹੈ। ਨਿਪੋਲੀਅਨ ਹੋਰ ਤਾਂ ਸਭ ਕੁਝ ਹੋ ਸਕਦਾ ਸੀ, ਪਰ ਕਮ-ਦਿਲ ਤੇ ਸਵਾਰਥੀ ਨਹੀਂ ਸੀ ਹੋ ਸਕਦਾ। ਲੰਡਨ ਦੇ ਅਖ਼ਬਾਰ 'ਟਿਟ-ਬਿਟਸ' ਵਿੱਚ ਹੁਣੇ ਹੀ ਇੱਕ ਅੱਛੇ ਜ਼ਬਰਦਸਤ ਲਿਖਾਰੀ ਦਾ ਲੇਖ ਛਪਿਆ ਹੈ। ਇਸ ਲੇਖ ਨੂੰ ਇਕ ਵੇਰ ਪੜ੍ਹਨ ਉਪਰੰਤ ਘੜੀ-ਮੁੜੀ ਪੜ੍ਹਨ 'ਤੇ ਜੀ ਕਰਦਾ ਹੈ ਅਤੇ ਲਿਖਾਰੀ ਦੀ ਨਿਰਪਖਤਾ ਦੀ ਖਾਹ-ਮਖ਼ਾਹ ਦਾਦ ਦੇਣਾ ਪੈਂਦੀ ਹੈ । ਉਹ ਲਿਖਦਾ ਹੈ—

"ਅੱਜ ਕੱਲ੍ਹ ਫ਼ਰਾਂਸ ਤੇ ਇੰਗਲਿਸਤਾਨ ਦੇ ਰਸਾਲੇ ਅਰ ਅਖ਼ਬਾਰ ਆਪਣੇ-ਆਪਣੇ ਮੁਲਕ ਦੇ ਜਰਨੈਲਾਂ ਨੂੰ ਕਾਮਯਾਬ ਸਾਬਤ ਕਰਨ ਦੇ ਯਤਨਾਂ ਵਿੱਚ ਰੁੱਝੇ ਹੋਏ ਹਨ, ਪਰ ਸ਼ੋਕ ਦੀ ਗੱਲ ਹੈ ਕਿ ਉਹ ਸੱਚਾਈ ਤੇ ਅਸਲੀਅਤ ਨੂੰ ਅੱਖੋਂ ਓਹਲੇ ਕਰ ਰਹੇ ਹਨ। ਮੇਰੇ ਖ਼ਿਆਲ ਵਿੱਚ ਜਿਸ ਕਦਰ ਜਰਨੈਲ ਮਸ਼ਰਿਕ ਨੇ ਪੈਦਾ ਕੀਤੇ ਹਨ, ਮਗਰਿਬ ਪੈਦਾ ਨਹੀਂ ਕਰ ਸਕਿਆ, ਸੰਸਾਰ ਦਾ ਵੱਡਾ ਤੇ ਕਾਮਯਾਬ ਜਰਨੈਲ ਪੈਦਾ ਕਰਨ ਦਾ ਮਾਣ ਵੀ ਮਸ਼ਰਿਕ ਨੂੰ ਹੀ ਹੈ।

ਮੇਰੀ ਸੱਚਾਈ ਤੇ ਨਿਰਪੱਖਤਾ ਦੇ ਕਾਰਨ ਅੰਗਰੇਜ਼ ਭਰਾ ਜ਼ਰੂਰ ਨਾਰਾਜ਼ ਹੋਣਗੇ, ਕਿਉਂਕਿ ਅੱਜ ਕੱਲ੍ਹ ਪੂਰਬ ਪੱਛਮ ਦਾ ਸਵਾਲ ਜ਼ੋਰਾਂ 'ਤੇ ਹੈ ! ਮੈਂ ਅੰਗਰੇਜ਼ ਹਾਂ, ਦੇਸ਼-ਪ੍ਰੇਮੀ ਹਾਂ, ਇੰਗਲਿਸਤਾਨ ਦੀ ਵਡਿਆਈ ਤੇ ਮੈਨੂੰ ਮਾਣ ਹੈ ਅਰ ਇਸ ਨੂੰ ਹੱਥੋਂ ਦੇਣਾ ਮੈਂ ਇੱਕ ਅੰਗਰੇਜ਼ ਵਾਸਤੇ ਘ੍ਰਿਣਾ ਯੋਗ ਖ਼ਿਆਲ ਕਰਦਾ ਹਾਂ। ਸੰਸਾਰ ਭਰ ਦੇ ਇਤਿਹਾਸ ਨੂੰ ਮੈਂ ਧਿਆਨ ਨਾਲ ਵਾਚਿਆ ਹੈ ਅਤੇ ਇਸ ਸਿੱਟੇ 'ਤੇ ਪੁਜਾ ਹਾਂ ਕਿ ਮਗਰਿਬ ਅਜੇ ਸਦੀਆਂ ਤੀਕਣ ਹਰ ਲਿਹਾਜ਼ ਨਾਲ ਮਸ਼ਰਿਕ ਦੀ ਸ਼ਾਗਿਰਦੀ ਕਰ ਸਕਦਾ ਹੈ। ਮਸ਼ਰਿਕ ਪਾਸ ਅਜੇ ਤੀਕ ਉਹ ਖਜ਼ਾਨੇ ਮੌਜੂਦ ਹਨ ਜੋ ਮਗਰਿਬ ਦੇ ਵਹਿਮ ਵਿੱਚ ਵੀ ਨਹੀਂ ਆ ਸਕਦੇ। ਮਗਰਿਬ ਦੀ ਆਤਮਿਕ ਮਾਨ ਉੱਨਤੀ ਤਬਾਹੀ ਦੇ ਬਰਾਬਰ ਹੈ, ਪਰ ਮਸ਼ਰਿਕ ਦੀ ਆਤਮਿਕ ਉੱਨਤੀ ਵਾਲੀ ਜਾਗਰਤ ਉਸ ਦੀ ਲਿਆਕਤ ਨੂੰ ਪ੍ਰਗਟ ਕਰਦੀ ਹੈ।

ਖ਼ੈਰ, ਮੈਂ ਅਸਲੀ ਮਤਲਬ ਵੱਲ ਆਉਂਦਾ ਹਾਂ :—

ਸੰਸਾਰ ਦਾ ਕਾਮਯਾਬ ਜਰਨੈਲ ਕੌਣ ਹੈ ? ਕੋਈ ਤਾਂ ਨਿਪੋਲੀਅਨ ਦਾ ਨਾਮ ਲੈਣਗੇ, ਜਿਹਾ ਕਿ ਸਾਡੇ ਫ਼ਰਾਂਸੀਸੀ ਭਰਾ ਤੇ ਕਈ ਮਾਰਸ਼ਲ ਹੈਂਡਨਬਰਗ, ਲਾਰਡ ਕਿਚਨਰ, ਜਨਰਲ ਕਰੋਬਜ਼ੇ, ਡਯੂਕ ਔਫ ਵਲਿੰਗਟਨ ਆਦਿ ਦਾ ਨਾਮ ਲੈਣਗੇ। ਜੇ ਕੋਈ ਇਸ ਤੋਂ ਵੀ ਅੱਗੇ ਵਧਿਆ ਤਾਂ ਉਹ ਹਲਾਕੂ ਖ਼ਾਨ, ਚੰਗੇਜ਼ ਖ਼ਾਨ, ਰਿਚਰਡ ਤੇ ਅਲਾਉਦੀਨ ਆਦਿ ਦਾ ਨਾਮ ਲਵੇਗਾ। ਮੇਰਾ ਆਪਣਾ ਖ਼ਿਆਲ ਹੈ ਕਿ ਯੂਰਪ ਵਿੱਚ ਇਸ ਬਹੁਤ ਬੜੇ, ਕਾਮਯਾਬ ਜਰਨੈਲ (ਹਰੀ ਸਿੰਘ ਨਲੂਏ) ਦਾ ਨਾਮ ਕੋਈ ਸੱਜਣ ਵੀ ਨਹੀਂ ਲਵੇਗਾ। ਲੋਕ ਭਾਰਤ ਵਰਸ਼ ਦੇ ਇਤਿਹਾਸ ਤੋਂ ਚੰਗੀ ਤਰ੍ਹਾਂ ਜਾਣੂ ਹਨ, ਉਹ ਇਸ ਅਦੁੱਤੀ ਜਰਨੈਲ ਦਾ ਨਾਮ ਜਾਣਦੇ ਹਨ ਪਰ ਉਨ੍ਹਾਂ ਨੂੰ ਯਾਦ ਨਹੀਂ ਆ ਸਕਦਾ ਤੇ ਉਹ ਐਡੀ-ਵੱਡੀ ਪੁਜ਼ੀਸ਼ਨ ਇਸ ਨੂੰ ਦੇਣ ਲਈ ਤਿਆਰ ਨਹੀਂ ਹੋਣਗੇ। ਮੇਰਾ ਉੱਤਰ ਸੁਣਦਿਆਂ ਹੀ ਹੈਰਾਨੀ ਨਾਲ ਬੋਲ ਉਠਣਗੇ। ਕਈ ਤਾਂ ਇਹ ਕਹਿਣੋਂ ਭੀ ਸੰਕੋਚ ਨਾ ਕਰਨਗੇ ਕਿ ਜਿਸ ਆਦਮੀ ਦਾ ਨਾਮ ਹੀ ਨਹੀਂ ਸੁਣਿਆ ਗਿਆ ਉਹ ਸੰਸਾਰ ਦਾ ਵੱਡਾ ਤੇ ਬਿਹਤਰ ਜਰਨੈਲ ਹੋ ਹੀ ਕਿਸ ਤਰ੍ਹਾਂ ਸਕਦਾ ਹੈ ?

ਉਹ ਜਰਨੈਲ ਉੱਤਰੀ ਹਿੰਦ ਦੀ ਇੱਕ ਪ੍ਰਸਿੱਧ ਕੌਮ ਸਿੱਖਾਂ ਵਿਚੋਂ "ਹਰੀ ਸਿੰਘ ਨਲੂਆ" ਹੈ।

(ਸਰਦਰਾ) ਹਰੀ ਸਿੰਘ ਦਾ ਨਾਮ ਹਿੰਦੁਸਤਾਨ ਦੇ ਇਤਿਹਾਸ ਨਾਲ ਦਿਲਚਸਪੀ ਰੱਖਣ ਵਾਲੇ ਸੱਜਣ ਚੰਗੀ ਤਰ੍ਹਾਂ ਜਾਣਦੇ ਹਨ, ਪਰ ਆਮ ਲੋਕ ਨਹੀਂ, ਕਿਉਂਕਿ ਇਸ ਬਾਬਤ ਕੁਝ ਵੀ ਨਹੀਂ ਲਿਖਿਆ ਗਿਆ। ਕੇਵਲ ਕੁਝ ਹਿੰਦੁਸਤਾਨੀ ਤਵਾਰੀਖ਼ਾਂ ਵਿੱਚ ਇਸ ਦਾ ਜ਼ਿਕਰ ਮੌਜੂਦ ਹੈ, ਪਰ ਜਿਥੋਂ ਤੱਕ ਮੇਰਾ ਮੁਤਾਲਿਆ ਹੈ ਮੈਂ ਸਮਝਦਾ ਹਾਂ ਕਿ ਉਹ ਸੰਸਾਰ ਭਰ ਦਾ ਬਹੁਤ ਕਾਮਯਾਬ ਜਰਨੈਲ ਹੋਇਆ ਹੈ । ਇਕ ਮਾਮੂਲੀ ਗਿਣਤੀ ਨਾਲ ਜਿਸ ਤਰ੍ਹਾਂ—ਅਫ਼ਗਾਨਿਸਤਾਨ ਜੈਸੇ ਮੁਲਕ ਨੂੰ ਫ਼ਤਹ ਕੀਤਾ ਅਤੇ ਫਿਰ ਅਫ਼ਗਾਨਾਂ ਉਤੇ ਆਪਣੀ ਜੰਗੀ ਲਿਆਕਤ ਦਾ ਸਿੱਕਾ ਜਮਾਇਆ ਉਹ ਇਸ ਦੀ ਵਡਿਆਈ ਦੀ ਗਵਾਹੀ ਹੈ। ਅਫ਼ਗਾਨਿਸਤਾਨ ਉਹੀ ਮੁਲਕ ਹੈ ਜਿਸ ਵਿੱਚ ਤਿੰਨ ਵੇਰਾਂ ਅੰਗਰੇਜ਼ੀ ਫ਼ੌਜਾਂ ਦਾ ਕਤਲਿ-ਆਮ ਹੋਇਆ ਤੇ ਜਿੱਥੇ ਅਮਨ ਕਾਇਮ ਰੱਖਣ ਤੇ ਸਿੱਕਾ ਤੋਰਾ ਕਾਇਮ ਕਰਨ ਦੀਆਂ ਲਗਾਤਾਰ ਕੋਸ਼ਿਸ਼ਾਂ ਵੀ ਬੇ-ਅਸਰ ਸਾਬਤ ਹੁੰਦੀਆਂ ਰਹੀਆਂ ਹਨ, ਹਾਲਾਂਕਿ ਬਰਤਾਨਵੀ ਫ਼ੌਜਾਂ ਤੇ ਬਰਤਾਨਵੀ ਖ਼ਜ਼ਾਨਾ ਇਤਨਾ ਸੀ ਕਿ ਜੇ ਉਹ ਹਰੀ ਸਿੰਘ ਦੇ ਪਾਸ ਹੁੰਦਾ ਤਾਂ ਸ਼ਾਇਦ ਉਹ ਕੁਝ ਮਹੀਨਿਆਂ ਵਿੱਚ ਸਾਰੇ ਏਸ਼ੀਆ ਤੇ ਯੂਰਪ ਨੂੰ ਮੱਲ ਧਰਦਾ। ਕਈ ਅਨਜਾਣ ਸੱਜਣ ਇਸ ਦੀਆਂ ਜਿੱਤਾਂ ਤੇ ਕਾਮਯਾਬੀਆਂ ਨੂੰ ਜ਼ੁਲਮ ਤੇ ਜਬਰ ਦਾ ਨਾਮ ਦੇਣਗੇ ਅਤੇ ਇਸ ਦੀ ਜਿੱਤ ਨੂੰ ਜ਼ੁਲਮ ਦਾ ਸਿੱਟਾ ਦੱਸਣਗੇ, ਪਰ ਦੁਨੀਆਂ ਜਾਣਦੀ ਹੈ ਕਿ ਇਸ ਨੇ ਕਿਸ ਤਰ੍ਹਾਂ ਫ਼ਤਹ ਪਾਈ। ਮਜਮੂਈ ਤੌਰ ਤੇ ਸਿੱਖ ਕੌਮ ਨੂੰ ਆਪਣੇ ਵਤਨ ਪੰਜਾਬ ਤੋਂ ਬਿਨਾਂ ਆਪਣੀਆਂ ਜਿੱਤਾਂ ਨੂੰ ਅਗਾਂਹ ਵਧਾਉਣ ਦਾ ਸ਼ੌਕ ਨਹੀਂ ਸੀ, ਉਹ ਜਿੱਤਾਂ ਦੇ ਖ਼ਾਹਿਸ਼ਮੰਦ ਨਹੀਂ ਸਨ, ਮੈਂ ਦਾਅਵੇ ਨਾਲ ਆਖਦਾ ਹਾਂ ਕਿ ਜੇ ਉਹ ਚਾਹੁੰਦੇ ਤਾਂ ਏਸ਼ੀਆ ਨੂੰ ਫ਼ਤਹ ਕਰ ਸਕਦੇ ਸਨ। ਇਨ੍ਹਾਂ ਦੀ ਜਥੇਬੰਦੀ ਕੋਈ ਮਾਮੂਲੀ ਤਾਕਤ ਨਹੀਂ ਸੀ। ਮਹਾਂ ਯੁੱਧ ਨੇ ਸੰਸਾਰ 'ਤੇ ਸਾਬਤ ਕਰ ਦਿੱਤਾ ਹੈ ਕਿ ਸਿੱਖ ਕੌਮ ਦੁਨੀਆਂ ਦੀ ਇੱਕ ਅਦੁੱਤੀ ਬਹਾਦਰ ਕੌਮ ਹੈ। ਇਸ ਕੌਮ ਵਿੱਚ ਬਹਾਦਰੀ ਦੇ ਗੁਣ ਭਾਵੇਂ ਇਸ ਦੇ ਮਜ਼੍ਹਬ ਨੇ ਹੀ ਪੈਦਾ ਕਰ ਦਿੱਤੇ ਸਨ, ਪਰ ਵਰਤਮਾਨ ਜਥੇਬੰਦੀ (ਸਰਦਾਰ) ਹਰੀ ਸਿੰਘ ਨਲੂਆ ਦਾ ਹੀ ਕੰਮ ਹੈ। ਭਾਵੇਂ ਸਰਦਾਰ ਹਰੀ ਸਿੰਘ ਨਲੂਏ ਨੂੰ ਮਹਾਂ ਯੁੱਧ ਤੇ ਵਾਟਰਲੋ ਦੀ ਜੰਗ ਜੈਸੀਆਂ ਲੜਾਈਆਂ ਵਿੱਚ ਹਿੱਸਾ ਲੈਣ ਦਾ ਮੌਕਿਆ ਨਹੀਂ ਮਿਲਿਆ, ਪਰ ਇਸ ਦੀਆਂ ਆਰੰਭਕ ਜਿੱਤਾਂ ਤੇ ਇਸ ਦੇ ਜੰਗੀ ਢੰਗ ਆਪਣੀ ਮਿਸਾਲ ਆਪ ਹੀ ਸਨ। ਜਿਹੜੇ ਲੋਕ ਖ਼ਾਲਸਾ ਕੌਮ ਤੇ ਸਰਦਾਰ ਹਰੀ ਸਿੰਘ ਨਲੂਏ ਨੂੰ ਨਹੀਂ ਜਾਣਦੇ ਉਹ ਇਸ ਕੌਮ ਦੀ ਉੱਨਤੀ ਦੇ ਸਮਾਚਾਰ ਪੜ੍ਹਕੇ ਸਿੱਟਾ ਕੱਢਣਗੇ ਕਿ ਇਹ ਖ਼ਾਸ ਜਥੇਬੰਦੀ ਤੇ ਉਸ ਇਨਸਾਨੀ ਤਾਕਤ ਦੀਆਂ ਸਰਗਰਮੀਆਂ ਦਾ ਨਤੀਜਾ ਹੈ।

# ਸਰਦਾਰ ਹਰੀ ਸਿੰਘ ਦੀਆਂ ਬਣਵਾਈਆਂ ਹੋਈਆਂ ਯਾਦਗਾਰਾਂ

| | | | |
|---|---|---|---|
| ੧. | ਕਿਲ੍ਹਾ ਜਮਰੌਦ | ਇਸ ਵਕਤ ਮੌਜੂਦ ਹੈ | ਇਲਾਕਾ ਪਿਸ਼ਾਵਰ |
| ੨. | ਬੁਰਜ ਹਰੀ ਸਿੰਘ | ,, | ,, |
| ੩. | ਕਿਲ੍ਹਾ ਬਾੜਾ | ,, | ,, |
| ੪. | ਕਿਲ੍ਹਾ ਸ਼ੰਕਰਗੜ੍ਹ | ,, | ,, |
| ੫. | ਕਿਲ੍ਹਾ ਮਿਚਨੀ | ,, | ,, |
| ੬. | ਕਿਲ੍ਹਾ ਬਾਲਾ ਹਿਸਾਰ ਪਿਸ਼ਾਵਰ | ,, | ,, |
| ੭. | ਫਸੀਲ ਸ਼ਹਿਰ ਪਿਸ਼ਾਵਰ | ,, | ,, |
| ੮. | ਕਿਲ੍ਹਾ ਨੁਸ਼ਹਿਰਾ ਗਿਰ ਗਿਆ | ,, | ,, |
| ੯. | ਕਿਲ੍ਹਾ ਜਹਾਂਗੀਰਾ | ,, | ,, |
| ੧੦. | ਕਿਲ੍ਹਾ ਖ਼ੈਰਾਬਾਦ | ,, | ,, |
| ੧੧. | ਕਿਲ੍ਹਾ ਮਰਦਾਨ | ,, | ਮਰਦਾਨ |
| ੧੨. | ਕਿਲ੍ਹਾ ਹਰਿਕਿਸ਼ਨ ਗੜ੍ਹ ਮੌਜੂਦ ਹੈ | ,, | ਹਰੀਪੁਰ |
| ੧੩. | ਸ਼ਹਿਰ ਹਰੀ ਪੁਰ | ,, | ,, |
| ੧੪. | ਸ਼ਹੀਦ ਗੰਜ ਗੁਰਦਵਾਰਾ | ,, | ,, |
| ੧੫. | ਮੰਦਰ ਗਣੇਸ਼ ਗਿਰ | ,, | ,, |
| ੧੬. | ਮਸੀਤ ਤੇਲੀਆਂ ਦੇ ਮਹੱਲੇ | | ,, |
| ੧੭. | ਬਾਗ਼ ਹਰੀ ਪੁਰ | ,, | ,, |
| ੧੮. | ਰੰਗੀਲਾ ਤਲਾ | ,, | ,, |
| ੧੯. | ਸਿਰੀਆਂ ਵਿੱਚ ਪੱਕੀ ਬਾਵਲੀ | | ,, |
| ੨੦. | ਸਰਾਏ ਸਾਲੇ ਦਾ ਕਿਲ੍ਹਾ ਗਿਰ ਗਿਆ | ,, | |
| ੨੧. | ਸ: ਅਮਰ ਸਿੰਘ ਦੀ ਸਮਾਧ | ,, | ,, |
| | ਸਰਾਏ ਸਾਲੇ ਵਿੱਚ | ,, | ,, |
| ੨੨. | ਕਿਲ੍ਹਾ ਸਿਰੀ ਕੋਟ | ,, | ,, |
| ੨੩. | ਕਿਲ੍ਹਾ ਤਰਬੇਲਾ | ,, | ,, |
| ੨੪. | ਕਿਲ੍ਹਾ ਦਰਬੰਦ | ਮੌਜੂਦ ਹੈ | ,, |
| ੨੫. | ਸਮਾਧ ਦੀਵਾਨ ਰਾਮ ਦਿਆਲ ਗਿਰ ਗਈ ਹੈ ; | | ਖਲਾਬਦ |
| ੨੬. | ਕਿਲ੍ਹਾ ਸ਼ੇਰ ਗੜ੍ਹ | | ਹਜ਼ਾਰਾ |

| | | | |
|---|---|---|---|
| ੨੭. | ਕਿਲ੍ਹਾ ਬਾਲਾ ਕੋਟ | | ,, |
| ੨੮. | ਪੱਕਾ ਤਲਾਅ ਮਾਂਗਲੀ | ਮੌਜੂਦ ਹੈ | ,, |
| ੨੯. | ਮਾਂਗਲੀ ਵਿੱਚ ਸ਼ਹੀਦੀ ਦਮਦਮਾਂ—ਗਿਰ ਗਿਆ ਹੈ | | ,, |
| ੩੦. | ਕਿਲ੍ਹਾ ਸ਼ੀਨਕਿਆਰੀ | ,, | ,, |
| ੩੧. | ਕਿਲ੍ਹਾ ਮਾਨ ਸੇਹਰਾ | ,, | ,, |
| ੩੨. | ਕਿਲ੍ਹਾ ਨਵਾਂ ਸ਼ਹਿਰ | ,, | ,, |
| ੩੩. | ਸ਼ਹਿਰ ਨਵਾਂ ਸ਼ਹਿਰ | ,, | ,, |
| ੩੪. | ਗੁਰਦਵਾਰਾ ਨਵਾਂ ਸ਼ਹਿਰ | ,, | ,, |
| ੩੫. | ਕਿਲ੍ਹਾ ਧਮਧੋੜ | ਗਿਰ ਗਿਆ | ,, |
| ੩੬. | ਕਿਲ੍ਹਾ ਖ਼ਾਨਪੁਰ | ਗਿਰ ਗਿਆ | ,, |
| ੩੭. | ਬੁਰਜ ਘੜਾ ਗਲੀ | ਮੌਜੂਦ ਹੈ | ਕੋਹਮਰੀ |
| ੩੮. | ਕਿਲ੍ਹਾ ਊੜੀ | ,, | ਕਸ਼ਮੀਰ |
| ੩੯. | ਕਿਲ੍ਹਾ ਮੁਜ਼ੱਫ਼ਰਾਬਾਦ | ,, | ,, |
| ੪੦. | ਗੁਰਦਵਾਰਾ ਪੰਜਾ ਸਾਹਿਬ | ,, | ਹਸਨਅਬਦਾਲ |
| ੪੧. | ਸਰੋਵਰ ਪੰਜਾ ਸਾਹਿਬ | ,, | ,, |
| ੪੨. | ਬੁੰਗਾ ਹਰੀ ਸਿੰਘ ਨਲੂਆ ਤਰਨਤਾਰਨ ਸਾਹਿਬ ਮੌਜੂਦ ਹੈ | | |
| ੪੩. | ਸਰੋਵਰ ਮੁਕਤਸਰ ਸਾਹਿਬ | ਮੌਜੂਦ ਹੈ | |
| ੪੪. | ਬਾਰਾਂਦਾਰੀ ਗੁਜਰਾਂਵਾਲਾ[1] | ,, | |
| ੪੫. | ਹਵੇਲੀ ਗੁਜਰਾਂਵਾਲਾ | ,, | |
| ੪੬. | ਬਾਗ਼ ਗੁਜਰਾਂਵਾਲਾ | ,, | |
| ੪੭. | ਬੜਾ ਗੁਜਰਾਂਵਾਲਾ | ,, | |
| ੪੮. | ਕਿਲ੍ਹਾ ਗੁਜਰਾਂਵਾਲਾ | ਗਿਰ ਗਿਆ | |
| ੪੯. | ਬਾਗ਼ ਅੰਮ੍ਰਿਤਸਰ | ਤਕਸੀਮ ਹੋ ਚੁੱਕਾ ਹੈ | |

॥ ਇਤਿ ॥

---

1. ਇਹ ਬਾਰਾਂਦਰੀ ਖ਼ਾਲਸਾ ਪੰਥ ਦੀ ਕੋਸ਼ਿਸ਼ ਨਾਲ ਅਗਸਤ ਸੰਨ ੧੯੪੦ ਈ: ਵਿੱਚ ਜ਼ੇਰ ਐਕਟ ਆਰਕੀਆਲੋਜੀ (ਪੁਰਤਾਨ ਯਾਦਗਾਰਾਂ) ਦੇ ਕਾਨੂੰਨ ਅਨੁਸਾਰ ਸੁਰੱਖਿਅਤ ਕਰਾਰ ਦਿੱਤੀ ਗਈ।

